## ਸਿੱਖ ਮੁਟਿਆਰਾਂ ਤੇ ਮਨੋਵਿਗਿਆਨਕ ਹਮਲਾ

# ਸਵਾਲ ਕੌਮੀ ਗ਼ੈਰਤ ਦਾ

-ਮਨਮੋਹਨ ਸਿੰਘ ਜੰਮੂ

# ਸਮਰਪਣ

ਸੰਸਾਰ ਦੀਆਂ ਉਹਨਾਂ ਮਹਾਨ ਔਰਤਾਂ ਨੂੰ, ਜਿਨ੍ਹਾਂ ਨੇ ਆਪਣੇ ਅਤੇ ਮਨੁੱਖਤਾ ਦੇ ਹੱਕ, ਇਨਸਾਫ਼, ਅਜ਼ਾਦੀ ਲਈ ਕਿਸੇ ਵੀ ਰੂਪ-ਢੰਗ ਨਾਲ ਸੰਘਰਸ਼ ਕੀਤਾ, ਮੁਸੀਬਤਾਂ ਝੱਲੀਆਂ ਅਤੇ ਇਹਨਾਂ ਦੀਆਂ ਵਾਰਸ ਸਮੂਹ ਮੁਟਿਆਰਾਂ ਨੂੰ, ਜੋ ਅੱਜ ਵੀ ਮਨੁੱਖੀ ਹੱਕਾਂ ਲਈ ਅਤੇ ਹਰ ਤਰ੍ਹਾਂ ਦੇ ਸ਼ੋਸ਼ਣ/ਤਸ਼ੱਦਦ ਦੇ ਖ਼ਿਲਾਫ਼ ਸੰਘਰਸ਼ ਕਰ ਰਹੀਆਂ ਹਨ।

# ਤਤਕਰਾ





# 'ਜਾਗਦੇ ਰਹੋ' ਦਾ ਹੋਕਾ



ਜਿਊਂਦੀਆਂ ਕੌਮਾਂ ਜੇਕਰ ਸੰਘਰਸ਼ਸ਼ੀਲ ਹੋਣ ਤਾਂ ਉਹਨਾਂ ਨੂੰ ਖ਼ਤਮ ਕਰਨ ਦੇ ਮਨਸੂਬੇ ਘੜਨ ਵਾਲ਼ੀਆਂ ਤਾਕਤਾਂ ਵੀ ਹਰ ਮੋਰਚੇ ਤੇ ਸਰਗ਼ਰਮ ਹੁੰਦੀਆਂ ਹਨ। ਦੂਜਿਆਂ ਨੂੰ ਗ਼ੁਲਾਮ ਬਣਾ ਕੇ ਰਾਜ ਕਰਨ ਦੀ ਪ੍ਰਵਿਰਤੀ ਅਤੇ ਦੂਜਿਆਂ ਦੇ ਹੱਕ ਮਾਰ ਕੇ ਐਸ਼ਪ੍ਰਸਤੀ ਦੀ ਲਾਲਸਾ ਦੇ ਹੱਥ ਜਦੋਂ ਸੱਤਾ ਦੀ ਤਾਕਤ ਵੀ ਆ ਜਾਵੇ ਤਾਂ ਉਹ ਹਰ ਵਿਰੋਧੀ ਅਵਾਜ਼ ਨੂੰ ਬੰਦ ਕਰਵਾਉਣ ਲਈ ਕਿਸੇ ਵੀ ਹੱਦ ਤਕ ਜਾਣ ਦੇ ਪਾਗਲਪਣ ਦਾ ਸ਼ਿਕਾਰ ਹੋ ਜਾਂਦੀ ਹੈ। ਸਿੱਖ ਕੌਮ ਆਪਣੇ ਜਨਮ ਤੋਂ ਹੀ ਅਜਿਹੇ ਪਾਗਲਪਣ ਦੇ ਸ਼ਿਕਾਰ ਹਾਕਮਾਂ ਨਾਲ਼ ਜੂਝਦੀ ਆਈ ਹੈ।

ਕੌਮਾਂ ਦੀਆਂ ਜੰਗਾਂ ਦਾ ਇਤਿਹਾਸ ਜਿੰਨਾ ਪੁਰਾਣਾ ਹੈ, ਇਹਨਾਂ ਜੰਗਾਂ ਵਿੱਚ ਸ਼ਾਸਕ ਆਦਮੀਆਂ ਅਤੇ ਫ਼ੌਜੀਆਂ ਵੱਲੋਂ ਵਿਰੋਧੀ ਕੌਮਾਂ ਦੀਆਂ ਔਰਤਾਂ ਤੇ ਢਾਹੇ ਗਏ ਜ਼ੁਲਮਾਂ ਦੀ ਤਵਾਰੀਖ ਵੀ ਓਨੀ ਹੀ ਪੁਰਾਣੀ ਹੈ। ਜੇਕਰ ਜਰਵਾਣੇ ਹਾਕਮ ਕਿਸੇ ਕੌਮ ਦੀਆਂ ਔਰਤਾਂ ਨੂੰ ਉਸ ਕੌਮ ਦੀ 'ਕਮਜ਼ੋਰ ਕੜੀ' ਸਮਝ ਕੇ ਓਥੇ ਵਾਰ ਕਰਦੇ ਹਨ ਤਾਂ ਇਸ ਵਿੱਚ ਉਹ ਕੌਮ ਵੀ ਦੋਸ਼ੀ ਹੈ, ਜਿਸ ਨੇ ਆਪਣੀਆਂ ਔਰਤਾਂ ਨੂੰ ਕਮਜ਼ੋਰ ਬਣਾ ਕੇ ਰੱਖਿਆ।

ਜੇਕਰ ਭਾਰਤ ਦੀ ਗੱਲ ਕਰੀਏ ਤਾਂ ਮੁਗ਼ਲ ਤੇ ਪਠਾਣ ਜੇਕਰ ਹਿੰਦੂ ਲੜਕੀਆਂ ਨੂੰ ਜ਼ਬਰਦਸਤੀ ਚੁੱਕ ਕੇ ਲਿਜਾਂਦੇ ਰਹੇ, ਉਹਨਾਂ ਨੂੰ ਬੇਪੱਤ ਕਰਦੇ ਰਹੇ ਅਤੇ ਫਿਰ ਗ਼ਜ਼ਨੀ ਲਿਜਾ ਕੇ ਮੰਡੀਆਂ 'ਚ ਵੇਚਦੇ ਰਹੇ ਤਾਂ ਇਸ ਦਾ ਇੱਕ ਕਾਰਨ ਇਹ ਸੀ ਕਿ ਬ੍ਰਾਹਮਣਾਂ ਨੇ ਹਿੰਦੂ ਸਮਾਜ ਦੀਆਂ ਔਰਤਾਂ ਨੂੰ 'ਪੈਰ ਦੀ ਜੁੱਤੀ' ਦੇ ਤੁਲ ਬਣਾ ਕੇ ਰੱਖਿਆ ਸੀ। ਤਵਾਰੀਖ ਗਵਾਹ ਹੈ ਕਿ ਇਸੇ ਹੀ ਸਮਾਜ 'ਚੋਂ ਜਦੋਂ ਸਾਡੇ ਮਹਾਨ ਇਨਕਲਾਬੀ ਰਹਿਬਰ ਗੁਰੂ ਸਾਹਿਬਾਨ ਵੱਲੋਂ ਸਿੱਖਾਂ ਵਰਗੀ ਵੱਖਰੀ ਤੇ ਅਣਖੀਲੀ ਕੌਮ ਸਾਜੀ ਗਈ, ਤਾਂ ਸਿੱਖ ਬੀਬੀਆਂ ਏਨੀਆਂ ਤਾਕਤਵਰ ਬਣਾ ਦਿੱਤੀਆਂ ਗਈਆਂ ਕਿ ਉਸ ਵੱਲ ਮਾੜੀ ਨੀਤ ਨਾਲ਼ ਵਧਣ ਵਾਲ਼ੇ ਹਮਲਾਵਰ ਵੱਲੋਂ ਉਸ ਨੂੰ ਅਗਵਾ ਕਰ ਕੇ ਲੈ ਜਾਣਾ ਤਾਂ ਦੂਰ ਦੀ ਗੱਲ, ਹਮਲਾਵਰ ਦਾ ਖ਼ੁਦ ਜਿਊਂਦਾ ਵਾਪਸ ਮੁੜਨਾ ਅਸੰਭਵ ਹੋ ਗਿਆ। ਸਿੱਖ ਔਰਤ ਅੰਦਰ ਇਹ ਤਾਕਤ ਗੁਰਮਤਿ ਦੀ ਗੁੜ੍ਹਤੀ, ਖੰਡੇ ਦੇ ਅੰਮ੍ਰਿਤ ਅਤੇ ਸ਼ਸਤਰਾਂ ਦੀ ਸਿਖਲਾਈ ਰਾਹੀਂ ਪੈਦਾ ਕੀਤੀ ਗਈ ਸੀ। ਇਹ ਕਿਹਾ ਜਾ ਸਕਦਾ ਹੈ ਕਿ ਇਹ ਤਾਕਤ ਤਾਂ ਅਕਾਲ ਪੁਰਖ ਨੇ ਹੀ ਔਰਤ ਵਿੱਚ ਭਰੀ ਹੈ, ਗੁਰੂ ਸਾਹਿਬਾਨ ਨੇ ਇਸ ਤਾਕਤ ਦੀ ਵਰਤੋਂ ਕਰਨ ਦਾ ਹੁਨਰ ਸਿੰਘਣੀਆਂ ਨੂੰ ਸਿਖਾਇਆ। ਸਿੱਖਾਂ ਦੇ ਲਹੂ ਨਾਲ਼ ਸ਼ਿੰਗਾਰੇ ਗਏ ਤਵਾਰੀਖ ਦੇ ਪੰਨੇ ਸਿੰਘਾਂ ਦੇ ਨਾਲ਼ ਸਿੰਘਣੀਆਂ ਵੱਲੋਂ ਲੜੇ ਗਏ ਸੰਘਰਸ਼ ਦੀ ਵੀ ਦੱਸ ਪਾਉਂਦੇ ਹਨ। ਅੱਜ ਦੀ ਸਿੱਖ ਪਨੀਰੀ ਉਸ ਤਵਾਰੀਖ਼ ਤੋਂ ਹੀ ਵਾਕਫ਼ ਨਹੀਂ ਤੇ ਨਾ ਹੀ ਉਸ ਅੰਦਰ ਉਹ ਇਤਿਹਾਸ ਸਿਰਜਣ ਵਾਲ਼ੀ ਸਪਿਰਿਟ ਹੈ, ਜਿਸ ਕਾਰਨ ਅਜੋਕੀ ਸਿੱਖ ਔਰਤ ਫਿਰ ਤੋਂ 'ਸਿੰਘਣੀ' ਵਾਲ਼ੀ ਤਾਕਤ ਤੋਂ ਵਾਂਝੀ ਹੋ ਰਹੀ ਹੈ। ਅਜਿਹੀ ਕਮਜ਼ੋਰੀ ਹੀ ਦੁਸ਼ਮਣ ਤਾਕਤਾਂ ਨੂੰ ਹਾਵੀ ਹੋਣ ਦਾ ਮੌਕਾ ਅਤੇ ਹੌਸਲਾ ਦਿੰਦੀ ਹੈ।

ਸਿੱਖਾਂ ਦਾ ਕੌਮੀ ਤੌਰ ਤੇ ਘਾਣ ਕਰਨ ਲਈ ਹਿੰਦੂਵਾਦੀ ਹਾਕਮਾਂ ਨੇ ਸਿੱਖ ਔਰਤਾਂ/ਲੜਕੀਆਂ ਨੂੰ ਨਿਸ਼ਾਨਾ ਬਣਾਉਣ ਲਈ ਪਹਿਲਾਂ ਪੁਲੀਸ ਫ਼ੋਰਸਾਂ ਅਤੇ ਫਿਰ ਗੁੰਡਿਆਂ ਦੀਆਂ ਧਾੜਾਂ ਦੀ ਵਰਤੋਂ ਕੀਤੀ ਹੈ ਤੇ ਹੁਣ ਇਸ ਲਈ ਭੋਲ਼ੇ ਭਾਲ਼ੇ ਦਿਸਣ ਵਾਲ਼ੇ ਲੜਕਿਆਂ ਦੀਆਂ ਟੀਮਾਂ ਬਣਾ ਕੇ ਮਨੋਵਿਗਿਆਨਕ ਤੌਰ ਤੇ ਸਿੱਖ ਲੜਕੀਆਂ ਨੂੰ ਗੁਮਰਾਹ ਕਰਨ ਲਈ ਉਹਨਾਂ ਦੀ ਵਰਤੋਂ ਕੀਤੀ ਜਾ ਰਹੀ ਹੈ, ਜਿਸ ਦੇ ਉੱਪਰ ਵੀਰ ਮਨਮੋਹਨ ਸਿੰਘ ਜੰਮੂ ਨੇ ਇਸ ਹਥਲੀ ਕਿਤਾਬ ਵਿੱਚ ਤੱਥਾਂ ਸਹਿਤ ਚਾਨਣਾ ਪਾਇਆ ਹੈ। ਵੀਰ ਮਨਮੋਹਨ ਸਿੰਘ ਜੰਮੂ ਦੀ ਇਹ ਕਿਤਾਬ, ਸਾਡੀ ਕੌਮੀ ਹੋਂਦ ਨੂੰ ਬਚਾਉਣ ਤੇ ਸਥਾਪਤ ਕਰਨ ਦੀ ਜੱਦੋਜਹਿਦ ਦਾ ਇੱਕ ਹਿੱਸਾ ਹੈ। ਲੋੜ ਹੈ

ਕਿ ਸਾਡੇ ਘਰਾਂ ਵਿੱਚ ਬੱਚਿਆਂ ਨੂੰ ਨਿੱਕੇ ਹੁੰਦਿਆਂ ਤੋਂ ਹੀ ਗੁਰਮਤਿ ਦੀ ਗੁੜ੍ਹਤੀ ਦੇ ਕੇ, ਗੁਰਬਾਣੀ ਨਾਲ਼ ਜੋੜ ਕੇ ਆਤਮਕ ਤੌਰ ਤੇ ਬਲਵਾਨ ਬਣਾਇਆ ਜਾਵੇ ਤੇ ਫਿਰ ਅੰਮ੍ਰਿਤ ਛਕਾ ਕੇ ਗਤਕੇ ਦੀ ਸਿਖਲਾਈ ਦੇ ਕੇ ਸਰੀਰਿਕ ਤੌਰ ਤੇ ਵੀ ਮਜ਼ਬੂਤ ਬਣਾਇਆ ਜਾਵੇ। ਲੜਕੀਆਂ ਤੇ ਲੜਕਿਆਂ ਨੂੰ ਬਰਾਬਰੀ ਦੇਣੀ ਜ਼ਰੂਰੀ ਹੈ; ਪਰ ਇਹ ਬਰਾਬਰੀ ਲੜਕੀਆਂ ਨੂੰ ਵੀ ਅੱਜ ਦੇ ਲੜਕਿਆਂ ਵਾਂਗ ਖੁੱਲ੍ਹ ਦੇ ਕੇ ਨਹੀਂ, ਬਲਕਿ ਲੜਕਿਆਂ ਨੂੰ ਵੀ ਲੜਕੀਆਂ ਵਾਂਗ ਲੁੜੀਂਦੀ ਨਿਗਰਾਨੀ 'ਚ ਰੱਖ ਕੇ ਦਿੱਤੀ ਜਾਵੇ।

ਸ਼ਰਤਿ ਅਜ਼ਾਦੀ ਹੈ, ਆਜ਼ਾਦੀ ਕੀ ਕੁਛ ਪਾਬੰਦੀਆਂ,<br>
ਇਨ ਕਾ ਜੋ ਪਾਬੰਦ ਹੈ, ਵੋਹ ਅਸਲ ਮੇਂ ਆਜ਼ਾਦ ਹੈ।

ਇਸ ਦੇ ਨਾਲ਼ ਹੀ ਇਹ ਵੀ ਯਤਨ ਵਿਸ਼ੇਸ਼ ਤੌਰ ਤੇ ਕੀਤੇ ਜਾਣ ਕਿ ਸਾਡੀ ਅਗਲੀ ਪੀੜ੍ਹੀ ਲਈ ਸਿੱਖਾਂ ਤੇ ਚਾਰ ਚੁਫੇਰਿਓਂ ਹੋ ਰਹੇ ਹਮਲਿਆਂ ਦੀ ਜਾਣਕਾਰੀ ਹਰ ਕਦਮ ਤੇ ਮੁਹੱਈਆ ਕਰਵਾਈ ਜਾਵੇ। ਨਿੱਕੇ ਹੁੰਦਿਆਂ ਹੀ ਬੱਚਿਆਂ ਨੂੰ ਸਿੱਖ ਸਾਹਿਤ ਨਾਲ਼ ਜੋੜਿਆ ਜਾਵੇ। ਵੀਰ ਮਨਮੋਹਨ ਸਿੰਘ ਜੰਮੂ ਦੀ ਇਹ ਕਿਤਾਬ 'ਸਵਾਲ ਕੌਮੀ ਗ਼ੈਰਤ ਦਾ' ਇਸੇ ਹੀ ਜਾਗ੍ਰਿਤੀ ਲਹਿਰ ਦਾ ਹਿੱਸਾ ਹੈ, ਇੱਕ ਹੋਕਾ ਹੈ, ਜਿਸ ਦੀ ਅਵਾਜ਼ ਨੂੰ ਹਰ ਸਿੱਖ ਘਰ ਦੀ ਚਾਰਦੀਵਾਰੀ ਦੇ ਅੰਦਰ ਪਹੁੰਚਾਏ ਜਾਣ ਦੀ ਲੋੜ ਹੈ।

ਸੰਦੀਪ ਕੌਰ<br>
ਚੇਅਰਪਰਸਨ, ਭਾਈ ਧਰਮ ਸਿੰਘ ਖ਼ਾਲਸਾ ਚੈਰੀਟੇਬਲ ਟਰੱਸਟ,<br>
ਸੁਲਤਾਨਵਿੰਡ, ਸ੍ਰੀ ਅੰਮ੍ਰਿਤਸਰ<br>
# 98558-03391<br>
www.bdskhalsatrust.com

*******

## ਔਰਤ ਨਾਲ਼ ਦੁਸ਼ਮਣੀ

ਕਿੰਨਾ ਸੌਖਾ ਹੈ,<br>
ਕਿਸੇ ਔਰਤ ਨਾਲ਼ ਦੁਸ਼ਮਣੀ ਕਰਨਾ।<br>
ਬੱਸ ਇੱਕ ਉਂਗਲ਼<br>
ਉਠਾਉਣ ਦੀ ਲੋੜ ਹੈ,<br>
ਦਾਗ਼ਦਾਰ ਹੋਇਆ ਦਾਮਨ<br>
ਸਾਰੀ ਉਮਰ ਧੋਂਦੀ ਰਹੇਗੀ।<br>
ਹਿੰਮਤ ਹਾਰ ਜਾਏਗੀ।<br>
ਅੱਲ੍ਹੜ ਲੋਕ ਸੋਚਦੇ ਨੇ,<br>
ਬੜਾ ਸੌਖਾ ਏ ਤਰੀਕਾ<br>
ਕਿਸੇ ਔਰਤ ਨੂੰ<br>
ਬੁਲੰਦੀਆਂ ਤੋਂ ਹੇਠਾਂ ਸੁੱਟ ਕੇ<br>
ਗ਼ਲੀਆਂ ਦੇ ਕੱਖਾਂ ਵਾਂਗ<br>
ਹੌਲ਼ੀ ਕਰਨ ਦਾ;<br>
ਅੰਞਾਣੀ ਸੋਚ ਹੈ,<br>
ਕਿਉਂਕਿ



ਜ਼ਮਾਨਾ ਸੂਝਵਾਨ ਹੋ ਗਿਆ ਹੈ<br>
ਸੋਚ ਵਿਸ਼ਾਲ ਹੋ ਗਈ ਹੈ<br>
ਹਵਾ ਬਦਲ ਗਈ ਹੈ।

ਸੁਖਵਿੰਦਰ ਕੌਰ,<br>
ਕੈਨੇਡਾ



ਭੂਮਿਕਾ

# ਕੌਮ ਨੂੰ ਸੁਚੇਤ ਕਰਨ ਦਾ ਉਪਰਾਲਾ



ਪੱਤਰਕਾਰ ਮਨਮੋਹਨ ਸਿੰਘ, ਜੰਮੂ ਦੀ ਲਿਖੀ ਇਹ ਕਿਤਾਬ 'ਸਵਾਲ ਕੌਮੀ ਗ਼ੈਰਤ ਦਾ' ਵਿੱਚ ਲੇਖਕ ਨੇ ਕੌਮ ਨੂੰ ਸੁਚੇਤ ਕਰਨ ਦਾ ਬਹੁਤ ਹੀ ਵਧੀਆ ਖੋਜ ਭਰਪੂਰ ਉਪਰਾਲਾ ਕੀਤਾ ਹੈ। ਕੌਮ ਨੂੰ ਜਾਗਰੂਕ ਕਰਦਿਆਂ ਲੇਖਕ ਨੇ ਚਿੰਤਾ ਵੀ ਜ਼ਾਹਰ ਕੀਤੀ ਹੈ ਕਿ ਕਿਵੇਂ ਸਿੱਖ ਨੌਜਵਾਨ ਪੀੜ੍ਹੀ ਨੂੰ ਉਹਨਾਂ ਦੇ ਸੱਭਿਆਚਾਰ ਅਤੇ ਧਰਮ ਨਾਲ਼ੋਂ ਤੋੜਨ ਦੀਆਂ ਸਾਜ਼ਸ਼ਾਂ ਕੀਤੀਆਂ ਜਾ ਰਹੀਆਂ ਹਨ।

ਲੇਖਕ ਨੇ ਆਪਣੇ ਵੱਖ-ਵੱਖ ਸਿਰਲੇਖਾਂ ਹੇਠ ਲਿਖੇ ਲੇਖਾਂ ਨੂੰ ਲੈ ਕੇ ਇੱਕ ਲੜੀ ਵਿੱਚ ਪਰੋਂਦਿਆਂ ਕਿਤਾਬ ਦਾ ਰੂਪ ਦਿੱਤਾ ਹੈ। ਪਹਿਲੇ ਹੀ ਲੇਖ ਵਿੱਚ ਇਹ ਦਰਸਾਇਆ ਹੈ ਕਿ ਸਿੱਖ ਬੀਬੀਆਂ ਦੀ ਅਸਲੀ ਭੂਮਿਕਾ ਕੀ ਹੈ ਅਤੇ ਸਮੇਂ-ਸਮੇਂ ਤੇ ਇਹਨਾਂ ਇਤਿਹਾਸ ਵਿੱਚ ਕਿਵੇਂ ਹਿੱਸਾ ਪਾਇਆ। ਜਦੋਂ ਜ਼ੁਲਮ ਹੁੰਦਾ ਹੈ, ਔਰਤ ਨੂੰ ਸਭ ਤੋਂ ਜ਼ਿਆਦਾ ਸੰਤਾਪ ਹੰਢਾਉਣਾ ਪੈਂਦਾ ਹੈ। ਇਸ ਗੱਲ ਦੀ ਗਵਾਹੀ ਭਰਦੀ ਹੈ ਲੇਖ ਵਿੱਚ ਲਿਖੀ ਇਹ ਲਾਈਨ- 'ਲਾਸ਼ਾਂ ਇਸ ਪਾਸੇ ਤੋਂ ਡਿੱਗਣ ਜਾਂ ਉਸ ਪਾਸੇ ਤੋਂ, ਕੁੱਖ ਮਾਂਵਾਂ ਦੀ ਹੀ ਸੁੰਞੀ ਹੁੰਦੀ ਹੈ'।

'ਔਰਤਾਂ ਤੇ ਹਮਲਿਆਂ ਦਾ ਪਿਛੋਕੜ' ਵਾਲ਼ੇ ਲੇਖ ਵਿੱਚ ਇਹ ਦੱਸਣ ਦੀ ਪੂਰੀ ਕੋਸ਼ਿਸ਼ ਕੀਤੀ ਹੈ ਕਿ ਕਿਵੇਂ ਸਮਾਜ ਦੇ ਚੌਧਰੀਆਂ ਨੇ ਔਰਤ ਦੀ ਦੁਰਦਸ਼ਾ ਕੀ ਕੀਤੀ ਹੈ, ਬੇਸ਼ੱਕ ਉਹ ਆਪਣੇ ਆਪ ਨੂੰ ਧਰਮਾਂ ਦੇ ਲੀਡਰ ਅਖਵਾਉਂਦੇ ਸਨ, ਜਿਨ੍ਹਾਂ ਵਿੱਚ ਬ੍ਰਾਹਮਣ, ਮੁਲਾਣੇ, ਬੋਧੀ ਭਿਕਸ਼ੂ ਸਭ ਸ਼ਾਮਲ ਸਨ। 'ਹਿੰਦੂਆਂ ਵੱਲੋਂ ਬੁੱਧ ਮਤ ਨੂੰ ਖ਼ਤਮ ਕਰਨ ਦੇ ਯਤਨ' ਵਿੱਚ ਲੇਖਕ ਨੇ ਔਰਤ ਤੇ ਜ਼ੁਲਮ ਦੀ ਉਦਾਹਰਨ ਦਿੰਦਿਆਂ ਲਿਖਿਆ ਹੈ, "ਸ਼ੰਕਰਾਚਾਰੀਏ ਦੀ ਸਰਪ੍ਰਸਤੀ ਹੇਠ ਹਿੰਦੂ ਰਾਜਿਆਂ-ਹਾਕਮਾਂ ਵੱਲੋਂ ਦਿਲ ਦਹਿਲਾ ਦੇਣ ਵਾਲ਼ੇ ਜ਼ੁਲਮ ਢਾਹੇ ਗਏ, ਇੱਥੋਂ ਤਕ ਕਿ ਗਰਭਵਤੀ ਔਰਤਾਂ ਦੇ ਢਿੱਡ ਪਾੜ ਕੇ ਅਣਜੰਮੇ ਬੱਚੇ ਬਾਹਰ ਸੁੱਟ ਦਿੱਤੇ ਗਏ"। ਮੁਗ਼ਲ ਰਾਜ ਵੇਲ਼ੇ ਵੀ ਮੁਸਲਿਮ ਹਾਕਮਾਂ ਵੱਲੋਂ ਇਹੀ ਕੁਝ ਕੀਤਾ ਗਿਆ।

'ਹਮਲੇ ਦਾ ਮਨੋਵਿਗਿਆਨਕ ਢੰਗ' ਵਿਚਲੇ ਲੇਖ ਵਿੱਚ ਉਹ ਸਾਰਾ ਪਰਦਾਫ਼ਾਸ਼ ਕੀਤਾ ਹੈ ਕਿ ਕਿਹੜੇ-ਕਿਹੜੇ ਤਰੀਕਿਆਂ ਨਾਲ਼ ਅੱਜ ਦੀ ਸਿੱਖ ਮੁਟਿਆਰ ਉੱਪਰ ਦੋਖੀਆਂ ਵੱਲੋਂ ਹਮਲੇ ਹੋ ਰਹੇ ਨੇ ਅਤੇ ਕਿਵੇਂ ਸਿੱਖਾਂ ਦੀ ਛਵੀ ਵਿਗਾੜਨ ਦੀਆਂ ਕੋਸ਼ਿਸ਼ਾਂ ਚੱਲ ਰਹੀਆਂ ਨੇ। ਦੂਜੀਆਂ ਕੌਮਾਂ ਦੇ ਲੜਕਿਆਂ ਵੱਲੋਂ ਸਿੱਖ ਲੜਕੀਆਂ ਨੂੰ ਚਕਾਚੌਂਧ ਦੀ ਦੁਨੀਆ ਵਿਖਾ ਕੇ ਆਪਣੇ ਵੱਲ ਖਿੱਚਣ ਦੀ ਸਾਜ਼ਸ਼ ਹੋ ਰਹੀ ਹੈ। ਮਨਮੋਹਨ ਸਿੰਘ ਨੇ ਇਸ ਲੇਖ ਵਿੱਚ ਸਾਫ਼ ਹੀ ਲਿਖਿਆ ਹੈ ਕਿ ਸਿੱਖ ਕੌਮ ਦੀਆਂ ਮੁਟਿਆਰਾਂ ਹੀ ਨਹੀਂ ਭੋਲ਼ੀਆਂ, ਸਗੋਂ ਸਾਰੀ ਕੌਮ ਹੀ ਵਿਖਾਵੇ ਵਜੋਂ ਮਿਲ਼ੀ ਥੋੜ੍ਹੀ ਜਿਹੀ ਹਮਦਰਦੀ ਉੱਪਰ ਹੀ ਯਕੀਨ ਕਰਦੀ ਹੋਈ ਆਪਣੇ ਆਪ ਨੂੰ ਨਿਛਾਵਰ ਕਰਨ ਲਈ ਤਿਆਰ ਹੋ ਜਾਂਦੀ ਹੈ। ਸਬੂਤ ਲਈ ਇੱਕ ਲਾਈਨ ਹਾਜ਼ਰ ਹੈ, "ਸਿੱਖ ਜ਼ਹਿਰੀਲੇ ਨਾਗ ਨੂੰ ਫੁੱਲਾਂ ਦਾ ਹਾਰ ਸਮਝ ਕੇ ਗਲ਼ ਵਿੱਚ ਪਾ ਲੈਂਦੇ ਹਨ, ਜੋ ਮੌਕਾ ਮਿਲ਼ਦਿਆਂ ਹੀ ਸਿੱਖ ਕੌਮ ਨੂੰ ਡੰਗ ਲੈਂਦਾ ਹੈ"।

'ਸਿੱਖ ਵਿੱਦਿਅਕ ਅਦਾਰੇ ਅਤੇ ਵਿਦਿਆਰਥੀ' ਵਾਲ਼ੇ ਵਿਸ਼ੇ ਵਿੱਚ ਲੜਕੀਆਂ ਨੂੰ ਪੜ੍ਹਾਉਣਾ ਕਿੰਨਾ ਮਹੱਤਵਪੂਰਨ ਹੈ। ਸਿੱਖ ਸਕੂਲ ਅਤੇ ਕਾਲਜ ਦਾ ਕੌਮ ਪ੍ਰਤੀ ਕੀ ਫ਼ਰਜ਼ ਹੈ ਅਤੇ ਉਹ ਕੀ ਰੋਲ਼ ਨਿਭਾ ਰਹੇ ਹਨ, ਅਤੇ ਦੂਜੀਆਂ ਕੌਮਾਂ ਦੀਆਂ ਧਾਰਮਿਕ ਪਾਠਸ਼ਾਲਾ ਆਪਣੀ ਨੌਜਵਾਨ ਪੀੜ੍ਹੀ ਨੂੰ ਕਿਵੇਂ ਆਪਣੇ ਧਰਮ ਵੱਲ ਪੂਰੀ

ਤਰ੍ਹਾਂ ਸੁਚੇਤ ਕਰ ਰਹੀਆਂ ਨੇ।

ਅਗਲਾ ਲੇਖ 'ਗੱਭਰੂਆਂ ਪ੍ਰਤੀ ਮਟਿਆਰਾਂ ਦੀ ਸੋਚ' ਬਾਰੇ ਹੈ। ਉਹ ਕਿਹੜੇ ਕਾਰਨ ਹਨ, ਜੋ ਕਈ ਲੜਕੀਆਂ ਆਪਣੇ ਕੌਮ ਦੇ ਗੱਭਰੂਆਂ ਨੂੰ ਛੱਡ ਕੇ ਦੂਜੇ ਲੜਕਿਆਂ ਦੇ ਚੱਕਰਾਂ ਵਿੱਚ ਫਸਦੀਆਂ ਹਨ। ਪਹਿਲੇ ਵਿੱਚ ਮੀਡੀਏ ਰਾਹੀਂ ਜੋ ਪ੍ਰਭਾਵ ਮਨਾਂ ਵਿੱਚ ਪੈਂਦਾ ਹੈ ਅਤੇ ਇਸ ਦਾ ਅਸਰ ਕਿਵੇਂ ਕੰਮ ਕਰਦਾ ਹੈ, ਚੰਗੀ ਤਰ੍ਹਾਂ ਉਜਾਗਰ ਕੀਤਾ ਹੈ। ਦੂਜੇ ਵਿੱਚ ਸਿੱਖ ਪ੍ਰਚਾਰਕਾਂ ਦਾ ਬਣਦਾ ਫ਼ਰਜ਼ ਦੱਸਿਆ ਹੈ। ਤੀਜੇ ਵਿੱਚ ਸਿੱਖ ਗੱਭਰੂਆਂ ਨੂੰ ਕੀ ਕਰਨਾ ਚਾਹੀਦਾ ਹੈ ਅਤੇ ਆਪਣੇ ਧਰਮ ਪ੍ਰਤੀ ਜ਼ਿੰਮੇਵਾਰੀਆਂ ਨੂੰ ਨਿਭਾਉਣ ਦਾ ਜ਼ਿਕਰ ਹੈ।

ਇਸ ਤੋਂ ਅੱਗੇ 'ਸਿੱਖ ਮੁਟਿਆਰਾਂ ਜਥੇਬੰਦ ਹੋਣ' ਦੇ ਸਿਰਲੇਖ ਸਿੱਖ ਬੀਬੀਆਂ ਨੂੰ ਆਪਣੇ ਚੁਗਿਰਦੇ ਤੋਂ ਹੁਸ਼ਿਆਰ ਹੋਣ ਲਈ ਕਿਹਾ ਗਿਆ ਹੈ, ਤਾਂ ਜੋ ਨਵੀਂ ਤਕਨੀਕ ਰਾਹੀਂ ਹੋ ਰਹੀਆਂ ਸਾਜ਼ਸ਼ਾਂ ਤੋਂ ਬਚ ਜਾਣ। ਕਈ ਲੜਕੀਆਂ ਨੂੰ ਰਾਤੋ-ਰਾਤ ਮਸ਼ਹੂਰ ਕਰਨ ਲਈ ਕਿਵੇਂ ਲਾਲਚ ਦੇ ਕੇ ਉਹਨਾਂ ਦੀ ਆਬਰੂ ਲੁੱਟੀ ਜਾਂਦੀ ਹੈ। ਕਈ ਤਰ੍ਹਾਂ ਦੇ ਡੇਰੇਦਾਰ ਸਾਧਾਂ ਨੂੰ ਵੀ ਸ਼ਾਮਲ ਕੀਤਾ ਹੈ, ਜਿਨ੍ਹਾਂ ਨੇ ਬੀਬੀਆਂ ਨੂੰ ਆਪਣੀਆਂ ਚੇਲੀਆਂ ਬਣਾ ਕੇ ਉਹਨਾਂ ਦੀਆਂ ਇੱਜ਼ਤਾਂ ਨਾਲ਼ ਖੇਡਿਆ।

'ਸਾਧ ਰਾਮ-ਰਹੀਮ ਦੀ ਇੱਕ ਚੇਲੀ ਵੱਲੋਂ ਪ੍ਰਧਾਨ ਮੰਤਰੀ ਨੂੰ ਭੇਜੇ ਗਏ ਖ਼ਤ ਦੀ ਕਾਪੀ' ਵਾਲ਼ੇ ਲੇਖ ਵਿੱਚ ਉਹ ਚਿੱਠੀ ਸ਼ਾਮਲ ਕੀਤੀ ਹੈ, ਜਿਸ ਵਿੱਚ ਕੁੜੀ ਨੇ ਆਪ-ਬੀਤੀ ਲਿਖੀ ਹੈ ਕਿ ਕਿਵੇਂ ਸਿਰਸੇ ਵਾਲ਼ਾ ਸਾਧ ਧੀਆਂ-ਭੈਣਾਂ ਦੀਆਂ ਧੱਜੀਆਂ ਉਡਾ ਰਿਹਾ ਹੈ। 'ਫ਼ੈਸ਼ਨ ਦਾ ਦੌਰ ਹੈ' ਵਿੱਚ ਜ਼ਿਕਰ ਹੈ ਉਹਨਾਂ ਦਾ, ਜੋ ਆਪਣਾ ਉੱਚ-ਪਾਏਦਾਰ ਵਿਰਸਾ ਅਤੇ ਸੱਭਿਆਚਾਰ ਛੱਡ ਕੇ ਪੱਛਮ ਦੇ ਸੱਭਿਆਚਾਰ ਵਿੱਚ ਡੁੱਬਣ ਦਾ ਯਤਨ ਕਰ ਰਹੇ ਨੇ।

'ਸੈਕਸ ਸਕੈਂਡਲ ਤੇ ਅਸ਼ਲੀਲ ਵੀਡੀਓ' ਦੇ ਵਿਸ਼ੇ ਵਿੱਚ ਉਹਨਾਂ ਮੂਵੀਆਂ ਅਤੇ ਕਲਿੱਪਾਂ ਦੀ ਭਰਮਾਰ ਦੱਸੀ ਹੈ, ਜਿਨ੍ਹਾਂ ਰਾਹੀਂ ਬੱਚੀਆਂ ਦੀ ਬਲੈਕਮੇਲਿੰਗ ਹੋ ਰਹੀ ਹੈ। ਸਿੱਖ ਵਿਰੋਧੀ ਤਾਕਤਾਂ ਕੀ ਕੰਮ ਕਰ ਰਹੀਆਂ ਨੇ ਜਾਂ ਉਹਨਾਂ ਦੀ ਸੋਚਣੀ ਤੇ ਅੱਤ ਦਰਜੇ ਦੀ ਨੀਵੀਂ ਨੀਤੀ ਕੀ ਹੈ, ਲੇਖ ਵਿੱਚ ਲਿਖੀਆਂ ਇਹਨਾਂ ਲਾਈਨਾਂ ਤੋਂ ਸਪਸ਼ਟ ਹੋ ਜਾਂਦੀ ਹੈ- "ਓਪਰੇਸ਼ਨ ਰਕਸ਼ਕ ਸਮੇਂ ਇੱਕ ਬਹੁਤ ਹੀ ਨੀਚ ਕਮਾਂਡਰ ਬ੍ਰਿਗੇਡੀਅਰ ਸਿਨਹਾ ਨੇ ਕਈ ਪਿੰਡਾਂ ਦੀਆਂ ਪੰਚਾਇਤਾਂ ਨੂੰ ਸੱਦਿਆ ਅਤੇ ਧਮਕੀ ਦਿੱਤੀ ਕਿ ਉਸ ਦੇ ਸਿਪਾਹੀਆਂ ਦੁਆਰਾ ਪਿੰਡਾਂ ਦੀਆਂ ਔਰਤਾਂ ਨਾਲ਼ ਬਲਾਤਕਾਰ ਕਰ ਕੇ ਇੱਕ ਐਸੀ ਨਸਲ ਪੈਦਾ ਕੀਤੀ ਜਾਵੇਗੀ, ਜੋ ਕਿ ਭਾਰਤ ਪ੍ਰਤੀ ਵਫ਼ਾਦਾਰ ਹੋਵੇਗੀ"। ਹਿੰਦੂ ਕੱਟੜਵਾਦੀਆਂ ਵੱਲੋਂ ਹੋ ਰਹੀਆਂ ਵਧੀਕੀਆਂ ਦਾ ਵੀ ਜ਼ਿਕਰ ਇਸ ਲੇਖ ਵਿੱਚ ਹੈ।

'ਆਰ.ਐਸ.ਐਸ ਦਾ ਗੁਪਤ ਸੰਦੇਸ਼-ਪੱਤਰ ਤੇ ਪ੍ਰੋਗਰਾਮ' ਵਿੱਚ ਇਸ ਪਾਰਟੀ ਵੱਲੋਂ ਮਿਥੀਆਂ ਸਕੀਮਾਂ ਦੇ ਤਹਿਤ ਜੋ ਪ੍ਰੋਗਰਾਮ ਉਲੀਕੇ ਗਏ ਨੇ ਕਿ ਬਾਕੀ ਕੌਮਾਂ ਨੂੰ ਆਪਣੇ ਵਿੱਚ ਕਿਵੇਂ ਜ਼ਬਤ ਕਰਨਾ ਹੈ, ਉਸ ਬਾਰੇ ਵਿਸਥਾਰ ਪੂਰਵਕ ਲਿਖਿਆ ਗਿਆ ਹੈ। ਖ਼ਾਸ ਕਰ ਕੇ ਸਿੱਖ ਕੌਮ ਨੂੰ ਕਿਵੇਂ ਢਾਹ ਲਾਉਣੀ ਹੈ ਉਹਨਾਂ ਮਨਸੂਬਿਆਂ ਬਾਰੇ ਜ਼ਿਕਰ ਹੈ ਜਿਵੇਂ 'ਸਿੱਖੋਂ ਕੋ ਵਿਸ਼ਾਲ ਹਿੰਦੂ ਧਰਮ ਮੇ ਲਾਨਾ ਹਮਾਰਾ ਪਰਮ ਕਰਤਵਯ ਹੈ, ਇਸ ਲੀਏ ਅਭਿਆਨ ਤੇਜ਼ ਕੀਆ ਜਾਏ'।

'ਖ਼ਲੀਫ਼ਾ ਮੂਵਮੈਂਟ ਦਾ ਗੁਪਤ-ਸੰਦੇਸ਼ ਪੱਤਰ' ਇਸ ਅਧਿਆਏ ਵਿੱਚ ਉਸ ਪਾਰਟੀ ਦੀ ਜਾਣਕਾਰੀ ਦਿੱਤੀ ਹੈ, ਜੋ ਆਰ.ਐਸ.ਐਸ ਵਾਂਗ ਹੀ ਜ਼ੋਰ ਲਾ ਰਹੀ ਹੈ ਕਿ ਸਿੱਖ ਕੁੜੀਆਂ ਨੂੰ ਵਰਗਲਾ ਕੇ ਕਿਵੇਂ ਆਪਣੇ ਜਾਲ਼ ਵਿੱਚ ਫਸਾਉਣਾ ਹੈ। ਫ਼ਰਕ ਸਿਰਫ਼ ਏਨਾ ਹੀ ਹੈ ਕਿ ਇਹ ਕੁਝ ਕੁ ਮੁਸਲਮਾਨਾਂ ਵੱਲੋਂ ਤਿਆਰ ਕੀਤੀ ਪਾਰਟੀ ਹੈ।

'ਹਮਲੇ ਤੇ ਸਿੱਖ ਆਗੂ' ਇਹ ਲੇਖ ਦਰਸਾਉਂਦਾ ਹੈ ਬਿਪਰਵਾਦੀ ਸੋਚ ਦੇ ਲੀਡਰਾਂ ਬਾਰੇ। ਇਸ ਨਾਲ਼ ਹੀ ਦੂਜੀਆਂ ਪਾਰਟੀਆਂ ਵੱਲੋਂ ਹੋ ਰਹੇ ਹਮਲੇ ਤੋਂ ਬਚਾਅ ਕਿਵੇਂ ਕਰਨਾ ਹੈ, ਲੇਖ ਹੈ 'ਹਮਲੇ ਤੋਂ ਬਚਾਅ ਕਿਵੇਂ ਹੋਵੇ'। ਮਹਾਰਾਜਾ ਰਣਜੀਤ ਸਿੰਘ ਤੋਂ ਲੈ ਕੇ ਖ਼ਾਲਿਸਤਾਨ ਲਹਿਰ ਵਿੱਚ ਨਿਭਾਏ ਸਿੰਘ-ਸਿੰਘਣੀਆਂ ਦੇ ਰੋਲ਼ ਦਾ ਜ਼ਿਕਰ ਹੈ।

'ਭਟਕਦੇ ਹੋਏ ਕਦਮਾਂ ਦੇ ਸੰਧਰਭ ਵਿੱਚ ਕੁਝ ਹਦਾਇਤਾਂ' ਵਾਲ਼ੇ ਪਾਠ ਵਿੱਚ ਉਹ ਨੁਸਖੇ ਸਮਝਾਏ



ਗਏ ਨੇ ਕਿ ਆਪਣੇ ਬੱਚਿਆਂ ਨੂੰ ਗ਼ਲਤ ਪਾਸੇ ਜਾਣ ਤੋਂ ਕਿਵੇਂ ਬਚਾਉਣਾ ਹੈ ਅਤੇ ਸਿੱਖੀ ਵੱਲ ਕਿਵੇਂ ਜੋੜਨਾ ਹੈ। ਇੱਕ ਇੱਕ ਕਾਰਨ ਨੂੰ ਵਧੀਆ ਢੰਗ ਨਾਲ਼ ਸਮਝਾਉਂਦਿਆਂ ਮਾਪਿਆਂ ਨੂੰ ਜਾਣਕਾਰੀ ਵੀ ਦਿੱਤੀ ਹੈ।

'ਕੀ ਅੱਜ ਔਰਤ ਅਜ਼ਾਦ ਹੈ ?' ਇਸ ਲੇਖ ਵਿੱਚ ਮਨਮੋਹਨ ਸਿੰਘ ਨੇ ਕਹਿਣ ਅਤੇ ਪੁੱਛਣ ਦਾ ਯਤਨ ਕੀਤਾ ਕਿ ਔਰਤ ਅਜ਼ਾਦੀ ਨੂੰ ਕਿਸ ਤਰ੍ਹਾਂ ਲੈ ਰਹੀ ਹੈ ? ਅਸਲੀ ਅਜ਼ਾਦੀ ਕੀ ਹੈ, ਇਸ ਗੱਲ ਦਾ ਉਸ ਨੂੰ ਪਤਾ ਹੈ ਜਾਂ ਸਿਰਫ਼ ਮਾਡਲਿੰਗ ਕਰਨ ਜਾਂ ਕਲੱਬਾਂ ਵਿੱਚ ਜਾਣ ਨੂੰ ਹੀ ਅਜ਼ਾਦੀ ਸਮਝਦੀ ਹੈ। ਵੱਡੇ-ਵੱਡੇ ਵਿਦਵਾਨਾਂ ਦੇ ਔਰਤ ਬਾਰੇ ਕੀ ਵਿਚਾਰ ਹਨ ਉਹ ਸਭ ਲਿਖੇ ਹਨ, ਜਿਵੇਂ ਸ਼ੰਕਰਾਚਾਰੀਆ ਆਖਦਾ ਹੈ, ਇਸਤਰੀ ਇੱਕ ਬੰਧਨ ਹੈ। ਇਸ ਲੇਖ ਵਿੱਚ ਲੇਖਕ ਨੇ ਸਬੂਤਾਂ ਅਤੇ ਉਦਾਹਰਨਾਂ ਰਾਹੀ ਇੱਕ ਤਰ੍ਹਾਂ ਇਹ ਸਿੱਧ ਕਰ ਦਿੱਤਾ ਹੈ ਸਾਰੇ ਧਰਮਾਂ ਨਾਲ਼ੋਂ ਸਿੱਖ ਧਰਮ ਨੇ ਇਸਤਰੀ ਨੂੰ ਜ਼ਿਆਦਾ ਮਾਣ, ਇੱਜ਼ਤ ਅਤੇ ਪਿਆਰ ਦਿੱਤਾ ਹੈ। ਇਹ ਵੱਖਰੀ ਗੱਲ ਹੈ ਕਿ ਅੱਜ ਸਿੱਖ ਔਰਤ ਇਸ ਨੂੰ ਸਮਝਦੀ ਹੈ ਜਾਂ ਨਹੀਂ। ਇਸ ਦੇ ਨਾਲ਼ ਵਾਲ਼ੇ ਲੇਖ 'ਗੁਰਮਤਿ ਅਤੇ ਔਰਤ' ਵਿੱਚ ਇਸ ਗੱਲ ਨੂੰ ਹੋਰ ਵੀ ਚੰਗੀ ਤਰ੍ਹਾਂ ਉਘਾੜਿਆ ਹੈ। ਗੁਰਬਾਣੀ ਦੇ ਸਲੋਕਾਂ ਦੀਆਂ ਉਦਾਹਰਨਾਂ ਪੇਸ਼ ਕੀਤੀਆਂ ਨੇ।

'ਹਮਲੇ ਦੇ ਘਾਤਕ ਸਿੱਟੇ' ਦੇ ਸਿਰਲੇਖ ਹੇਠ ਉਹਨਾਂ ਲੜਕੀਆਂ ਦੀਆਂ ਕਹਾਣੀਆਂ ਦਰਜ ਨੇ। ਇਹ ਲੇਖ ਜੇ ਹਰ ਕੌਮ ਦੀ ਬੱਚੀ ਪੜ੍ਹੇ ਤਾਂ ਉਸ ਲਈ ਬਹੁਤ ਹੀ ਫ਼ਾਇਦੇਮੰਦ ਹੋਵੇਗਾ, ਇਹ ਲੇਖ ਉਸ ਨੂੰ ਆਪਣੀ ਸੁਰੱਖਿਆ ਕਿਵੇਂ ਕਰਨੀ ਹੈ, ਚਿਤਾਵਨੀ ਦਿੰਦਾ ਹੈ।

ਅਗਲੇ ਲੇਖ ਵਿੱਚ ਸਿੱਖ ਧਰਮ ਦੇ ਮਾਡਰਨ ਫ਼ਲਸਫ਼ੇ ਤੋਂ ਪ੍ਰਭਾਵਿਤ ਹੋ ਕੇ ਸਾਬਕਾ ਗੋਰੇ ਮੰਤਰੀ ਦੀ ਧੀ 'ਅਲੈਗਜੈਂਡਰਾ ਐਤਕਨ ਤੋਂ ਬਣੀ ਹਰਵਿੰਦਰ ਕੌਰ' ਇਸ ਲੇਖ ਵਿੱਚ ਬਹੁਤ ਹੀ ਸੋਹਣੇ ਤਰੀਕੇ ਨਾਲ਼ ਦੱਸਦੀ ਹੈ ਕਿ ਕਿਵੇਂ ਉਸ ਨੇ ਸਾਰੇ ਧਰਮਾਂ ਬਾਰੇ ਪੜ੍ਹਿਆ ਅਤੇ ਕਿਵੇਂ ਉਸ ਨੂੰ ਸਿੱਖ ਧਰਮ ਨੇ ਪ੍ਰਭਾਵਿਤ ਕੀਤਾ। ਜ਼ਿੰਦਗੀ ਦੀ ਅਸਲੀ ਖ਼ੁਸ਼ੀ ਕਿੱਥੋਂ ਮਿਲ਼ਦੀ ਹੈ ਅਤੇ ਉਸ ਨੂੰ ਕਿਵੇਂ ਮਿਲ਼ੀ, ਇਸ ਲੇਖ ਵਿੱਚ ਸਾਂਝੀ ਕੀਤੀ ਹੈ।

ਅਖ਼ੀਰਲੇ ਲੇਖ ਵਿੱਚ ਮਨਮੋਹਨ ਸਿੰਘ ਜੀ ਨੇ ਫਿਰ ਉਹਨਾਂ ਸਾਜ਼ਸ਼ਾਂ ਨੂੰ ਨੰਗਾ ਕਰਨ ਦੀ ਕੋਸ਼ਿਸ਼ ਕੀਤੀ ਹੈ, ਜੋ ਅੱਜ ਕੱਲ੍ਹ ਖ਼ਾਸ ਕਰ ਕੇ ਪੰਜਾਬ ਵਿੱਚ ਖੇਡੀਆਂ ਜਾ ਰਹੀਆਂ ਨੇ। ਕਿਵੇਂ ਗੰਦੀਆਂ ਅਤੇ ਘਟੀਆ ਤਸਵੀਰਾਂ ਪੰਜਾਬ ਦੀਆਂ ਕੰਧਾਂ ਤੇ ਲਾ ਕੇ ਪੰਜਾਬੀਅਤ ਨੂੰ ਚਰਿੱਤਰਹੀਣ ਬਣਾਉਣ ਦਾ ਯਤਨ ਜਾਰੀ ਹੈ। ਇਸ ਕਰ ਕੇ ਇਸ ਲੇਖ ਦਾ ਨਾਮ ਵੀ 'ਪੰਜਾਬ ਨੂੰ ਚਰਿੱਤਰਹੀਣ ਬਣਾਉਣ ਦੀ ਸਾਜ਼ਸ਼' ਰੱਖਿਆ ਹੈ।

ਅੰਤ ਵਿੱਚ ਇਹ ਹੀ ਕਹਾਂਗੀ ਕਿ ਇਸ ਤਰ੍ਹਾਂ ਦੀਆਂ ਕਿਤਾਬਾਂ ਅਤੇ ਇਸ ਤਰ੍ਹਾਂ ਦੇ ਲੇਖਕਾਂ ਨੂੰ ਹੱਲਾਸ਼ੇਰੀ ਤੇ ਸਹਿਯੋਗ ਦੇਣਾ ਸਾਡਾ ਸਭ ਦਾ ਫ਼ਰਜ਼ ਬਣਦਾ ਹੈ, ਤਾਂ ਜੋ ਇਹ ਲੇਖਕ ਸਮਾਜ ਅਤੇ ਧਰਮ ਦੀ ਇਸ ਤਰ੍ਹਾਂ ਹੀ ਸੇਵਾ ਕਰਦੇ ਰਹਿਣ। ਭਾਈ ਮਨਮੋਹਨ ਸਿੰਘ ਹੋਰਾਂ ਇਹ ਕਿਤਾਬ ਬਹੁਤ ਹੀ ਮਿਹਨਤ ਅਤੇ ਚਾਰੇ ਪਾਸਿਆਂ ਤੋਂ ਕਈ ਰੂਪਾਂ ਢੰਗਾਂ ਰਾਹੀਂ ਸਿੱਖਾਂ ਤੇ ਹੋ ਰਹੇ ਹਮਲਿਆਂ ਦੀ ਨਿਸ਼ਾਨਦੇਹੀ ਅਤੇ ਲੰਮਾ ਸਮਾਂ ਖੋਜ ਕਰ ਕੇ ਤਿਆਰ ਕੀਤੀ ਹੈ। ਜਿਨ੍ਹਾਂ ਦੇ ਦਿਲ ਵਿੱਚ ਮਨੁੱਖਤਾ ਲਈ ਦਰਦ ਅਤੇ ਧਰਮ ਲਈ ਪਿਆਰ ਹੁੰਦਾ ਹੈ, ਉਹ ਹੀ ਇਹੋ ਜਿਹੀਆਂ ਪੁਸਤਕਾਂ ਤਿਆਰ ਕਰ ਕੇ ਲੋਕਾਂ ਦੀ ਝੋਲ਼ੀ ਪਾਉਂਦੇ ਨੇ। ਪਰਮਾਤਮਾ ਲੇਖਕ ਨੂੰ ਖ਼ੁਸ਼ੀਆਂ ਅਤੇ ਮਿਹਰਾਂ ਬਖ਼ਸ਼ਦਾ ਰਹੇ ਅਤੇ ਅੱਗੇ ਤੋਂ ਵੀ ਇਸ ਤਰ੍ਹਾਂ ਦੀਆਂ ਕਿਤਾਬਾਂ ਲਿਖ ਕੇ ਸਿੱਖ ਪੰਥ ਨੂੰ ਉਸ ਦੇ ਦੋਖੀਆਂ ਵੱਲੋਂ ਕੀਤੀਆਂ ਸਾਜ਼ਸ਼ਾਂ ਬਾਰੇ ਸੁਚੇਤ ਕਰਦਾ ਰਹੇ। ਇਸੇ ਦੁਆ ਨਾਲ਼ ਉਮੀਦ ਕਰਦੀ ਹਾਂ ਕਿ ਇਹ ਕਿਤਾਬ ਹਰ ਘਰ ਤੇ ਗੁਰਦੁਆਰੇ, ਸਕੂਲਾਂ, ਕਾਲਜਾਂ ਦੀ ਲਾਇਬ੍ਰੇਰੀਆਂ ਦਾ ਸ਼ਿੰਗਾਰ ਬਣੇਗੀ ਅਤੇ ਹਰ ਇੱਕ ਪੰਥ ਦਰਦੀ ਇਸ ਲਈ ਯਤਨ ਕਰੇਗਾ। ਸਤਿ ਸ੍ਰੀ ਅਕਾਲ।

ਅਨਮੋਲ ਕੌਰ, ਕੈਨੇਡਾ
(ਕਹਾਣੀਕਾਰ)

★★★★★★★

# ਲੇਖਕ ਤੇ ਲਿਖਤ ਬਾਰੇ ਕੁਝ ਸ਼ਬਦਾਂ ਦੀ ਇਬਾਰਤ



ਲੇਖਕ ਸਮਾਜ ਨੂੰ ਗਿਆਨ ਭਰਪੂਰ ਲਿਖਤਾਂ ਦੇ ਕੇ ਲੋਕਾਂ ਨੂੰ ਅਗਿਆਨਤਾ ਦੇ ਹਨੇਰੇ 'ਚੋਂ ਬਾਹਰ ਕੱਢਦੇ ਹਨ। ਅਜਿਹੇ ਲੇਖਕਾਂ ਵਿੱਚੋਂ ਮਨਮੋਹਨ ਸਿੰਘ 'ਵੀਰਾ' ਇੱਕ ਅਜਿਹਾ ਨੌਜਵਾਨ ਤੇ ਦੂਰਅੰਦੇਸ਼ ਲੇਖਕ, ਪ੍ਰਚਾਰਕ, ਸਮਾਜ-ਸੇਵਕ ਅਤੇ ਪੰਥ-ਦਰਦੀ ਹੈ, ਜਿਸ ਦੀਆਂ ਲਿਖਤਾਂ ਨੇ ਸਿੱਖ ਜਵਾਨੀ ਨੂੰ ਚੇਤਨਾ ਦੇ ਰਾਹ ਪਾਇਆ ਹੈ। ਲੇਖਕ ਦੇ ਕਈ ਲੇਖ, ਮੈਗਜ਼ੀਨਾਂ, ਇੰਟਰਨੈਟ ਅਤੇ ਅਖ਼ਬਾਰਾਂ ਵਿੱਚ ਅਕਸਰ ਛਪਦੇ ਰਹਿੰਦੇ ਹਨ। ਲੇਖਕ ਦੀਆਂ ਹੁਣ ਤਕ ਆਈਆਂ ਲਿਖਤਾਂ 'ਚੋਂ ਪਹਿਲੀ ਕਿਤਾਬ 'ਸਫ਼ਰ-ਏ-ਸ਼ਹਾਦਤ' 1700 ਤੋਂ 2001, ਜੰਮੂ ਕਸ਼ਮੀਰ ਸਟੇਟ ਦੇ ਸਿੱਖਾਂ ਦੀ ਮੁਕੰਮਲ ਸ਼ਹੀਦੀ ਤਵਾਰੀਖ਼ ਹੈ, ਜਿਸ ਨੂੰ ਲੇਖਕ ਨੇ ਅੱਠ ਸਾਲ ਦੀ ਮਿਹਨਤ ਨਾਲ਼ ਵਾਹਿਗੁਰੂ ਦੇ ਆਸਰੇ ਡੂੰਘੀ ਖੋਜ ਕਰ ਕੇ ਕੌਮ ਦੀ ਝੋਲ਼ੀ ਵਿੱਚ ਪਾਇਆ ਹੈ। ਦੂਜੀ ਲਿਖਤ 'ਸਵਾਲ ਕੌਮੀ ਗ਼ੈਰਤ ਦਾ' ਅਤੇ ਤੀਜੀ ਛੇਤੀ ਛਪ ਕੇ ਆ ਰਹੀ ਕਿਤਾਬ 'ਗੁਰਮਤਿ ਇਨਕਲਾਬ' ਹੈ। ਇਹ ਵੀ ਇੱਕ ਵਿਲੱਖਣ ਖੋਜ ਤੇ ਕੌਮ ਲਈ ਚੜ੍ਹਦੀ ਕਲਾ ਦਾ ਸੁਨੇਹਾ ਹੈ। ਦੂਜੀ ਲਿਖਤ 'ਸਵਾਲ ਕੌਮੀ ਗ਼ੈਰਤ ਦਾ' ਦਾ ਇਹ ਦੂਜਾ ਐਡੀਸ਼ਨ ਹੈ, ਜਿਸ ਵਿੱਚ ਲੇਖਕ ਵੱਖ-ਵੱਖ ਰੂਪਾਂ ਤੇ ਢੰਗਾਂ ਨਾਲ਼ ਸਿੱਖਾਂ ਤੇ ਕੀਤੇ ਜਾ ਰਹੇ ਹਮਲਿਆਂ ਦੇ ਪਾਜ ਉਘੇੜਦਾ, ਸਿੱਖਾਂ ਨੂੰ ਚੇਤਨ ਕਰਦਾ, ਔਰਤਾਂ ਦੀ ਗ਼ੈਰਤ ਨੂੰ ਹਲੂਣ ਕੇ ਮਰਦ ਪ੍ਰਧਾਨ ਸਮਾਜ ਨੂੰ ਲਾਹਨਤਾਂ ਪਾਉਂਦਾ ਤੇ ਦੁਸ਼ਮਣਾਂ ਦੀ ਨਿਸ਼ਾਨਦੇਹੀ ਕਰਵਾਉਂਦਾ ਹੈ। ਇਹ ਕਿਤਾਬ ਦੱਸਦੀ ਹੈ ਕਿ ਕਿਵੇਂ ਕੌਮ ਦੇ ਵਾਰਸ ਪੈਦਾ ਕਰਨ ਵਾਲ਼ੀਆਂ ਮੁਟਿਆਰਾਂ ਨੂੰ ਸਿੱਖੀ ਦੇ ਦੁਸ਼ਮਣ ਆਪਣਾ ਸ਼ਿਕਾਰ ਬਣਾ ਕੇ ਮਨੋਵਿਗਿਆਨਕ ਢੰਗ ਨਾਲ਼ ਸਿੱਖਾਂ ਦੀ ਨਸਲਕੁਸ਼ੀ – ਬੀਜ ਨਾਸ਼ ਕਰ ਰਹੇ ਹਨ।

ਮੈਂ ਇਸ ਕਿਤਾਬ ਦਾ ਪਹਿਲਾ ਐਡੀਸ਼ਨ ਪੜ੍ਹ ਕੇ ਦੰਗ ਹੀ ਰਹਿ ਗਈ ਕਿ ਸਿੱਖਾਂ ਨੂੰ ਖ਼ਤਮ ਕਰਨ ਲਈ ਦੁਸ਼ਮਣ ਏਨੇ ਨੀਚ ਕੰਮ ਵੀ ਕਰ ਸਕਦਾ ਹੈ ? ਇਹ ਕਿਤਾਬ ਸਿੱਖ ਔਰਤਾਂ ਨੂੰ ਹਲੂਣ ਕੇ ਕਹਿੰਦੀ ਹੈ ਕਿ 'ਪੈਰ ਦੀ ਜੁੱਤੀ, ਮਰਦ ਦੀ ਦਾਸੀ' ਬਣ ਕੇ 'ਸਰਦਾਰਨੀ/ਸਿੰਘਣੀ' ਵਾਲ਼ੇ ਰੁਤਬੇ ਨੂੰ ਕਲੰਕਤ ਨਾ ਕਰੋ। ਆਪਣੀ 'ਸੰਤ ਸਿਪਾਹੀ' ਵਾਲ਼ੀ ਅਲੋਪ ਹੋ ਰਹੀ ਪਛਾਣ ਨੂੰ ਸੰਭਾਲ਼ੋ, ਵਿਚਾਰੀਆਂ, ਕਰਮਾਂ ਦੀਆਂ ਮਾਰੀਆਂ ਨਾ ਬਣੀਆਂ ਰਹੋ। ਇਹ ਲਿਖਤ ਸਿੱਖ ਕੁੜੀਆਂ ਦੇ ਗੁਪਤ ਢੰਗ ਨਾਲ਼ ਕੀਤੇ ਜਾ ਰਹੇ ਸ਼ੋਸ਼ਣ ਤੋਂ ਸਾਨੂੰ ਜਾਗਰੂਕ ਕਰਦੀ ਹੈ। ਇਹ ਕਿਤਾਬ ਹਰ ਇੱਕ ਧੀ-ਭੈਣ ਵਾਲ਼ੇ ਪਰਿਵਾਰ, ਮਾਂ-ਬਾਪ ਲਈ ਪੜ੍ਹਨੀ ਬਹੁਤ ਜ਼ਰੂਰੀ ਹੈ। ਲੇਖਕ ਦੀ ਡੂੰਘੀ ਖੋਜ, ਛੋਟੀ ਉਮਰ ਵੱਡੀ ਸੋਚ, ਲੰਮੀਆਂ ਪੁਲਾਂਘਾਂ, ਛੋਟੇ-ਵੱਡੇ ਨਾਲ਼ ਸਤਿਕਾਰ ਨਾਲ਼ ਪੇਸ਼ ਆਉਣਾ ਅਤੇ ਹਮੇਸ਼ਾ ਨੀਵੇਂ ਤੇ ਨਿਮਾਣੇ ਬਣੇ ਰਹਿਣਾ, ਵਾਹਿਗੁਰੂ ਦੀ ਬਖ਼ਸ਼ਿਸ਼ ਅਤੇ ਸਖ਼ਤ ਘਾਲਨਾਵਾਂ ਦੀ ਨਿਸ਼ਾਨੀ ਹੈ।

ਇੱਕ ਵਾਰ ਯੂਨੀਵਰਸਿਟੀ 'ਚੋਂ ਐਮ.ਫਿਲ ਦੀ ਇੱਕ ਸਟੂਡੈਂਟ ਗੁਰਵਿੰਦਰ ਕੌਰ ਨੇ ਥੀਸਿਸ ਤਿਆਰ ਕਰਨ 'ਚ ਵੀਰੇ ਤੋਂ ਮਦਦ ਮੰਗੀ ਅਤੇ ਆਪਣੇ ਪਿਤਾ ਜੀ ਨਾਲ਼ ਵੀਰੇ ਦੇ ਘਰੇ ਆਈ। ਸਬੱਬ ਨਾਲ਼ ਮੈਂ ਵੀ ਓਥੇ ਬੈਠੀ ਸੀ। ਵੀਰੇ ਨੇ 'ਜੀ ਆਇਆਂ' ਨੂੰ ਕਿਹਾ ਤੇ ਬਦਾਮਾਂ ਵਾਲ਼ਾ ਕਸ਼ਮੀਰੀ ਕਾਹਵਾ ਬਣਾ ਕੇ ਲਿਆਂਦਾ ਤੇ ਸਾਡੇ ਸਾਮ੍ਹਣੇ ਬੈਠ ਗਏ। ਵੀਰੇ ਨੇ ਪੁੱਛਿਆ, "ਦੱਸੋ ਜੀ, ਕੀ ਹੁਕਮ ਹੈ?" ਅੱਗੋਂ ਕੁੜੀ ਨੇ ਕਿਹਾ, "ਮਨਮੋਹਨ ਸਿੰਘ ਜੀ ਨੂੰ ਬੁਲਾ ਦਿਓ"। ਮੈਂ ਮੁਸ਼ਕਲ ਨਾਲ਼ ਹਾਸਾ ਰੋਕਿਆ ਤੇ ਕਿਹਾ, "ਇਹੀ ਹਨ, ਮਨਮੋਹਨ ਸਿੰਘ ਵੀਰ ਜੀ"। ਉਹ ਹੈਰਾਨ ਹੋ ਕੇ ਬੋਲੀ, "ਵਾਉ ! ***what a surprise, a magic***, ਸੱਚੀਂ ਤੁਸੀਂ ਹੀ ਮਨਮੋਹਨ ਸਿੰਘ ਜੰਮੂ ਹੋ ? ਮੈਂ ਸੋਚਿਆ ਸੀ ਕਿ ਕੋਈ ਬਜ਼ੁਰਗ ਹੋਵੇਗਾ। ਪਤਾ ਨਹੀਂ ਚੱਜ ਨਾਲ਼ ਗੱਲਬਾਤ ਵੀ ਕਰੇਗਾ ਕਿ ਨਹੀਂ। ਵੀਰ ਜੀ ! ਤੁਹਾਡੀ ਕਿਤਾਬ 'ਮਨੋਵਿਗਿਆਨਕ ਹਮਲਾ' ਮੇਰੇ ਵੀਰ ਡਾਕਟਰ ਤਜਿੰਦਰ ਸਿੰਘ ਨੇ ਮੈਨੂੰ ਦਿੱਤੀ ਸੀ, ਜਿਸ ਨੂੰ ਪੜ੍ਹ ਕੇ ਆਪ ਨੂੰ ਮਿਲ਼ਣ ਦਾ ਇਰਾਦਾ ਕੀਤਾ ਤੇ ਕੁਝ ਕਿਤਾਬਾਂ ਫ਼੍ਰੈਂਡਸ ਲਈ ਚਾਹੀਦੀਆਂ ਹਨ ਅਤੇ ਕੁਝ ਹੋਰ ਹੈਲਪ ਵੀ"। ਗੁਰਵਿੰਦਰ ਕੌਰ ਨੇ ਵੀਰੇ ਦੇ ਜੀਵਨ ਸੰਘਰਸ਼ ਬਾਰੇ ਪੜ੍ਹਨ ਤੇ ਹੋਰ ਪੰਥਕ, ਸਮਾਜਿਕ ਸੇਵਾਵਾਂ ਨੂੰ ਵੇਖਦਿਆਂ ਵੀਰੇ ਬਾਰੇ ਫੇਸਬੁਕ ਤੇ ਕਮੈਂਟ ਦਿੱਤਾ ਸੀ, "ਮਨਮੋਹਨ ਸਿੰਘ ਜੰਮੂ ਸਾਡਾ ਸਾਰਿਆਂ ਦਾ ਵੀਰ ਅਤੇ ਰੀਅਲ ਕੌਮੀ ਨਾਇਕ"।

ਵੀਰੇ ਨੂੰ ਅਕਸਰ ਲੋਕ ਵਿਚਾਰਾਂ ਕਰਨ ਲਈ ਮਿਲ਼ਦੇ ਅਤੇ ਉਹ ਵੀ ਕਈ ਵਿਦਵਾਨਾਂ ਨਾਲ਼ ਅਕਸਰ ਵਿਚਾਰਾਂ ਕਰਨ ਜਾਂਦੇ ਰਹਿੰਦੇ ਸਨ। ਇੱਕ ਵਾਰ ਇੱਕ ਡਾਕਟਰ ਪਰਿਵਾਰ, ਜੋ ਬਖ਼ਸ਼ੀ ਨਗਰ ਤੋਂ ਸਨ ਅਤੇ ਹੋਰ ਕਈਆਂ ਨੇ ਵੀਰੇ ਦੀ ਉਮਰ ਤੇ ਸਾਦਗੀ ਭਰਪੂਰ ਜੀਵਨ ਵੇਖ ਕੇ ਯਕੀਨ ਹੀ ਨਾ ਕਰਨਾ ਕਿ ਇਹ ਮਨਮੋਹਨ ਸਿੰਘ ਹੈ। ਇੱਕ ਵਾਰ ਕੌਮੀ ਪਹਿਰੇਦਾਰ ਅਖ਼ਬਾਰ ਤੇ ਇੱਕ ਮੈਗਜ਼ੀਨ ਵਿੱਚ ਲੇਖ ਪੜ੍ਹ ਕੇ ਕੁਝ ਨੌਜਵਾਨ ਬਠਿੰਡੇ ਤੋਂ ਇਸ ਤਰ੍ਹਾਂ ਕਈ ਮੁਕੇਰੀਆਂ, ਪਟਿਆਲਾ, ਰਈਆ, ਅੰਮ੍ਰਿਤਸਰ, ਜਲੰਧਰ ਤੋਂ ਵੀਰੇ ਕੋਲ਼ ਜੰਮੂ ਮਿਲ਼ਣ ਤੇ ਵਿਚਾਰਾਂ ਕਰਨ ਆਉਂਦੇ ਵੇਖੇ ਗਏ ਅਤੇ ਵੀਰ ਸਾਰਿਆਂ ਨੂੰ ਗਿਆਨ ਖੜਗ ਨਾਲ਼ ਕੌਮ ਲਈ ਸੰਘਰਸ਼ ਕਰਨ ਲਈ ਕਹਿੰਦੇ ਅਤੇ ਸਭ ਤੋਂ ਪਹਿਲਾਂ ਗੁਰਮਤਿ ਦੇ ਧਾਰਨੀ ਬਣ ਕੇ 'ਗੁਰਮਤਿ ਇਨਕਲਾਬ' ਲਈ ਜ਼ਮੀਨ ਤਿਆਰ ਕਰਨ ਲਈ ਕਹਿੰਦੇ। ਵੀਰਾ ਹਮੇਸ਼ਾ ਕਹਿੰਦਾ ਹੈ, "ਜੋ ਗ਼ਲਤੀਆਂ ਪਿਛਲੇ ਦੌਰ ਵਿੱਚ ਕੀਤੀਆਂ ਗਈਆਂ ਹਨ, ਅਸੀਂ ਨਹੀਂ ਚਾਹੁੰਦੇ ਕਿ ਤੁਸੀਂ ਵੀ ਜੋਸ਼ ਵਿੱਚ ਆ ਕੇ ਅਤੇ ਮੌਕਾਪ੍ਰਸਤ ਆਗੂਆਂ ਪਿੱਛੇ ਲੱਗ ਕੇ ਉਹ ਗ਼ਲਤੀਆਂ ਕਰੋ। ਕੌਮ ਨੂੰ ਤੁਹਾਡੀ ਬੜੀ ਲੋੜ ਹੈ"। ਉਹ ਅਕਸਰ ਆਖਦੇ ਕਿ ਅਸੀਂ ਮਨੁੱਖੀ ਹੱਕਾਂ ਤੇ ਅਜ਼ਾਦੀ ਦੀ ਗੱਲ ਕਰਦੇ ਹਾਂ, ਪਰ ਮਾਫ਼ ਕਰਨਾ, ਅਸੀਂ ਤਾਂ ਆਪਣੇ ਘਰਾਂ ਵਿੱਚ ਹੀ ਮਨੁੱਖੀ ਹੱਕਾਂ ਦਾ ਘਾਣ ਕਰ ਰਹੇ ਹਾਂ। ਜੇ ਅਸੀਂ ਆਪਣੇ ਪਰਿਵਾਰਾਂ ਦੀ ਸਹੀ ਢੰਗ ਨਾਲ਼ ਉਸਾਰੀ ਨਹੀਂ ਕਰ ਸਕਦੇ, ਜੇ ਅਸੀਂ ਆਪਣੇ ਬੱਚਿਆਂ, ਪਤਨੀ ਦੇ ਦਿਲ ਨੂੰ ਨਹੀਂ ਜਿੱਤ ਸਕਦੇ, ਤਾਂ ਕੌਮ ਦਾ ਦਿਲ ਕਿਵੇਂ ਜਿੱਤ ਸਕਦੇ ਹਾਂ ? ਅਤੇ ਜਦੋਂ ਤਕ ਇੰਞ ਨਹੀਂ ਹੁੰਦਾ, ਇਨਕਲਾਬ ਲਈ ਲੋਕ ਲਹਿਰ ਕਿਵੇਂ ਉਸਾਰੀ ਜਾ ਸਕਦੀ ਹੈ ? ਅਤੇ ਲੋਕ ਲਹਿਰ ਤੋਂ ਬਿਨਾਂ ਤਾਂ ਕੋਈ ਵੀ ਸੰਘਰਸ਼ ਕਦੀ ਸਫਲ ਹੋ ਹੀ ਨਹੀਂ ਸਕਦਾ।

ਕਿਤਾਬ ਵਿੱਚ ਕਹੀ ਗਈ ਇਸ ਗੱਲ ਨੇ ਮੈਨੂੰ ਬੜਾ ਹਲੂਣਾ ਦਿੱਤਾ ਕਿ: 'ਜੇ ਅਸੀਂ ਗੁਆਂਢੀ ਦੇ ਘਰ ਹੁੰਦਾ ਜ਼ੁਲਮ ਵੇਖ ਕੇ ਚੁੱਪ ਕਰ ਜਾਂਦੇ ਹਾਂ ਤਾਂ ਅਗਲਾ ਨੰਬਰ ਤੁਹਾਡਾ ਹੈ, ਕਿਉਂਕਿ ਗੁਰਬਾਣੀ ਦਾ ਫ਼ਰਮਾਨ ਹੈ:-

ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ ॥

ਵੀਰੇ ਦੀ ਹਰ ਲਿਖਤ ਵਿੱਚ ਇਤਿਹਾਸ ਅਤੇ ਗੁਰਬਾਣੀ ਦੀਆਂ ਮਜ਼ਬੂਤ ਦਲੀਲਾਂ ਹੁੰਦੀਆਂ ਹਨ, ਜਿਸ ਨਾਲ਼ ਗੱਲ ਛੇਤੀ ਤੇ ਅਰਾਮ ਨਾਲ਼ ਸਮਝ ਪੈ ਜਾਂਦੀ ਹੈ। ਮੈਂ ਖ਼ੁਦ ਵੀਰੇ ਦੇ ਵਿਚਾਰਾਂ ਤੋਂ ਧਾਰਮਿਕ, ਸਮਾਜਿਕ ਤੇ ਪਰਿਵਾਰਕ ਖੇਤਰ ਨਾਲ਼ ਸੰਬੰਧਿਤ ਬਹੁਤ ਕੁਝ ਸਿੱਖਿਆ ਹੈ। ਵੀਰਾ ਤੇ ਉਸ ਦੀਆਂ ਲਿਖਤਾਂ ਕੌਮ ਲਈ ਬੜੀਆਂ ਬੇਸ਼ਕੀਮਤੀ ਹਨ ਅਤੇ ਕੀਮਤੀ ਲੋਕਾਂ ਤੇ ਉਹਨਾਂ ਦੀਆਂ ਲਿਖਤਾਂ ਨੂੰ ਸਾਂਭਣਾ ਕੌਮ ਦਾ ਜ਼ਰੂਰੀ ਫ਼ਰਜ਼ ਬਣਦਾ ਹੈ।

ਜਿਸ ਮੇਂ ਕੋਈ ਅਹਿਲੇ-ਏ-ਫ਼ਨ, ਅਹਿਲ-ਏ-ਕਲਮ ਪੈਦਾ ਹੂਆ,
ਸਾਰੀ ਸਦੀਆਂ ਮਰ ਭੀ ਜਾਏਂ, ਵੁਹ ਸਦੀ ਮਰਤੀ ਨਹੀਂ।
ਜਲਤੇ ਜਲਤੇ ਸੋ ਭੀ ਜਾਏ, ਏਕ ਪਲ ਦੀਪਕ ਤੋ ਕਿਆ,
ਬਾਂਟ ਦੀ ਜੋ ਉਮਰ ਭਰ, ਵੁਹ ਰੌਸ਼ਨੀ ਮਰਤੀ ਨਹੀਂ।

ਰਜਿੰਦਰ ਕੌਰ, ਐਮ.ਏ, ਬੀ.ਐਡ.
ਅੰਮ੍ਰਿਤਸਰ
**rajwindermabed@gmail.com**

★★★★★★★

# ਪਾਠਕਾਂ ਦਾ ਧੰਨਵਾਦ



ਸਾਥੀਓ ! ਤੁਹਾਡੇ ਹੱਥਾਂ ਵਿੱਚ ਕਿਤਾਬ 'ਸਵਾਲ ਕੌਮੀ ਗ਼ੈਰਤ ਦਾ' ਹੈ। ਇਹ ਕਿਤਾਬ ਦਾ ਦੂਜਾ ਐਡੀਸ਼ਨ ਹੈ। ਨੌਜਵਾਨਾਂ ਵੱਲੋਂ ਕਿਤਾਬ ਨੂੰ ਬਹੁਤ ਪਸੰਦ ਕੀਤਾ ਗਿਆ ਹੈ। ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ 'ਚੋਂ ਵੱਡੀ ਗਿਣਤੀ ਵਿੱਚ ਪਾਠਕਾਂ ਨੇ ਈ-ਮੇਲ, ਫ਼ੋਨ, ਫੇਸਬੁਕ ਅਤੇ ਮੁਲਾਕਾਤਾਂ ਰਾਹੀਂ ਕਿਤਾਬ ਲਿਖਣ ਤੇ ਇਸ ਵਿਸ਼ੇ ਤੇ ਗੰਭੀਰਤਾ ਨਾਲ਼ ਵਿਚਾਰਾਂ ਸਾਂਝੀਆਂ ਕਰਨ, ਕੌਮ ਨੂੰ ਮਨੋਵਿਗਿਆਨਕ ਹਮਲੇ ਤੋਂ ਜਾਣੂ ਕਰਵਾਉਣ ਦੀ ਵੱਡੀ ਸ਼ਲਾਘਾ ਕੀਤੀ ਗਈ। ਸਮੂਹ ਪਾਠਕਾਂ ਵੱਲੋਂ ਹੌਸਲਾ ਤੇ ਵਿਚਾਰ ਦੇਣ ਲਈ ਧੰਨਵਾਦ। ਉਮੀਦ ਹੈ ਪਾਠਕ ਇਸ ਕਿਤਾਬ ਨੂੰ ਹਰ ਇੱਕ ਸਿੱਖ ਘਰ ਅਤੇ ਨੌਜਵਾਨਾਂ ਦੇ ਹੱਥਾਂ ਤਕ ਪਹੁੰਚਾਉਣ ਲਈ ਆਪਣੇ ਕੌਮੀ ਫ਼ਰਜ਼ ਨੂੰ ਬੜੀ ਇਮਾਨਦਾਰੀ ਅਤੇ ਜਜ਼ਬੇ ਨਾਲ਼ ਪੂਰਾ ਕਰਨਗੇ। ਇਸ ਦੇ ਨਾਲ਼ ਹੀ ਮੈਂ ਕਿਤਾਬ ਲਈ ਆਪਣੀ ਹੱਡ-ਬੀਤੀਆਂ ਦੀ ਸਾਂਝ ਕਰਨ ਅਤੇ ਪਹਿਲੇ ਤੇ ਦੂਜੇ ਐਡੀਸ਼ਨ ਦਾ ਖਰਚਾ ਪੜ੍ਹਨ ਲਈ ਪ੍ਰਿੰ. ਨਰਿੰਦਰ ਸਿੰਘ ਜੀ ਜੰਮੂ, ਵੀਰ ਬਲਜੀਤ ਸਿੰਘ ਜੀ ਖ਼ਾਲਸਾ, ਬੀਬੀ ਅਨਮੋਲ ਕੌਰ ਜੀ, ਭਾਈ ਅਵਤਾਰ ਸਿੰਘ ਜੀ ਆਦਮਪੁਰੀ, ਭਾਈ ਸੁਰਜੀਤ ਸਿੰਘ ਜੀ ਗੁਰ ਆਸਰਾ ਫ਼ਾਊਂਡੇਸ਼ਨ, ਵੀਰ ਕਮਲਜੀਤ ਸਿੰਘ ਜੀ ਜੰਮੂ (ਸਹਿਯੋਗੀ),ਵੀਰ ਗੁਰਦੀਪ ਸਿੰਘ ਜੀ ਲਵਲੀ, ਡਾ. ਗੁਰਵਿੰਦਰ ਸਿੰਘ ਜੀ, ਵੀਰ ਬਲਦੇਵ ਸਿੰਘ ਜੀ ਜੰਮੂ ਅਤੇ ਅਜ਼ਾਦ ਖ਼ਾਲਸਾ ਪ੍ਰਕਾਸ਼ਨ ਸਮੇਤ ਸਾਰਿਆਂ ਦਾ ਦਿਲੋਂ ਬਹੁਤ-ਬਹੁਤ ਧੰਨਵਾਦ ਕਰਦਾ ਹਾਂ। ਉਮੀਦ ਹੈ ਕਿਤਾਬ ਵਿਚਲੀਆਂ ਗ਼ਲਤੀਆਂ ਅਤੇ ਚੰਗੇ ਵਿਚਾਰਾਂ ਪ੍ਰਤੀ ਆਪ ਜੀ ਆਪਣੇ ਵਿਚਾਰ ਤੇ ਹੌਸਲਾ ਦੇ ਕੇ ਆਪਣਾ ਪਿਆਰ ਬਖ਼ਸ਼ੋਗੇ।

ਮਨਮੋਹਨ ਸਿੰਘ ਜੰਮੂ

singhmanmohanpb@gmail.com

singhmanmohanap@gmail.com

*******



# ਮਨੋਵਿਗਿਆਨਕ ਹਮਲਾ ਕੀ ਹੈ ?




ਸਿੱਖ ਕੌਮ ਵਿੱਚ ਔਰਤ ਨੂੰ ਬਾਕੀ ਕੌਮਾਂ ਅਤੇ ਮਰਦਾਂ ਦੇ ਮੁਕਾਬਲੇ ਸਭ ਤੋਂ ਵੱਧ ਸਤਿਕਾਰ ਦਿੱਤਾ ਗਿਆ ਹੈ। ਗੁਰੂ ਕਾਲ ਤੋਂ ਵਰਤਮਾਨ ਸਿੱਖ ਇਤਿਹਾਸ ਵਿੱਚ ਹਜ਼ਾਰਾਂ ਸਿੱਖ ਬੀਬੀਆਂ ਦੇ ਨਾਂ ਵੱਖੋ-ਵੱਖ ਖੇਤਰਾਂ, ਮਨੁੱਖਤਾ ਦੀ ਸੇਵਾ, ਸਿਮਰਨ, ਫ਼ੌਜੀ ਰਹਿਨੁਮਾਈ, ਸ਼ਹੀਦ ਤਵਾਰੀਖ ਆਦਿ ਖੇਤਰਾਂ 'ਚ ਦਰਜ ਹਨ, ਜੋ ਵਰਤਮਾਨ ਤੇ ਭਵਿੱਖ ਦੀਆਂ ਮੁਟਿਆਰਾਂ ਲਈ ਰੋਲ ਮਾਡਲ ਹਨ। ਯਾਦ ਰਹੇ ਇਤਿਹਾਸ ਇਸ ਲਈ ਸਿਰਜੇ ਤੇ ਲਿਖੇ ਜਾਂਦੇ ਹਨ, ਤਾਂ ਜੋ ਸਾਡੀਆਂ ਆਉਣ ਵਾਲ਼ੀਆਂ ਨਸਲਾਂ ਉਸ ਤੋਂ ਪ੍ਰੇਰਨਾ ਲੈ ਕੇ ਗੌਰਵਮਈ ਇਤਿਹਾਸ ਸਿਰਜ ਸਕਣ। ਪਰ ਕੀ ਅੱਜ ਦੀ ਸਿੱਖ ਜਵਾਨੀ ਅਜਿਹਾ ਇਤਿਹਾਸ ਸਿਰਜ ਰਹੀ ਹੈ, ਜਿਸ ਉੱਤੇ ਭਵਿੱਖ ਮਾਣ ਕਰ ਸਕੇ ? ਦੁਨੀਆ ਵਿੱਚ ਜਦ ਵੀ ਕੋਈ ਦੇਸ਼ ਕਿਸੇ ਦੂਜੇ ਦੇਸ਼ ਤੇ ਹਮਲਾ ਕਰਦਾ ਹੈ ਜਾਂ ਕੋਈ ਅਜ਼ਾਦੀ ਲਹਿਰ ਚੱਲਦੀ ਹੈ ਤਾਂ ਸਭ ਤੋਂ ਵੱਧ ਦਰਦ ਤੇ ਜ਼ੁਲਮ ਔਰਤ ਨੂੰ ਹੀ ਹੰਢਾਉਣਾ ਪੈਂਦਾ ਹੈ। ਲਾਸ਼ਾਂ ਇਸ ਪਾਸੇ ਤੋਂ ਡਿੱਗਣ ਜਾਂ ਉਸ ਪਾਸੇ ਤੋਂ, ਕੁੱਖ ਮਾਂਵਾਂ ਦੀ ਹੀ ਸੁੰਞੀਂ ਹੁੰਦੀ ਹੈ। ਵੀਰ ਭੈਣਾਂ ਦੇ ਮਰਦੇ ਹਨ, ਹਰ ਹਾਲ ਵਿੱਚ ਘਰ ਔਰਤਾਂ ਦੇ ਹੀ ਉੱਜੜਦੇ ਹਨ। ਜੇ ਇੱਕ ਦੇਸ਼ ਦੀ ਫ਼ੌਜ ਦੂਜੇ ਦੇਸ਼ ਤੇ ਕਾਬਜ਼ ਹੋ ਜਾਵੇ, ਤਾਂ ਫ਼ੌਜਾਂ ਦੀ ਹੈਵਾਨੀਅਤ ਦਾ ਕਹਿਰ ਔਰਤਾਂ ਨੂੰ ਜਰਨਾ ਪੈਂਦਾ ਹੈ ਅਤੇ ਕਦੀ ਅਖੌਤੀ ਊਚ ਜਾਤ ਅਤੇ ਨਸਲੀ ਵਿਤਕਰੇ ਕਰ ਕੇ ਔਰਤਾਂ ਨੂੰ ਜ਼ਿਆਦਤੀਆਂ ਦਾ ਸ਼ਿਕਾਰ ਹੋਣਾ ਪੈਂਦਾ ਹੈ।

ਔਰਤਾਂ ਤੇ ਹਮਲਿਆਂ ਦਾ ਇਤਿਹਾਸ ਬੜਾ ਪੁਰਾਣਾ ਹੈ, ਪਰ ਸਿੱਖ ਮੁਟਿਆਰਾਂ ਤੇ ਅਜੋਕਾ ਹਮਲਾ ਸਭ ਤੋਂ ਵੱਧ ਮਾਰੂ ਅਤੇ ਮਨੋਵਿਗਿਆਨਕ ਹੈ, ਜਿਸ ਦਾ ਮੁਕਾਬਲਾ, ਗੁਰਮਤਿ ਆਧਾਰਿਤ ਜੀਵਨ ਜੀਅ ਕੇ ਅਤੇ ਨਵੀਨ ਤਕਨੀਕਾਂ ਅਪਣਾ ਕੇ ਹੀ ਕੀਤਾ ਜਾ ਸਕਦਾ ਹੈ, ਕਿਉਂਕਿ ਸਮੇਂ ਦੇ ਨਾਲ਼-ਨਾਲ਼ ਹਾਕਮਾਂ, ਹਥਿਆਰਾਂ ਅਤੇ ਹਮਲਿਆਂ ਦੇ ਰੂਪ, ਰੰਗ, ਢੰਗ ਬਦਲ ਜਾਂਦੇ ਹਨ ਅਤੇ ਅਜੋਕੇ ਵਿਰੋਧੀਆਂ ਨੇ ਸਿੱਖਾਂ ਵਿਰੁੱਧ ਵਿੱਢੀ ਜੰਗ ਵਿੱਚ ਇੰਞ ਹੀ ਕੀਤਾ ਹੈ ਅਤੇ ਰੰਗ ਢੰਗ ਬਦਲ ਕੇ ਸਿੱਖਾਂ ਤੇ ਹਮਲੇ ਕਰ ਰਹੇ ਹਨ।

ਅਜੋਕੇ ਮਾਂ-ਬਾਪ, ਅਖੌਤੀ ਜਥੇਦਾਰ, ਪ੍ਰਧਾਨ-ਸਕੱਤਰ, ਸੰਤ-ਮਹੰਤ, ਬਾਬੇ, ਗ੍ਰੰਥੀ-ਰਾਗੀ, ਪ੍ਰਚਾਰਕ, ਰਾਜਨੀਤਿਕ ਆਗੂ, ਕੌਮ ਉੱਤੇ ਹੋ ਰਹੇ ਇਹਨਾਂ ਮਨੋਵਿਗਿਆਨਕ ਹਮਲਿਆਂ ਤੋਂ ਕੌਮ ਨੂੰ ਸੁਚੇਤ ਕਰਨ ਵਿੱਚ ਪੂਰੀ ਤਰ੍ਹਾਂ ਨਾਕਾਮ ਵਿਖਾਈ ਦੇ ਰਹੇ ਹਨ। ਇਸ ਲਈ ਹੁਣ ਕੌਮ ਦੇ ਦਰਦੀਆਂ ਨੂੰ ਆਪ ਹੀ ਇਹ ਫ਼ਰਜ਼ ਪੂਰਾ ਕਰਨਾ ਚਾਹੀਦਾ ਹੈ, ਤਾਂ ਕਿ ਉਹ ਕੌਮ ਨੂੰ ਇਸ ਹਮਲੇ ਤੋਂ ਬਚਾਉਣ ਅਤੇ ਸੁਚੇਤ ਕਰਨ ਦੇ ਨਾਲ਼-ਨਾਲ਼ ਇਸ ਨੂੰ ਗਿਆਨ ਖੜਗ ਨਾਲ਼ ਨੇਸਤੋ-ਨਾਬੂਦ ਕਰ ਦੇਣ ਲਈ ਸਰਗ਼ਰਮ ਹੋ ਸਕਣ। 'ਮਨੋਵਿਗਿਆਨਕ ਹਮਲਾ ਸਰੀਰਾਂ ਦੀ ਥਾਂ ਦਿਲੋ ਦਿਮਾਗ ਉੱਤੇ ਵੱਧ ਅਸਰ ਕਰਦਾ ਹੈ। ਇਸ ਲਈ ਮਨੋਵਿਗਿਆਨਕ ਹਮਲੇ ਨੂੰ ਪਛਾੜਨ ਤੇ ਨਕਾਰਨ ਲਈ ਹਥਿਆਰਾਂ ਤੋਂ ਵੱਧ ਵਿਚਾਰਾਂ ਦੀ ਅਤੇ ਚਿੰਤਾ ਤੋਂ ਵੱਧ ਚੇਤੰਨ ਹੋਣ ਦੀ ਲੋੜ ਹੈ'। ਨਿਰੇ ਗੱਲੀਂ-ਬਾਤੀਂ ਤੇ ਫ਼ੁਕਰੀਆਂ ਨਾਲ਼ "ਮਰ ਗਏ, ਖ਼ਤਮ ਹੋ ਗਏ, ਸਭ ਬੇਈਮਾਨ ਹਨ, ਕੋਈ ਕੁਝ ਨਹੀਂ ਕਰ ਰਿਹਾ", ਆਦਿ ਨਿਰਾਸ਼ਾ ਭਰੀਆਂ ਗੱਲਾਂ ਸਿਰਫ਼ ਨਿਰਾਸ਼ ਤੇ ਕਮਜ਼ੋਰ ਲੋਕ ਹੀ ਕਰਦੇ ਹਨ। ਸਿੱਖਾਂ ਨੂੰ ਅਜਿਹੀਆਂ ਗੱਲਾਂ ਨਹੀਂ ਸ਼ੋਭਦੀਆਂ। ਸਿੱਖਾਂ ਦੇ ਜਾਗਰੂਕ ਹਿੱਸੇ ਨੂੰ ਬੜੀ ਗੰਭੀਰਤਾ ਨਾਲ਼ ਇਸ ਹਮਲੇ ਤੇ ਹਮਲਾਵਰ ਵੱਲ ਧਿਆਨ ਦੇਣਾ ਚਾਹੀਦਾ ਹੈ। ਕਿਸੇ ਨੇ ਕੀ ਕੀਤਾ ? ਕੀ ਕਰ ਰਿਹਾ ਹੈ ? ਇਹ ਕੋਈ ਸਵਾਲ ਨਹੀਂ ਹੈ। ਸਵਾਲ ਹੈ- ਅਸੀਂ ਕੀ ਕਰ ਰਹੇ ਹਾਂ ਅਤੇ ਕੀ ਕਰ ਸਕਦੇ ਹਾਂ ? ਡਾ. ਸੇਵਕ ਸਿੰਘ ਦਾ ਕਹਿਣਾ ਹੈ:-
"ਮਨੋਵਿਗਿਆਨਕ ਜੰਗ ਵਿੱਚ ਗਿਣਤੀ ਜਾਂ ਹਥਿਆਰਾਂ ਦੇ ਮੁਕਾਬਲੇ ਇਸ ਗੱਲ ਦੀ ਮਹੱਤਤਾ ਵਧੇਰੇ ਹੁੰਦੀ ਹੈ ਕਿ ਕਿਹੜੀ ਧਿਰ ਆਪਣੀ ਪਛਾਣ ਬਾਰੇ ਕਿੰਨੀ ਚੇਤੰਨ ਹੈ।"

# ਔਰਤਾਂ ਤੇ ਹਮਲਿਆਂ ਦਾ ਪਿਛੋਕੜ



ਵਰਤਮਾਨ ਨੂੰ ਸਮਝਣ ਲਈ ਕੁਝ ਪਿਛੋਕੜ ਤੇ ਝਾਤ ਮਾਰਨੀ ਜ਼ਰੂਰੀ ਹੈ। ਭਾਰਤ ਦੀਆਂ ਪ੍ਰਸਿੱਧ ਕਹਾਣੀਆਂ ਵਿੱਚ ਔਰਤ ਨੂੰ ਕਿਵੇਂ ਵੇਚਿਆ, ਜੂਏ 'ਚ ਹਾਰਿਆ, ਅੱਗ ਰਾਹੀਂ ਪਰਖਿਆ, ਬ੍ਰਾਹਮਣ, ਮੁਲਾਣੇ ਆਦਿ ਪੁਜਾਰੀਆਂ ਵੱਲੋਂ ਲਤਾੜਿਆ ਅਤੇ ਭੰਡਿਆ ਗਿਆ ਹੈ, ਜਿਸ ਦੀਆਂ ਹਜ਼ਾਰਾਂ ਮਿਸਾਲਾਂ ਤੇ ਲੰਮੀ ਦਾਸਤਾਂ ਹੈ। ਔਰਤਾਂ ਨੇ ਜਦ ਵੀ ਆਪਣੇ ਵਜੂਦ ਅਤੇ ਸਨਮਾਨ ਲਈ ਅੱਖ ਚੁੱਕ ਕੇ ਗੱਲ ਕਰਨ ਦੀ ਹਿੰਮਤ ਕੀਤੀ ਤਾਂ ਉਸ ਨੂੰ 'ਦੇਵੀ-ਲੱਛਮੀ' ਜਾਂ 'ਬੇਗ਼ਮ' ਆਖ ਕੇ ਮੂਰਖ ਬਣਾ ਦਿੱਤਾ ਗਿਆ। ਹਿੰਦੂ ਸਮਾਜ ਵੱਲੋਂ 'ਭਗਵਾਨ' ਕਹੇ ਜਾਂਦੇ ਲੋਕਾਂ ਦੀ ਗੱਲ ਕਰੀਏ ਤਾਂ ਕਹਾਣੀ ਲੰਮੀ ਹੋ ਜਾਵੇਗੀ, ਇਸ ਲਈ ਅਸੀਂ ਗੱਲ ਬੁੱਧ ਕਾਲ ਤੋਂ ਅਰੰਭ ਕਰਦੇ ਹਾਂ।

ਭਾਰਤ ਵਿੱਚੋਂ ਬੁੱਧ ਮਤ ਨੂੰ ਖ਼ਤਮ ਕਰ ਕੇ ਹਿੰਦੂ ਸਮਾਜ ਵਿੱਚ ਗ਼ਰਕ ਕਰਨ ਲਈ ਬੋਧੀ ਔਰਤਾਂ ਉੱਤੇ ਬ੍ਰਾਹਮਣਵਾਦੀ ਸ਼ੰਕਰਾਚਾਰੀਏ ਦੀ ਸਰਪ੍ਰਸਤੀ ਹੇਠ ਹਿੰਦੂ ਰਾਜਿਆਂ ਵੱਲੋਂ ਦਿਲ ਦਹਿਲਾ ਦੇਣ ਵਾਲ਼ੇ ਜ਼ੁਲਮ ਢਾਹੇ ਗਏ। ਇੱਥੋਂ ਤਕ ਕਿ ਗਰਭਵਤੀ ਬੋਧੀ ਔਰਤਾਂ ਦੇ ਢਿੱਡ ਪਾੜ ਕੇ ਅਣਜੰਮੇ ਬੱਚੇ ਬਾਹਰ ਸੁੱਟ ਦਿੱਤੇ ਗਏ। ਫਿਰ ਭਾਰਤ ਵਿੱਚ ਮੁਸਲਿਮ ਹਾਕਮਾਂ ਦਾ ਦੌਰ ਆਇਆ ਤਾਂ ਉਹਨਾਂ ਨੇ ਹਿੰਦੂ ਔਰਤਾਂ ਨੂੰ ਜਬਰਨ ਆਪਣੀਆਂ ਬੇਗ਼ਮਾਂ ਤੇ ਰਖੇਲਾਂ ਬਣਾਉਣਾ ਅਰੰਭ ਕਰ ਦਿੱਤਾ ਅਤੇ ਇਸ ਤਰ੍ਹਾਂ ਹਿੰਦੂ ਔਰਤਾਂ ਦੀਆਂ ਮੰਡੀਆਂ ਲੱਗਣੀਆਂ ਸ਼ੁਰੂ ਹੋ ਗਈਆਂ। ਭਾਰਤ ਵਿੱਚ ਇੱਕ ਦੌਰ ਸਿੱਖ ਰਾਜ ਦਾ ਵੀ ਆਇਆ, ਜਦੋਂ ਖ਼ਾਲਸਾਈ ਰਾਜ ਦਾ ਪਰਚਮ ਹਿੰਦ ਦੀ ਸਰਜ਼ਮੀਨ ਤੇ 50 ਸਾਲਾਂ ਤਕ ਲਹਿਰਾਉਂਦਾ ਰਿਹਾ ਅਤੇ ਮਜ਼ਲੂਮ, ਬੇਵੱਸ ਤੇ ਪੈਰ ਦੀ ਜੁੱਤੀ ਬਣ ਚੁੱਕੀ ਔਰਤ ਨੇ ਕੁਝ ਸੁਖ ਦਾ ਸਾਹ ਲਿਆ। ਸਿੱਖ ਰਾਜ ਵਿੱਚ ਕਿਸੇ ਵੀ ਕੌਮ ਦੀ ਕਿਸੇ ਵੀ ਔਰਤ ਉੱਤੇ ਕੋਈ ਜ਼ੁਲਮ ਜਾਂ ਜਬਰਨ ਵਿਆਹ ਕਰਨ ਦੀ ਕੋਈ ਘਟਨਾ ਇਤਿਹਾਸ ਵਿੱਚ ਨਜ਼ਰ ਨਹੀਂ ਆਉਂਦੀ, ਪਰ ਹਾਂ ਇੱਕ ਘਟਨਾ, ਜੋ ਬੇਸ਼ੱਕ ਇੱਕ ਰਾਜੇ ਦੀ ਨਿੱਜੀ ਹੈ। ਫਿਰ ਵੀ ਕਈ ਵਾਰ ਪੜ੍ਹ ਕੇ ਦੁੱਖ ਹੁੰਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੀਆਂ ਬਹੁਤ ਸਾਰੀ ਰਾਣੀਆਂ ਸਨ, ਜਿਨ੍ਹਾਂ ਵਿੱਚੋਂ ਕਈਆਂ ਨੇ ਮਹਾਰਾਜੇ ਦੀ ਮੌਤ ਤੋਂ ਬਾਅਦ ਉਸ ਦੀ ਚਿਖਾ ਦੇ ਨਾਲ਼ ਹੀ ਸਤੀ (ਸੜਨ) ਦਾ ਬੱਜਰ ਗ਼ੁਨਾਹ ਕੀਤਾ ਸੀ। ਬੇਸ਼ੱਕ ਇਸ ਗ਼ਲਤ ਤੇ ਗੁਰਮਤਿ ਵਿਰੋਧੀ ਕੰਮ ਲਈ ਰਾਣੀਆਂ ਨੂੰ ਹਿੰਦੂ ਡੋਗਰਿਆਂ ਨੇ ਮਜਬੂਰ ਕੀਤਾ ਸੀ, ਜੋ ਸਿੱਖ ਰਾਜ ਤੇ ਧੋਖੇ ਨਾਲ਼ ਕਾਬਜ਼ ਹੋ ਚੁੱਕੇ ਸਨ। ਫਿਰ ਵੀ ਇਹ ਸਿੱਖ ਰਾਜ ਲਈ ਇੱਕ ਮਾੜੀ ਘਟਨਾ ਹੈ। ਸਿੱਖ ਕਦੀ ਵੀ ਧਰਮ ਜਾਂ ਜਾਤ-ਪਾਤ ਖੇਤਰੀਵਾਦ ਦੇ ਨਾਂ ਹੇਠ ਕਿਸੇ ਔਰਤ ਤੇ ਜ਼ੁਲਮ ਨਹੀਂ ਕਰਦਾ, ਨਾ ਹੀ ਸਹਾਰਦਾ ਹੈ, ਕਿਉਂਕਿ ਸਿੱਖਾਂ ਨੂੰ ਮਰਦ-ਏ-ਕਾਮਲ, ਬਾਬਾ-ਏ-ਕੌਮ ਬਾਬਾ ਗੁਰੂ ਨਾਨਕ ਸਾਹਿਬ ਦਾ ਹੁਕਮ ਹੈ:

'ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥' ਅਤੇ ਮੀਰੀ-ਪੀਰੀ ਦੇ ਮਾਲਕ ਦਾ ਹੁਕਮ ਹੈ 'ਔਰਤ ਇਮਾਨ ਹੈ'। ਜੇ ਮੁਗ਼ਲ ਹਾਕਮਾਂ ਨੇ ਹਿੰਦੂ ਔਰਤਾਂ ਨੂੰ ਗ਼ਜ਼ਨੀ ਦੀਆਂ ਮੰਡੀਆਂ ਰਾਹੀਂ ਅਰਬ ਦੇਸ਼ਾਂ ਵਿੱਚ ਦੋ ਦਿਨਾਰ (25 ਤੋਂ 60 ਪੈਸੇ ਵਿੱਚ) ਵੇਚਿਆ ਹੈ ਤਾਂ ਘੱਟ ਹਿੰਦੂ ਹਾਕਮਾਂ, ਪੁਜਾਰੀਆਂ ਨੇ ਵੀ ਨਾ ਕੀਤੀ। ਉਹਨਾਂ ਨੇ ਤਾਂ ਔਰਤ ਨੂੰ ਆਪਣੀ ਹਵਸ ਦਾ ਸ਼ਿਕਾਰ ਬਣਾਉਣ ਲਈ, 'ਦੇਵ ਦਾਸੀ' ਪ੍ਰਥਾ ਦੇ ਨਾਂ ਹੇਠ ਮੰਦਰਾਂ ਨੂੰ ਜਿਸਮ ਫ਼ਰੋਸ਼ੀ ਦੇ ਅੱਡਿਆਂ ਵਜੋਂ ਇਸਤੇਮਾਲ ਕੀਤਾ ਹੈ ਅਤੇ ਕਈਆਂ ਥਾਂਵਾਂ ਵਿੱਚ ਅੱਜ ਵੀ ਕੀਤਾ ਜਾ ਰਿਹਾ ਹੈ।

ਕਾਮਸੂਤਰ (ਹਿੰਦੂ) ਗ੍ਰੰਥ ਦਾ ਸਹਾਰਾ ਲੈ ਕੇ ਮੰਦਰਾਂ ਵਿੱਚ ਅਸ਼ਲੀਲ ਮੂਰਤੀਆਂ ਸਥਾਪਿਤ



ਕੀਤੀਆਂ ਗਈਆਂ ਅਤੇ ਪੁਜਾਰੀਆਂ ਨੇ ਹਿੰਦੂ ਜਨਤਾ ਨੂੰ ਮੂਰਖ ਬਣਾ ਕੇ ਉਹਨਾਂ ਤੋਂ ਕੁੜੀਆਂ ਦਾਨ ਵਜੋਂ ਪ੍ਰਾਪਤ ਕੀਤੀਆਂ, ਜਿਨ੍ਹਾਂ ਦਾ ਪੁਜਾਰੀਆਂ ਅਤੇ ਰਾਜਿਆਂ ਵੱਲੋਂ ਰੱਜ ਕੇ ਸ਼ੋਸ਼ਣ ਕੀਤਾ ਜਾਂਦਾ ਰਿਹਾ। ਦੱਖਣ ਭਾਰਤ ਵਿੱਚ ਅਤੇ ਰਾਮ ਰਹੀਮ ਤੇ ਆਸ਼ੂਤੋਸ਼, ਦਇਆਨੰਦ ਪਾਂਡੇ, ਜੋਤੀ ਪ੍ਰਕਾਸ਼, ਨਿਤਿਆਨੰਦ ਸੁਆਮੀ, ਆਸਾ ਰਾਮ ਵਰਗੇ ਕਈ ਸਾਧਾਂ ਦੇ ਡੇਰਿਆਂ ਵਿੱਚ ਤਾਂ ਅੱਜ ਵੀ ਇੰਞ ਹੀ ਹੋ ਰਿਹਾ ਹੈ। ਲਾ਼ਲਾ ਦੌਲਤ ਰਾਏ ਕਿਤਾਬ 'ਸਾਹਿਬੇ-ਕਮਾਲ ਗੁਰੂ ਗੋਬਿੰਦ ਸਿੰਘ' ਵਿੱਚ ਲਿਖਦਾ ਹੈ, "ਵੈਸ਼ਨਵ ਫ਼ਿਰਕੇ ਨੇ ਤਾਂ ਹੱਦ ਹੀ ਮੁਕਾ ਦਿੱਤੀ ਅਤੇ ਇਸ ਮਰਜ਼ ਨੂੰ ਘਾਤਕ ਰੂਪ ਦੇ ਦਿੱਤਾ। ਲੋਕ ਐਸ਼ ਵੱਲ ਅਜਿਹੇ ਖਿੱਚੇ ਗਏ ਕਿ ਅਰਾਮ-ਪ੍ਰਸਤੀ ਨੇ ਕੌਮੀ ਤਾਕਤ ਦਾ ਉੱਕਾ ਹੀ ਖ਼ਾਤਮਾ ਕਰ ਦਿੱਤਾ। ਤਨ, ਮਨ, ਧਨ ਸਭ ਕੁਝ ਬ੍ਰਾਹਮਣ (ਗੁਰੂ) ਨੂੰ ਅਰਪਣ ਕਰ ਕੇ (ਹਿੰਦੂ) ਕੌਮ ਕੇਵਲ ਲੰਗੋਟੀ ਵਿੱਚ ਰੰਗਰ਼ਲੀਆਂ ਮਾਣਨ ਲੱਗ ਪਈ।"

ਹਿੰਦੂ ਸਮਾਜ ਵਿੱਚ ਔਰਤਾਂ ਤੇ ਜ਼ੁਲਮ ਕਰਨ ਲਈ 'ਮਨੂੰ ਸਿਮ੍ਰਤੀ' ਇੱਕ ਤਰ੍ਹਾਂ ਨਾ਼ਲ 'ਲੀਗਲ ਸਰਟੀਫ਼ਿਕੇਟ' ਸਾਬਤ ਹੋਈ ਅਤੇ ਇਸਲਾਮ ਵਿੱਚ ਔਰਤ ਨੂੰ ਮੁਸਲਮਾਨਾਂ ਦੀ ਜਨਸੰਖਿਆ ਵਧਾਉਣ ਲਈ ਇੱਕ ਸਾਧਨ ਵਜੋਂ ਵਰਤਿਆ ਗਿਆ। ਇੱਕ ਮਰਦ ਨੂੰ ਚਾਰ ਔਰਤਾਂ ਨਾ਼ਲ ਨਿਕਾਹ ਕਰਨ ਦਾ ਅਧਿਕਾਰ ਦਿੱਤਾ ਗਿਆ ਅਤੇ ਇਸ ਤਰ੍ਹਾਂ ਔਰਤ ਪਰਦੇ ਦੀ ਗ਼ੁਲਾਮ ਬਣ ਕੇ ਰਹਿ ਗਈ। ਪੰਜ ਵਕਤ ਦੇ ਨਮਾਜ਼ੀ ਅਤੇ ਪੱਕੇ ਇਸਲਾਮੀ ਸ਼ਰ੍ਹਾ ਦੇ ਪਹਿਰੇਦਾਰ ਵਜੋਂ ਜਾਣੇ ਜਾਂਦੇ ਪਾਕਿਸਤਾਨੀ ਖੇਤਰ ਦੇ ਬਲੋਚਿਸਤਾਨ ਤੋਂ ਪਿਛਲੇ ਸਾਲ (2012) ਦੀ ਖ਼ਬਰ ਹੈ ਕਿ ਇੱਕ ਕਬੀਲੇ ਨੇ ਦੁਸ਼ਮਣੀ ਖ਼ਤਮ ਕਰਨ ਲਈ ਦੂਜੇ ਕਬੀਲੇ ਦੇ ਸਰਦਾਰ (ਆਗੂ) ਨੂੰ 4 ਤੋਂ 16 ਸਾਲ ਤਕ ਦੀਆਂ 13 ਕੁੜੀਆਂ ਦੇ ਕੇ ਸਮਝੌਤਾ ਕਰ ਲਿਆ ਹੈ। ਇੱਥੇ ਅਕਸਰ ਦੋ ਕਬੀਲੇ ਸਮਝੌਤਾ ਕਰਨ ਲਈ ਇੰਞ ਹੀ ਬੱਚੀਆਂ ਤੇ ਮੁਟਿਆਰਾਂ ਦਾ ਸੌਦਾ ਕਰਦੇ ਹਨ। ਇਹਨਾਂ ਦਿਨਾਂ ਵਿੱਚ ਹੀ ਭਾਰਤ ਦੇ ਉੱਤਰ ਪ੍ਰਦੇਸ਼ ਦੀ ਖ਼ਬਰ ਹੈ ਕਿ ਕੁਝ ਕਿਸਾਨਾਂ ਨੇ ਆਪਣੇ ਸਿਰ ਚੜ੍ਹੇ ਕਰਜ਼ੇ ਮਾ਼ਫ਼ ਕਰਵਾਉਣ ਲਈ ਜਗੀਰਦਾਰਾਂ ਨੂੰ ਆਪਣੀਆਂ ਔਰਤਾਂ/ਕੁੜੀਆਂ ਵੇਚ ਦਿੱਤੀਆਂ ਹਨ। ਜੋ ਲੋਕ ਆਪਣੀਆਂ ਧੀਆਂ, ਭੈਣਾਂ ਤੇ ਔਰਤਾਂ ਪ੍ਰਤੀ ਇਸ ਕਦਰ ਨੀਵੀਂ ਤੇ ਨੀਚ ਸੋਚ ਦੇ ਧਾਰਨੀ ਹਨ ਕਿ ਇਹਨਾਂ ਦੇ ਮਹਾਨ ਮਹਾਂਰਥੀਆਂ ਦੇ ਸਾਮ੍ਹਣੇ ਇਹਨਾਂ ਦੀ ਘਰਦੀ ਨੂੰ ਨਿਰਵਸਤਰ ਕੀਤਾ ਜਾ ਰਿਹਾ ਸੀ ਅਤੇ ਇਹ ਮਿੱਟੀ ਦੇ ਬੁੱਤ ਬਣੇ ਵੇਖਦੇ ਰਹੇ, ਅਜਿਹੇ ਲੋਕਾਂ ਤੋਂ ਕੋਈ ਵੀ ਗ਼ੈਰਤਮੰਦ ਮਨੁੱਖ ਆਪਣੀਆਂ ਧੀਆਂ-ਭੈਣਾਂ ਬਾਰੇ ਕੋਈ ਚੰਗੀ ਰਾਏ ਕਿਵੇਂ ਰੱਖ ਸਕਦਾ ਹੈ ?

1947 ਦੀ ਵੰਡ ਸਮੇਂ ਸਿੱਖ, ਮੁਸਲਿਮ ਤੇ ਹਿੰਦੂ, ਔਰਤਾਂ ਦਾ ਵੱਡੀ ਗਿਣਤੀ ਵਿੱਚ ਰੱਤ, ਪੱਤ, ਸੱਤ ਰੌਂਦਿਆ ਗਿਆ। ਫਿਰ ਭਾਰਤ ਅਜ਼ਾਦ ਹੋਇਆ ਤਾਂ ਇਹ ਅਜ਼ਾਦੀ ਸਿੱਖ ਅਤੇ ਦਲਿਤ ਔਰਤਾਂ ਲਈ ਮੁਗ਼ਲ/ਅੰਗਰੇਜ਼ ਹਾਕਮਾਂ ਦੇ ਰਾਜ ਕਾਲ ਤੋਂ ਵੀ ਵੱਧ ਜ਼ਾਲਮ ਤੇ ਜ਼ਨਾਹਕਾਰ ਸਾਬਤ ਹੋਈ ਹੈ। ਦਿੱਲੀ, ਕਾਨਪੁਰ, ਬੋਕਾਰੋ, ਜੰਮੂ ਅਤੇ ਪੰਜਾਬ ਵਿੱਚ ਉਹ ਹਜ਼ਾਰਾਂ ਸਿੱਖ ਔਰਤਾਂ, ਜਿਨ੍ਹਾਂ ਦੇ ਬੱਚੇ, ਪਤੀ, ਭਰਾਵਾਂ ਨੂੰ ਅੱਤਵਾਦ ਦੇ ਨਾਂ ਹੇਠ ਸਰਕਾਰੀ ਅੱਤਵਾਦ ਵੱਲੋਂ ਕਤਲ ਕੀਤਾ ਗਿਆ ਅਤੇ ਦਿੱਲੀ/ਪੰਜਾਬ ਵਿੱਚ ਔਰਤਾਂ ਨਾ਼ਲ ਗੈਂਗਰੇਪ ਕਰ ਕੇ ਉਹਨਾਂ ਦਾ ਧਾਰਮਿਕ, ਸਰੀਰਿਕ, ਮਾਨਸਿਕ, ਸਮਾਜਿਕ ਅਤੇ ਭਾਵਨਾਤਮਿਕ ਕਤਲ ਕੀਤਾ ਗਿਆ।

ਦੇਸ਼ ਦੀ ਰਾਜਧਾਨੀ ਅੰਦਰ ਸਿੱਖ ਬੱਚੀਆਂ ਦੀ ਰੱਤ ਡੋਲ੍ਹੀ ਗਈ ਅਤੇ ਪੱਤ ਲੁੱਟੀ ਗਈ, ਜਿਸ ਦਾ 29 ਸਾਲਾਂ ਤੋਂ ਉਹ ਇਨਸਾ਼ਫ਼ ਮੰਗ ਰਹੀਆਂ ਹਨ। ਜੋ ਸਿਆਸੀ ਪਾਰਟੀਆਂ ਅੱਜ ਸਿੱਖ ਔਰਤਾਂ ਨੂੰ ਇਨਸਾ਼ਫ਼ ਦਿਵਾਉਣ ਦਾ ਢੌਂਗ ਕਰ ਰਹੀਆਂ ਹਨ, ਉਹ ਖ਼ੁਦ ਮੁਸਲਮਾਨ, ਈਸਾਈ ਅਤੇ ਦਲਿਤ ਔਰਤਾਂ ਨਾ਼ਲ ਉਹ ਸਭ ਕੁਝ ਕਰ ਚੁੱਕੀਆਂ ਹਨ, ਜੋ ਸਿੱਖ ਔਰਤਾਂ ਨਾ਼ਲ ਹੋਇਆ ਹੈ।

ਅੱਜ ਸੰਸਾਰ ਵਿੱਚ ਸੋਚ ਤੇ ਤਕਨੀਕ ਵਿੱਚ ਵੱਡੀ ਤਬਦੀਲੀ ਆਈ ਹੈ, ਜਿਸ ਨਾ਼ਲ ਔਰਤਾਂ ਤੇ ਜ਼ੁਲਮ ਅਤੇ ਦੂਜੀਆਂ ਕੌਮਾਂ ਨੂੰ ਖ਼ਤਮ ਕਰਨ ਦੇ ਢੰਗ ਵੀ ਬਦਲ ਗਏ ਹਨ, ਜਿਸ ਵਿੱਚੋਂ ਮਨੋਵਿਗਿਆਨਕ ਢੰਗ ਸਭ ਤੋਂ ਵੱਧ ਘਾਤਕ ਹੈ, ਜਿਸ ਦੀ ਵਰਤੋਂ ਅੱਜ ਸਿੱਖ ਬੀਬੀਆਂ ਤੇ ਕੀਤੀ ਜਾ ਰਹੀ ਹੈ। ਇਸ ਦੇ ਜਵਾਬ ਵਿੱਚ ਸਿੱਖਾਂ ਨੂੰ ਵੀ ਸਦੀਆਂ ਪੁਰਾਣੇ ਢੰਗ ਤਰੀਕਿਆਂ ਦੀ ਥਾਂ ਨਵੀਨ ਤਕਨੀਕ ਪ੍ਰਨਾ਼ਲੀ ਨੂੰ ਵਰਤੋਂ ਵਿੱਚ ਲਿਆਉਣਾ ਚਾਹੀਦਾ ਹੈ ਅਤੇ ਬੁੱਧ ਮਤ ਵਾਂਗ ਭਾਰਤ 'ਚੋਂ ਸਿੱਖ ਕੌਮ ਨੂੰ ਖ਼ਤਮ ਕਰਨ ਦੇ ਹਿੰਦੂਰਾਸ਼ਟਰਵਾਦੀ ਤਾਕਤਾਂ ਦੇ ਨਾਪਾਕ ਇਰਾਦਿਆਂ ਨੂੰ ਹਮੇਸ਼ਾ ਲਈ ਠੱਲ੍ਹ ਪਾ ਦੇਣੀ ਚਾਹੀਦੀ ਹੈ।

★★★★★★★

# ਜੂਨ-ਨਵੰਬਰ 1984,
# ਜਦੋਂ ਸਿੱਖਾਂ ਦੀ ਜਬਰਨ ਨਸਲਕੁਸ਼ੀ ਕੀਤੀ ਗਈ

ਇੱਥੇ ਅਸੀਂ ਪ੍ਰਸਿੱਧ ਲੇਖਕਾਂ ਵੱਲੋਂ ਕਲਮਬੰਧ ਕੀਤੇ ਗਏ ਕੁਝ ਨਾ-ਮਾਤਰ ਹਵਾਲੇ ਤੇ ਗਵਾਹ ਪੇਸ਼ ਕਰ ਰਹੇ ਹਾਂ :-

## ਜੂਨ 1984

"ਫ਼ੌਜ ਨੇ ਬੱਚਿਆਂ ਅਤੇ ਔਰਤਾਂ ਤਕ ਨੂੰ ਵੀ ਬੇਰਹਿਮੀ ਨਾਲ਼ ਕਤਲ ਕੀਤਾ। ਜ਼ਿੰਦਾ ਬਚੇ ਕੁਝ ਲੋਕਾਂ ਨੇ ਮੈਨੂੰ ਦੱਸਿਆ ਕਿ ਜਵਾਨ ਔਰਤਾਂ ਅਤੇ ਲੜਕੀਆਂ ਨਾਲ਼ ਫ਼ੌਜ ਨੇ ਜਬਰ-ਜ਼ਿਨਾਹ ਕੀਤਾ ਅਤੇ ਇਹਨਾਂ 'ਚੋਂ ਕੁਝ ਨੂੰ ਮਾਰ ਦਿੱਤਾ ਗਿਆ. ਫਿਰ ਵੀ ਕੁਝ ਜ਼ਿੰਦਾ ਬਚ ਗਈਆਂ, ਜਿਨ੍ਹਾਂ ਆਪਣੀਆਂ ਦਰਦਨਾਕ ਹੱਡ-ਬੀਤੀਆਂ ਸੁਣਾਈਆਂ। ਇੱਕ 20 ਕੁ ਸਾਲ ਦੀ ਜਵਾਨ ਔਰਤ, ਜੋ ਲੁਧਿਆਣਾ ਦੀ ਸੈਂਟਰਲ ਜੇਲ੍ਹ 'ਚ ਬੰਦ ਸੀ, ਨੇ ਮੈਨੂੰ ਦਹਿਸ਼ਤ ਦੀ ਇੱਕ ਦਿਲ ਕੰਬਾਊ ਵਿਥਿਆ ਸੁਣਾਈ। ਉਸ ਦੇ ਪਤੀ ਨੇ ਇੱਕ ਨਵਾਂ ਟਰੱਕ ਖ਼ਰੀਦਿਆ ਸੀ। ਦੋ ਕੁ ਮਹੀਨੇ ਪਹਿਲਾਂ ਉਹਨਾਂ ਦੇ ਘਰ ਇੱਕ ਲੜਕਾ ਵੀ ਜਨਮਿਆ ਸੀ। ਇਸ ਲਈ ਉਸ ਦਾ ਪਤੀ ਆਪਣੀ ਦਾਦੀ ਸਮੇਤ ਸਾਰੇ ਪਰਿਵਾਰ ਨੂੰ ਦਰਬਾਰ ਸਾਹਿਬ ਮੱਥਾ ਟੇਕਣ ਲਈ ਲੈ ਗਿਆ। ਉਹ ਗਿਣਤੀ 'ਚ 14 ਜਣੇ ਸਨ। ਇਸ ਜਵਾਨ ਔਰਤ ਅਤੇ 80 ਕੁ ਸਾਲਾ ਦੀ ਦਾਦੀ ਤੋਂ ਛੁੱਟ ਬਾਕੀ ਸਭ ਨੂੰ ਖੂੰਖਾਰ ਭਾਰਤੀ ਫ਼ੌਜੀਆਂ ਨੇ ਗੋਲ਼ੀ ਮਾਰ ਦਿੱਤੀ। ਉਸ ਦੇ 2 ਮਹੀਨੇ ਦੇ ਬੱਚੇ ਨੂੰ ਵੀ ਉਸ ਦੀ ਗੋਦ ਵਿੱਚ ਹੀ ਗੋਲ਼ੀ ਲੱਗ ਗਈ। ਉਸ ਨਾਲ਼ ਵੀ ਜ਼ਬਰਦਸਤੀ (ਗੈਂਗਰੇਪ) ਕੀਤਾ ਗਿਆ ਅਤੇ ਫਿਰ ਫੌਜੀ ਕੈਂਪ ਵਿੱਚ ਲੈ ਜਾਇਆ ਗਿਆ। ਇੱਕ ਹੋਰ ਸ਼ਾਦੀਸ਼ੁਦਾ ਲੜਕੀ, ਜੋ ਲੁਧਿਆਣਾ ਜੇਲ੍ਹ 'ਚ ਹੀ ਸੀ, ਨਾਲ਼ (ਭਾਰਤੀ) ਫ਼ੌਜੀਆਂ ਨੇ ਗੈਂਗਰੇਪ ਕਰ ਕੇ ਮੂੰਹ ਕਾਲ਼ਾ ਕੀਤਾ। ਵਹਿਸ਼ਤ ਦੀ ਇੱਕ ਹੋਰ ਦਿਲ ਦਹਿਲਾਉਣ ਵਾਲੀ ਹਡ-ਬੀਤੀ ਖ਼ਾਲਸਾ ਸਕੂਲ ਪਾਉਂਟਾ ਸਾਹਿਬ ਦੀ ਇੱਕ ਸਿੱਖ ਅਧਿਆਪਕਾ, ਸਾਥੀ ਛੇ ਤੋਂ ਚੌਦਾਂ ਸਾਲ ਦੀ ਓਮਰ ਤਕ ਦੇ 65 ਬੱਚੇ ਲੈ ਕੇ ਬੱਸ ਰਾਹੀਂ 2 ਜੂਨ 1984 ਨੂੰ ਗੁਰੂ ਅਰਜਨ ਸਾਹਿਬ ਜੀ ਦਾ ਸ਼ਹੀਦੀ ਦਿਹਾੜਾ ਮਨਾਉਣ ਲਈ ਦਰਬਾਰ ਸਾਹਿਬ ਆਏ ਹੋਏ ਸਨ ਕਿ ਫ਼ੌਜ ਵੱਲੋਂ ਸਖ਼ਤ ਕਰਫ਼ਿਊ ਲਾਏ ਜਾਣ ਕਾਰਨ ਉਹ ਓਥੇ ਘਿਰ ਗਏ। ਬਚ ਨਿਕਲ਼ਣ ਦਾ ਕੋਈ ਵੀ ਰਸਤਾ ਨਾ ਹੋਣ ਕਾਰਨ ਉਹ ਗੁਰੂ ਰਾਮਦਾਸ ਸਰਾਂਅ ਦੇ ਹਾਲ ਕਮਰੇ 'ਚ ਘੁਸਤ ਗਏ। ਖ਼ੂਨ ਦੇ ਤਿਹਾਏ ਫ਼ੌਜੀ ਭੇੜੀਆਂ ਨੇ ਮਰਦ ਅਧਿਆਪਕ ਦੇ ਨਾਲ਼ 33 ਬੱਚਿਆਂ ਨੂੰ 5 ਅਤੇ 6 ਜੂਨ ਵਿਚਾਲੀ ਰਾਤ ਨੂੰ ਗੋਲ਼ੀਆਂ ਨਾਲ਼ ਭੁੰਨ ਸੁੱਟਿਆ। ਬਾਕੀ ਦੇ ਪਤਾ ਨਹੀਂ ਕਿਵੇਂ ਗੋਲ਼ੀਆਂ ਨਾਲ਼ ਦੀ ਮਾਰ ਤੋਂ ਚਮਤਕਾਰੀ ਤਰੀਕੇ ਨਾਲ਼ ਬਚ ਗਏ। ਇਹ ਜਵਾਨ ਅਧਿਆਪਕਾ, ਜਿਸ ਨੇ ਲੁਧਿਆਣਾ ਜੇਲ੍ਹ 'ਚੋਂ ਮੈਨੂੰ ਇਹ ਖ਼ੌਫ਼ਨਾਕ ਕਹਾਣੀ ਸੁਣਾਈ, ਉਸ ਨਾਲ਼ ਵੀ (ਗੈਂਗਰੇਪ) ਕਰ ਕੇ ਮੂੰਹ ਕਾਲ਼ਾ ਕੀਤਾ ਅਤੇ ਉਸ ਦੀ ਸਾਥਣ ਅਧਿਆਪਕਾ ਨੂੰ ਅਣਦੱਸੀ ਥਾਂ ਤੇ ਲੈ ਗਏ। ਮੈਂ ਜ਼ਿੰਦਾ ਬਚੇ ਨਾਜ਼ੁਕ ਉਮਰ ਦੇ 32 ਬੱਚਿਆਂ ਨੂੰ ਜੇਲ੍ਹ 'ਚ ਮਿਲ਼ਿਆ ਅਤੇ ਵੇਖਿਆ ਕਿ ਉਹ ਬਹੁਤ ਦਹਿਸ਼ਤਜ਼ਦਾ ਸਨ ਅਤੇ ਹਾਲੇ ਵੀ ਸਹਿਮੇ ਹੋਏ ਲੱਗਦੇ ਸਨ। ਮੈਂ ਵਹਿਸ਼ਤ ਦੀ ਇਹ ਭਿਅੰਕਰ ਅਤੇ ਖ਼ੌਫ਼ਨਾਕ ਕਹਾਣੀ ਸੁਣ ਕੇ ਹੱਕਾ-ਬੱਕਾ ਰਹਿ ਗਿਆ। ਮੈਂ ਕਦੇ ਕਿਆਸ ਵੀ ਨਹੀਂ ਸੀ ਕਰ ਸਕਦਾ ਕਿ ਭਾਰਤੀ ਫ਼ੌਜ ਏਨੀ ਨਿਰਦਈ, ਏਨੀ ਜ਼ਾਲਮ, ਏਨੀ ਰਾਖ਼ਸ਼ੀ ਅਤੇ ਏਨੀ ਚਰਿੱਤਰਹੀਣ ਵੀ ਹੋ ਸਕਦੀ ਹੈ ? ਕੀ ਨਾਜ਼ੁਕ ਉਮਰ ਦੇ ਇਹ ਮਸੂਮ ਬੱਚੇ ਅੱਤਵਾਦੀ ਅਤੇ ਦਹਿਸ਼ਤਵਾਦੀ ਸਨ?"




(ਏ.ਆਰ.ਦਰਸ਼ੀ ਸਾਬਕਾ ਪੀ.ਸੀ.ਐਸ.ਅਫ਼ਸਰ ਤੇ ਪੰਜਾਬ ਸਰਕਾਰ ਦੇ ਜਾਇੰਟ ਸਕੱਤਰ ਤੇ ਲੇਖਕ - 'ਜਾਂਬਾਜ਼ ਰਾਖਾ')

## ਨਵੰਬਰ 1984

"ਤ੍ਰਿਲੋਕਪੁਰੀ ਦੇ ਬਲਾਕ-32 ਦੀ 45 ਵਰ੍ਹੇ ਦੀ ਗੁਰਦੀਪ ਕੌਰ ਨੇ ਇਹ ਵਾਰਤਾ ਸੁਣਾਈ, ਉਸ ਦੀਆਂ ਅੱਖਾਂ ਸਾਮ੍ਹਣੇ ਉਸ ਦੇ ਪਤੀ ਅਤੇ ਤਿੰਨ ਪੁੱਤਰਾਂ ਨੂੰ ਬੇਰਹਿਮੀ ਨਾਲ਼ ਕਤਲ ਕੀਤਾ ਗਿਆ। ਉਸ ਦਾ ਪਤੀ ਓਥੇ ਇੱਕ ਛੋਟੀ ਜਿਹੀ ਦੁਕਾਨ ਕਰਦਾ ਸੀ। ਉਸ ਦਾ ਵੱਡਾ ਪੁੱਤਰ ਭਜਨ ਸਿੰਘ ਰੇਲਵੇ ਸਟੇਸ਼ਨ ਤੇ ਕੰਮ ਕਰਦਾ ਸੀ, ਦੂਜਾ ਇੱਕ ਰੇਡੀਓ ਮੁਰੰਮਤ ਦੀ ਦੁਕਾਨ ਕਰਦਾ ਸੀ ਤੇ ਤੀਜਾ ਸਕੂਟਰ (ਆਟੋ) ਚਲਾਉਂਦਾ ਸੀ। ਉਸ ਨੇ ਦੱਸਿਆ, "ਜਦ ਪਹਿਲੀ ਨਵੰਬਰ ਨੂੰ ਇੰਦਰਾ ਗਾਂਧੀ ਦਾ ਸਰੀਰ ਤੀਨ ਮੂਰਤੀ ਲਿਆਂਦਾ ਗਿਆ ਤਾਂ ਸਭ ਟੈਲੀਵਿਜ਼ਨ ਵੇਖ ਰਹੇ ਸਨ। ਸਵੇਰੇ ਅੱਠ ਵਜੇ ਤੋਂ ਮਿਰਤਕ ਸਰੀਰ ਨੂੰ ਸ਼ਰਧਾਂਜਲੀ ਭੇਟ ਕਰਨ ਵਾਲ਼ਿਆਂ ਦਾ ਦ੍ਰਿਸ਼ ਵਿਖਾਇਆ ਜਾ ਰਿਹਾ ਸੀ। ਦੁਪਹਿਰ ਨੂੰ ਮੇਰੇ ਬੱਚਿਆਂ ਨੇ ਕਿਹਾ- 'ਮਾਂ ਭੁੱਖ ਲੱਗੀ ਹੈ... ਰੋਟੀ ਪਕਾਓ...।' ਮੈਂ ਉਸ ਦਿਨ ਰੋਟੀ ਨਹੀਂ ਪਕਾਈ ਸੀ। ਮੈਂ ਕਿਹਾ, "ਪੁੱਤਰ ਸਭ ਲੋਕ ਮਾਤਮ ਮਨਾ ਰਹੇ ਨੇ... ਮੇਰਾ ਰੋਟੀ ਪਕਾਉਣ ਨੂੰ ਜੀਅ ਨਹੀਂ ਕਰਦਾ"।



ਇਸ ਤੋਂ ਝੱਟ ਪਿੱਛੋਂ ਹਮਲਾ ਸ਼ੁਰੂ ਹੋ ਗਿਆ। ਤਿੰਨ ਬੰਦੇ ਬਾਹਰ ਭੱਜੇ ਤੇ ਸਾੜ ਦਿੱਤੇ ਗਏ। ਮੇਰਾ ਸਭ ਤੋਂ ਛੋਟਾ ਪੁੱਤਰ ਮੇਰੇ ਨਾਲ਼ ਘਰ ਵਿੱਚ ਰਿਹਾ। ਉਸ ਨੇ ਆਪਣੇ ਕੇਸ ਕਟਾ ਲਏ, ਦਾੜ੍ਹੀ ਕੱਟ ਦਿੱਤੀ। ਪਰ ਏਨੇ ਵਿੱਚ ਧਾੜਵੀ ਅੰਦਰ ਆ ਗਏ। ਉਹ 14 ਤੋਂ 16 ਸਾਲਾਂ ਦੇ ਜਵਾਨ ਮੁੰਡੇ ਨੂੰ ਬਾਹਰ ਘਸੀਟਣ ਲੱਗੇ। ਉਹ ਮੇਰੇ ਪਿੱਛੇ ਲੁਕਿਆ ਹੋਇਆ ਸੀ। ਉਹਨਾਂ ਮੇਰੇ ਕੱਪੜੇ ਪਾੜ ਦਿੱਤੇ ਅਤੇ ਮੇਰੇ ਪੁੱਤਰ ਸਾਮ੍ਹਣੇ ਮੈਨੂੰ ਨੰਗੀ ਕਰ ਦਿੱਤਾ। ਜਦ ਇਹ ਗੁੰਡੇ ਮੇਰੀ ਪੱਤ ਲੁੱਟਣ ਲੱਗੇ ਤਾਂ ਮੇਰਾ ਪੁੱਤਰ ਰੋਣ ਲੱਗ ਪਿਆ। ਉਸ ਨੇ ਵਾਸਤਾ ਪਾਇਆ, 'ਬੜੇ ਭਾਈ ਐਸੇ ਮਤ ਕਰੋ, ਇਹ ਮੇਰੀ ਹੀ ਮਾਂ ਨਹੀਂ, ਤੁਮ੍ਹਾਰੀ ਭੀ ਮਾਂ ਕੀ ਤਰਹ ਹੈ' ਪਰ ਉਹਨਾਂ ਉਸੇ ਥਾਂ ਮੇਰੀ ਪੱਤ ਲੁੱਟੀ, ਮੇਰੇ ਘਰ 'ਚ ਮੇਰੇ ਪੁੱਤਰ ਦੇ ਸਾਮ੍ਹਣੇ। ਉਹ ਜਵਾਨ ਮੁੰਡੇ ਸਨ, ਸ਼ਾਇਦ ਅੱਠ ਹੋਣਗੇ। ਮੇਰੀ ਇੱਜ਼ਤ ਲੁੱਟ ਕੇ ਉਹ ਚਲੇ ਗਏ। ਮੈਂ ਆਪਣੇ ਪੁੱਤਰ ਨੂੰ ਲੈ ਕੇ ਤੀਵੀਆਂ ਵਿੱਚ ਜਾ ਬੈਠੀ। ਪਰ ਉਹ ਆਏ ਤੇ

ਮੇਰੇ ਪੁੱਤਰ ਨੂੰ ਘਸੀਟ ਕੇ ਲੈ ਗਏ। ਗਲ਼ੀ ਦੇ ਸਿਰੇ ਤੇ ਲਿਆ ਕੇ ਉਹਨਾਂ ਉਸ ਨੂੰ ਲਾਠੀਆਂ ਨਾਲ਼ ਮਾਰਿਆ ਤੇ ਮਿੱਟੀ ਦਾ ਤੇਲ ਪਾ ਕੇ ਉਸ ਨੂੰ ਜ਼ਿੰਦਾ ਸਾੜ ਦਿੱਤਾ। ਮੈਂ ਉਸ ਨੂੰ ਬਚਾਉਣ ਦੀ ਕੋਸ਼ਿਸ਼ ਕੀਤੀ, ਪਰ ਉਹਨਾਂ ਮੈਨੂੰ ਚਾਕੂ ਮਾਰ ਕੇ ਮੇਰੀ ਬਾਂਹ ਤੋੜ ਦਿੱਤੀ। ਮੈਂ ਉਸ ਵੇਲ਼ੇ ਬਿਲਕੁਲ ਨੰਗੀ ਸਾਂ...। ਮੈਂ ਕਿਸੇ ਤਰ੍ਹਾਂ ਇੱਕ ਚਾਦਰ ਲੱਭ ਕੇ ਆਪਣੇ ਦੁਆਲ਼ੇ ਲਪੇਟ ਲਈ। ਜੇ ਮੇਰੇ ਸਰੀਰ ਤੇ ਇੱਕ ਵੀ ਕੱਪੜਾ ਹੁੰਦਾ ਤਾਂ ਮੈਂ ਜਾ ਕੇ ਆਪਣੇ ਪੁੱਤਰ ਉੱਤੇ ਡਿੱਗ ਕੇ ਉਸ ਨੂੰ ਬਚਾਉਣ ਦਾ ਯਤਨ ਕਰਦੀ। ਮੈਂ ਆਪਣੇ ਟੱਬਰ ਵਿੱਚੋਂ ਘੱਟੋ-ਘੱਟ ਇੱਕ ਨੂੰ ਤਾਂ ਬਚਾਉਂਦੀ, ਚਾਰਾਂ ਵਿੱਚੋਂ ਇੱਕ ਵੀ ਨਹੀਂ ਰਿਹਾ।"

ਗੁਰਦੀਪ ਕੌਰ ਦੇ ਕਹਿਣ ਅਨੁਸਾਰ ਉਸ ਦੇ ਗੁਆਂਢ 'ਚੋਂ ਕੋਈ ਸਿੱਖ ਤੀਵੀਂ ਅਜਿਹੀ ਬੇਪਤੀ ਤੋਂ ਨਹੀਂ ਬਚੀ। 9-10 ਵਰ੍ਹਿਆਂ ਦੀਆਂ ਕੁੜੀਆਂ ਨਾਲ਼ ਵੀ ਬਲਾਤਕਾਰ ਕੀਤੇ ਗਏ। ਉਸ ਨੇ ਅੱਖੀਂ ਕੁਝ ਅਜਿਹੀਆਂ ਘਟਨਾਵਾਂ ਵੇਖੀਆਂ। ਧਾੜਵੀ ਪਹਿਲਾਂ ਮਰਦਾਂ ਨੂੰ ਘਰੋਂ ਬਾਹਰ ਖਿੱਚ ਕੇ ਸਾੜ ਦਿੰਦੇ, ਫਿਰ ਉਹ ਔਰਤਾਂ ਨੂੰ ਘਸੀਟ ਕੇ ਬਾਹਰ ਲੈ ਜਾਂਦੇ। ਜਦ ਘਰ ਲੁੱਟਦੇ ਤਾਂ ਔਰਤਾਂ ਨਾਲ਼ ਕਈ-ਕਈ ਵਾਰ ਬਲਾਤਕਾਰ ਕਰਦੇ। ਬਹੁਤ ਸਾਰੀਆਂ ਔਰਤਾਂ ਇਹ ਗੱਲ ਨਹੀਂ ਮੰਨਣਗੀਆਂ, ਕਿਉਂਕਿ ਜਿਵੇਂ ਗੁਰਦੀਪ ਕੌਰ ਕਹਿੰਦੀ ਹੈ, 'ਜੇ ਕੁਆਰੀਆਂ ਕੁੜੀਆਂ ਇਹ ਮੰਨ ਲੈਣ ਕਿ ਉਹਨਾਂ ਦਾ ਸੱਤ ਭੰਗ ਹੋ ਚੁੱਕਾ ਹੈ ਤਾਂ ਉਹ ਸਾਰੀ ਉਮਰ ਵਿਆਹੇ ਬਿਨਾਂ ਰਹਿਣਗੀਆਂ। ਅਜਿਹੀਆਂ ਕੁੜੀਆਂ ਨਾਲ਼ ਵਿਆਹ ਕੌਣ ਕਰੇਗਾ ? ਇਸ ਲਈ ਜ਼ਿਆਦਾ ਪਰਿਵਾਰ ਇਹ ਗੱਲ ਨਹੀਂ ਸਨ ਮੰਨਦੇ। ਤਾਂ ਮੈਂ ਗੁਰਦੀਪ ਕੌਰ ਨੂੰ ਪੁੱਛਿਆ- "ਤੂੰ ਇਹ ਗੱਲ ਕਿਉਂ ਸੁਣਾ ਰਹੀ ਹੈਂ ? ਕੀ ਮੈਂ ਇਹ ਸਭ ਕੁਝ ਛਾਪ ਦਿਆਂ ?" ਉਸ ਨੇ ਕਿਹਾ- "ਜ਼ਰੂਰ ਮੇਰਾ ਬਿਆਨ ਪ੍ਰਕਾਸ਼ਿਤ ਕੀਤਾ ਜਾਏ। ਜਿਨ੍ਹਾਂ ਘਰਾਂ ਵਿੱਚ ਕੋਈ ਮਰਦ ਬਚ ਗਿਆ ਹੈ, ਉਹਨਾਂ ਦੀਆਂ ਤੀਵੀਆਂ ਲੋਕਾਂ ਵਿੱਚ ਇਹ ਹਕੀਕਤ ਨਹੀਂ ਦੱਸ ਸਕਦੀਆਂ, ਕਿਉਂਕਿ ਜੋ ਇਸ ਨਾਲ਼ ਉਹਨਾਂ ਦੇ ਮਰਦਾਂ ਦਾ ਨਿਰਾਦਰ ਹੋਵੇਗਾ। ਮੇਰਾ ਹੁਣ ਕੋਈ ਮਰਦ ਨਹੀਂ ਰਿਹਾ। ਮੇਰੀ ਧੀ ਨੂੰ ਵੀ ਵਿਧਵਾ ਕਰ ਦਿੱਤਾ ਹੈ। ਮੇਰੀ ਧੀ ਨੂੰ, ਜਿਸ ਦੇ ਤਿਨ ਬੱਚੇ ਹਨ, ਉਹ ਵੀ ਵਿਧਵਾ ਹੈ। ਇੱਕ ਨੂੰਹ, ਜਿਹੜੀ ਕੇਵਲ ਡੇਢ ਮਹੀਨਾ ਹੋਇਆ ਵਿਆਹ ਕੇ ਲਿਆਂਦੀ ਸੀ, ਉਹ ਵੀ ਵਿਧਵਾ ਹੋ ਗਈ ਹੈ। ਮੇਰਾ ਹੁਣ ਕੀ ਰਹਿ ਗਿਆ ਹੈ ? ਇਸ ਲਈ ਮੈਂ ਸਭ ਕੁਝ ਦੱਸਣਾ ਚਾਹੁੰਦੀ ਹਾਂ..."।

ਬਲਾਤਕਾਰੀਆਂ ਨੇ ਬੁੱਢੀ ਅਤੇ ਜਵਾਨ ਤੀਵੀਂ ਦਾ ਫ਼ਰਕ ਨਹੀਂ ਵੇਖਿਆ। ਨੰਦ ਨਗਰੀ ਵਿੱਚ 80 ਵਰ੍ਹੇ ਦੀ ਬੁੱਢੀ ਨੇ ਇੱਕ ਸਮਾਜ ਸੇਵਕ ਨੂੰ ਦੱਸਿਆ ਕਿ ਉਸ ਨਾਲ਼ ਵੀ ਬਲਾਤਕਾਰ ਹੋਇਆ ਸੀ। ਤ੍ਰਿਲੋਕਪੁਰੀ ਵਿੱਚ ਕਈ ਬੁੱਢੀਆਂ ਨਾਲ਼ ਉਹਨਾਂ ਦੇ ਟੱਬਰਾਂ ਦੇ ਸਾਮ੍ਹਣੇ ਵਾਰ-ਵਾਰ ਬਲਾਤਕਾਰ ਹੋਇਆ। ਮਨੋਰਥ ਤੀਵੀਆਂ ਦਾ ਅਜਿਹਾ ਤ੍ਰਿਸਕਾਰ ਕਰਨਾ ਸੀ, ਤਾਂ ਕਿ ਉਹ ਆਪਣੇ ਆਪ ਨੂੰ ਮਨੁੱਖ ਹੀ ਨਾ ਸਮਝ ਸਕਣ। ਜ਼ਿਆਦਾਤਰ ਬਲਾਤਕਾਰ ਓਦੋਂ ਕੀਤੇ ਗਏ, ਜਦੋਂ ਔਰਤਾਂ ਦੇ ਪਤੀਆਂ, ਪੁੱਤਰਾਂ ਜਾਂ ਭਰਾਵਾਂ ਦੇ ਸਰੀਰ ਉਹਨਾਂ ਦੇ ਸਾਮ੍ਹਣੇ ਸੜ ਰਹੇ ਸਨ ਤੇ ਉਹਨਾਂ ਦੇ ਘਰ ਸ਼ਮਸ਼ਾਨ ਦਾ ਰੂਪ ਧਾਰਨ ਕਰ ਚੁੱਕੇ ਸਨ। 20 ਕੁ ਸਾਲ ਦੀ ਜਵਾਨ ਲਾੜੀ 'ਬੇਬੀ' ਨਾਲ਼ ਕਈ ਵਾਰ ਬਲਾਤਕਾਰ ਹੋਇਆ। ਉਸ ਦੇ ਵਿਆਹ ਨੂੰ ਇੱਕ ਸਾਲ ਵੀ ਨਹੀਂ ਸੀ ਹੋਇਆ, ਉਸ ਦਾ ਪਤੀ ਰਿਕਸ਼ਾ ਚਲਾਉਂਦਾ ਸੀ ਤੇ ਕਦੇ ਕਦੇ ਥ੍ਰੀ-ਵੀਲਰ। ਉਹ ਕਹਿੰਦੀ, "ਸਾਡੇ ਟੱਬਰ ਵਿੱਚ ਛੇ ਜੀਅ ਸਨ, ਪਤੀ ਤੇ ਮੇਰੇ ਦੋਵੇਂ ਜੇਠ ਮਾਰ ਦਿੱਤੇ ਗਏ। ਹੁਣ ਅਸੀਂ ਤਿੰਨ ਤੀਵੀਆਂ ਹੀ ਰਹਿ ਗਈਆਂ ਹਾਂ। ਸ਼ਾਮ 4 ਵਜੇ ਸਾਡੇ ਮਕਾਨ ਤੇ ਹਮਲਾ ਕੀਤਾ ਗਿਆ ਤੇ ਸਾਰੀ ਰਾਤ ਲੜਾਈ ਹੁੰਦੀ ਰਹੀ। ਮੇਰੇ ਪਤੀ ਨੂੰ ਪਹਿਲਾਂ ਕੁੱਟਿਆ ਗਿਆ ਤੇ ਫਿਰ ਸਾੜ ਦਿੱਤਾ ਗਿਆ। ਮੈਂ ਬੈਠੀ ਰੋ ਰਹੀ ਸਾਂ, ਜਦ ਇੱਕ ਵੱਡਾ ਟੋਲਾ ਆਇਆ ਤੇ ਮੈਨੂੰ ਘਸੀਟ ਕੇ ਲੈ ਗਿਆ। ਉਹ ਮੈਨੂੰ ਬਲਾਕ-32 ਦੇ ਸਾਮ੍ਹਣੇ ਝੁੱਗੀਆਂ ਵਿੱਚ ਲੈ ਗਏ ਤੇ ਮੇਰੇ ਨਾਲ਼ ਮੂੰਹ ਕਾਲ਼ਾ (ਗੈਂਗਰੇਪ) ਕੀਤਾ। ਉਹਨਾਂ ਮੇਰੇ ਕੱਪੜੇ ਪਾੜ ਸੁੱਟੇ, ਦੰਦਾਂ ਨਾਲ਼ ਵੱਢਿਆ ਤੇ ਨਹੁੰਦਰਾਂ ਮਾਰੀਆਂ। 10 ਵਜੇ ਰਾਤ ਨੂੰ ਲੈ ਕੇ ਗਏ ਤੇ ਸਵੇਰੇ 3 ਵਜੇ ਛੱਡਿਆ। ਮੈਂ ਜਦੋਂ ਵਾਪਸ ਆਈ ਤਾਂ ਬਿਲਕੁਲ ਨੰਗੀ ਸਾਂ, ਜਿਵੇਂ ਬੱਚਾ ਮਾਂ ਦੇ ਪੇਟ 'ਚੋਂ ਜੰਮਦਾ ਹੈ। ਉਹ ਮੇਰੇ ਤਨ ਤੇ ਇੱਕ ਕੱਪੜਾ ਵੀ ਨਹੀਂ ਛੱਡ ਕੇ ਗਏ। ਸੜਕ ਤੇ ਮੈਨੂੰ ਕਿਸੇ ਦੀ ਚਾਦਰ ਮਿਲ਼ੀ। ਮੈਂ ਚਾਦਰ ਵਲ੍ਹੇਟ ਕੇ ਪਿੰਡ ਚਿੱਲਾ ਵੱਲ ਤੁਰ ਪਈ, ਓਥੇ ਮੈਂ ਆਪਣੇ ਰਿਸ਼ਤੇਦਾਰਾਂ ਤੋਂ ਕੁਝ ਕੱਪੜੇ ਲਏ..."।

(ਧੰਨਵਾਦ ਸਹਿਤ-ਸਿੱਖ ਸ਼ਹਾਦਤ ਵਿੱਚ ਛਪੀ ਲੇਖਕ 'ਮਧੂ ਕਿਸ਼ਵਰ' ਦੀ ਰਿਪੋਰਟ 'ਚੋਂ)

"ਮਾਤਾ ਹਰਨਾਮ ਕੌਰ ਦੇ ਦੋਵੇਂ ਪੁੱਤਰ ਅਤੇ ਤੀਜਾ ਉਸ ਦਾ ਪਤੀ ਬਜ਼ਾਰ ਵਿੱਚ ਸਾੜ ਕੇ ਰਾਖ ਕਰ ਦਿੱਤੇ। ਨੂੰਹਾਂ ਅਤੇ ਪੁੱਤਰ ਨੂੰ ਉਸ ਦੀਆਂ ਅੱਖਾਂ ਸਾਮ੍ਹਣੇ ਬੇ-ਇੱਜ਼ਤ ਕਰ ਕੇ ਮਾਰ ਦਿੱਤਾ। ਉਸ ਦਾ ਇੱਕ ਪੋਤਾ ਤੇ ਪੋਤੀ ਵੀ ਇਸ ਜ਼ੁਲਮ ਦੀ ਹਨੇਰੀ ਵਿੱਚ ਖ਼ਤਮ ਕਰ ਦਿੱਤੇ ਗਏ। ਮਾਤਾ ਹਰਨਾਮ ਕੌਰ ਦੀਆਂ ਅੱਖਾਂ ਦੇ



ਸਾਮ੍ਹਣੇ ਸਭ ਤੋਂ ਪਹਿਲਾ ਹਮਲਾ ਉਸ ਦੇ ਚਾਰ ਸਾਲ ਦੇ ਪੋਤੇ ਤੇ ਕੀਤਾ ਗਿਆ। ਉਸ ਤੋਂ ਬਾਅਦ ਇੱਕ-ਇੱਕ ਕਰ ਕੇ ਸਾਰੇ ਪਰਿਵਾਰ ਦੇ ਜੀਆਂ ਨੂੰ ਖ਼ਤਮ ਕਰ ਦਿੱਤਾ। ਇਕੱਲੀ ਹਰਨਾਮ ਕੌਰ ਨੂੰ ਉਸ ਦੇ ਪਰਿਵਾਰ ਦੇ ਮੈਂਬਰਾਂ ਦੀ ਮੌਤ ਦਾ ਤਮਾਸ਼ਾ ਵਿਖਾਉਣ ਲਈ ਜਿਊਂਦੀ ਰੱਖਿਆ ਗਿਆ। ਉਸ ਦੇ 19 ਸਾਲਾਂ ਦੇ ਪੁੱਤਰ ਦੇ ਪਹਿਲਾਂ ਕੇਸ ਕਤਲ ਕਰ ਦਿੱਤੇ, ਫਿਰ ਉਸ ਦਾ ਸਿਰ ਧੜ ਨਾਲ਼ੋਂ ਅਲੱਗ ਕਰ ਕੇ ਅੱਗ ਲਾ ਦਿੱਤੀ ਗਈ। ਬਾਅਦ ਵਿੱਚ ਹਰਨਾਮ ਕੌਰ ਨੂੰ ਕੁੱਟ ਕੇ ਅੱਧਮਰੀ ਕਰ ਕੇ ਸੁੱਟ ਗਏ...।

(ਹਰਪਾਲ ਕੌਰ ਘਨੌਰੀ ਕਲਾਂ ਦੇ 'ਵੰਗਾਰ' ਵਿੱਚ ਛਪੇ ਲੇਖ ਵਿੱਚੋਂ ਧੰਨਵਾਦ ਸਹਿਤ)

ਮੈਂ ਜੂਨ 84 ਦਰਬਾਰ ਸਾਹਿਬ ਵਿਖੇ ਭਾਰਤੀ ਫ਼ੌਜ ਵੱਲੋਂ ਹਮਲੇ ਦੌਰਾਨ ਸਿੱਖ ਬੱਚੀਆਂ ਦੀ ਲੁੱਟੀ ਗਈ ਆਬਰੂ ਦੇ ਵੀ ਕੁਝ ਹਵਾਲੇ ਦੇ ਕੇ ਦੱਸਣਾ ਚਾਹੁੰਦਾ ਸੀ ਕਿ ਸਿੱਖਾਂ ਪ੍ਰਤੀ ਹਿੰਦੂ ਰਾਸ਼ਟਰਵਾਦੀ ਤਾਕਤਾਂ ਦੇ ਸੀਨੇ ਵਿੱਚ ਕਿੰਨਾ ਜ਼ਹਿਰ ਭਰਿਆ ਹੈ, ਪਰ ਕਿਤਾਬਚੇ ਦਾ ਅਕਾਰ ਵੱਡਾ ਹੋਣ ਦੇ ਖ਼ਿਆਲ ਨੂੰ ਮੁੱਖ ਰੱਖਦੇ ਹੋਏ ਬੇਨਤੀ ਕਰਦਾ ਹਾਂ ਕਿ ਆਪ ਜੀ ਇਸ ਬਾਰੇ ਏ.ਆਰ.ਦਰਸ਼ੀ ਦੀ ਕਿਤਾਬ 'ਜਾਂਬਾਜ਼ ਰਾਖਾ' ਜਾਂ ਫਿਰ ਦਾਸ ਦੀ ਛਪ ਕੇ ਆ ਰਹੀ ਨਵੀਂ ਕਿਤਾਬ 'ਬਗ਼ਾਵਤ 1984' ਵਿੱਚ ਇਹਨਾਂ ਦਰਦਨਾਕ ਕਹਾਣੀਆਂ ਨੂੰ ਪੜ੍ਹ ਕੇ ਆਪਣੇ ਭਰਮ ਭੁਲੇਖੇ ਦੂਰ ਕਰ ਸਕਦੇ ਹੋ।

'ਹਿੰਦ ਦੀ ਚਾਦਰ' ਕਹੇ ਜਾਂਦੇ ਗੁਰੂ ਦੀਆਂ ਧੀਆਂ ਨੂੰ ਉਸੇ ਦਿੱਲੀ ਵਿੱਚ, ਜਿੱਥੇ ਹਿੰਦੂ ਮਤ ਦੀ ਰਾਖੀ ਲਈ ਗੁਰੂ ਤੇਗ ਬਹਾਦਰ ਜੀ ਨੇ ਸ਼ਹਾਦਤ ਦਿੱਤੀ ਸੀ, ਅੱਜ ਉਸੇ ਹਿੰਦੂ ਫ਼ਿਰਕੇ ਵੱਲੋਂ ਹਿੰਦੂ ਹਾਕਮਾਂ ਦੇ ਹੁਕਮ ਤੇ ਹਜ਼ਾਰਾਂ ਸਿੱਖ ਔਰਤਾਂ ਦੀ ਆਬਰੂ ਨੂੰ ਤਾਰ-ਤਾਰ ਕੀਤਾ ਗਿਆ, ਜਿਸ ਹਿੰਦੂ ਫ਼ਿਰਕੇ ਅਤੇ ਫ਼ਿਰਕੇ ਦੀਆਂ ਮਾਂਵਾਂ, ਭੈਣਾਂ, ਧੀਆਂ ਨੂੰ ਸਿੱਖ ਜਾਨ ਦੀ ਬਾਜ਼ੀ ਲਾ ਕੇ ਬਚਾਉਂਦੇ ਰਹੇ। ਏਨਾ ਕੁਝ ਹੋ ਜਾਣ ਤੇ ਕਿਵੇਂ ਕਿਹਾ ਜਾ ਸਕਦਾ ਹੈ ਕਿ ਸਿੱਖ ਭਾਰਤ ਵਿੱਚ ਮਹਿਫ਼ੂਜ਼ ਹਨ ? ਅੱਜ ਦਾ ਕੌੜਾ ਸੱਚ ਇਹ ਹੈ ਕਿ ਸਿੱਖਾਂ ਨੂੰ ਬ੍ਰਾਹਮਣਵਾਦ ਦੀ ਮਾਨਸਿਕ ਗ਼ੁਲਾਮੀ ਤੋਂ ਅਜ਼ਾਦ ਹੋਣ ਲਈ ਸਿੱਖ ਸਿਧਾਂਤਾਂ ਨੂੰ ਜੀਵਨ ਦਾ ਹਿੱਸਾ ਬਣਾ ਕੇ ਆਪਣੇ ਅਲੱਗ ਦੇਸ਼ ਬੇਗ਼ਮਪੁਰਾ/ਖ਼ਾਲਿਸਤਾਨ ਲਈ ਯਤਨਸ਼ੀਲ ਹੋਣਾ ਹੀ ਪੈਣਾ ਹੈ। ਇਸ ਤੋਂ ਬਿਨਾਂ ਸਿੱਖਾਂ ਦਾ ਅਤੇ ਸਿੱਖੀ ਦਾ ਭਾਰਤ ਵਿੱਚ ਬਚਣਾ ਬਹੁਤ ਮੁਸ਼ਕਲ ਨਜ਼ਰ ਆ ਰਿਹਾ ਹੈ।

## ਖਾੜਕੂ ਲਹਿਰ ਵੇਲ਼ੇ ਸਿੱਖ ਬੀਬੀਆਂ ਤੇ ਹੋਏ ਜ਼ੁਲਮ - ਇੱਕ ਨਜ਼ਰ



ਅਸੀਂ ਮੁਗ਼ਲ ਕਾਲ ਦਾ ਇਤਿਹਾਸ ਤਾਂ ਅਕਸਰ ਗੁਰਦੁਆਰਿਆਂ ਵਿੱਚ ਪ੍ਰਚਾਰਕਾਂ ਕੋਲ਼ੋਂ ਸੁਣਦੇ ਹੀ ਰਹਿੰਦੇ ਹਾਂ। ਕਿਵੇਂ ਸਾਡੀਆਂ ਪੁਰਾਤਨ ਸਿੱਖ ਬੀਬੀਆਂ ਨੇ ਜੇਲ੍ਹਾਂ ਕੱਟੀਆਂ ਅਤੇ ਬੱਚਿਆਂ ਦੇ ਟੋਟੇ ਕਰਵਾ ਕੇ ਹਾਰ ਗਲ਼ਾਂ ਵਿੱਚ ਪਵਾਏ, ਪਰ ਸਿੱਖੀ ਸਿਦਕ ਨਹੀਂ ਹਾਰਿਆ। ਸਿੱਖ ਬੀਬੀਆਂ ਨੇ ਕਿਸੇ ਮੁਗ਼ਲ ਹਾਕਮ ਦੀ ਸੇਜ ਨੂੰ ਸਵੀਕਾਰ ਨਾ ਕੀਤਾ, ਭਾਵੇਂ ਕਿ ਉਹਨਾਂ ਨੂੰ ਜਿਊਂਦਿਆਂ ਸਾੜਨ ਦੀ ਸਜ਼ਾ ਤੇ ਉਹਨਾਂ ਦੀਆਂ ਝੋਲ਼ੀਆਂ ਵਿੱਚ ਪਏ ਉਹਨਾਂ ਦੇ ਬੱਚਿਆਂ ਦੇ ਟੋਟੇ ਕਰ ਦਿੱਤੇ ਗਏ, ਸਵਾ ਸਵਾ ਮਣ ਚੱਕੀਆਂ ਪਿਸਾਈਆਂ ਗਈਆਂ, ਭੁੱਖੇ ਕੁੱਤਿਆਂ ਅੱਗੇ ਸੁੱਟਿਆ ਗਿਆ, ਪਰਿਵਾਰਾਂ ਦੇ ਪਰਿਵਾਰ ਕਤਲ ਕਰ ਦਿੱਤੇ ਗਏ, ਪਰ ਮੁਗ਼ਲ ਹਾਕਮ ਸਿੱਖ ਬੀਬੀਆਂ ਨੂੰ ਆਪਣੇ ਮਹਿਲਾਂ ਦੀ ਰੌਣਕ ਬਣਾਉਣ ਵਿੱਚ ਸਫਲ ਨਾ ਹੋ ਸਕੇ, ਇਸ ਹਕੂਮਤੀ ਅੱਤਵਾਦ ਦੇ ਦੌਰ ਵਿੱਚ ਸਿੱਖਾਂ ਉੱਤੇ ਜ਼ੁਲਮ ਕਰਨ ਵਿੱਚ ਮੁਗ਼ਲਾਂ ਦੇ ਨਾਲ਼ ਜਸਪਤ ਰਾਏ-ਲਖਪਤ ਰਾਏ ਵਰਗੇ ਹਿੰਦੂ ਅਹਿਲਕਾਰ ਵੀ ਸ਼ਾਮਲ ਸਨ।

ਅੰਗਰੇਜ਼ਾਂ ਦਾ ਰਾਜ ਕਾਲ ਆਇਆ, ਉਸ ਵੇਲ਼ੇ ਅਜਿਹਾ ਬਹੁਤਾ ਕੁਝ ਨਹੀਂ ਹੋਇਆ। ਅਸੀਂ ਹੁਣ ਗੱਲ ਸਿੱਧੀ ਭਾਰਤ ਦੀ ਅਜ਼ਾਦੀ ਤੋਂ ਬਾਅਦ ਦੀ ਕਰਦੇ ਹਾਂ। ਜਿਸ ਅਜ਼ਾਦੀ ਲਈ ਸਿੱਖਾਂ ਨੇ 88 ਪ੍ਰਤੀਸ਼ਤ

ਕੁਰਬਾਨੀਆਂ ਦਿੱਤੀਆਂ ਤੇ ਦੇਸ਼ ਅਜ਼ਾਦ ਹੋਇਆ। ਜੋ ਅਜ਼ਾਦੀ ਮਿਲ਼ੀ, ਉਸ ਦੀ ਚਰਚਾ-ਕਥਾ ਗੁਰਦੁਆਰਿਆ ਵਿੱਚ ਬਹੁਤ ਘੱਟ ਹੁੰਦੀ ਹੈ। ਇਸ ਵੇਲ਼ੇ ਪੰਜਾਬ ਅਤੇ ਦੇਸ਼ ਭਰ ਦੀ ਜ਼ੁਲਮੀ ਦਾਸਤਾਨਾਂ ਵਿੱਚੋਂ 'ਸਿੱਖ ਨਾਰੀ ਮੰਚ ਵੱਲੋਂ ਪੰਜਾਬ ਅਜ਼ਾਦੀ ਲਹਿਰ ਦੇ ਸੰਘਰਸ਼ ਦੌਰਾਨ ਸਿੱਖ ਬੀਬੀਆਂ ਤੇ ਹੋ ਰਹੇ ਜ਼ੁਲਮਾਂ ਤੇ ਆਧਾਰਿਤ ਤਿਆ ਕੀਤੀ ਗਈ ਰਿਪੋਰਟ, ਜੋ ਕਾਫ਼ੀ ਲੰਮੀ ਚੌੜੀ ਹੈ, ਵਿੱਚੋਂ ਕੁਝ ਹਿੱਸਾ ਧੰਨਵਾਦ ਸਹਿਤ ਛਾਪ ਰਹੇ ਹਾਂ-

"ਬੀਤਿਆ ਵਰ੍ਹਾ ਪੰਜਾਬੀ ਔਰਤਾਂ ਲਈ ਚੁਣੌਤੀਆਂ ਭਰੇ ਹਾਲਾਤ ਦੀ ਸੜਦੀ ਧੁੱਪ ਵਿੱਚ ਨੰਗੇ ਖੜ੍ਹ ਦਾ ਵਰ੍ਹਾ ਸੀ। ਸੰਗੀਨਾਂ ਦੀ ਛਾਂ ਹੇਠ ਵੱਸਦੇ ਪੰਜਾਬ ਵਿੱਚ ਪੁਲੀਸ ਤਸ਼ੱਦਦ ਆਪਣੇ ਸਭ ਹੱਦ-ਬੰਨੇ ਟੱਪ ਕੇ ਵਹਿਸ਼ਤ ਦਾ ਨੰਗਾ ਨਾਚ ਵਿਖਾ ਰਿਹਾ ਹੈ। ਇਹੋ ਜਿਹੇ ਸਮੇਂ ਸਾਰੇ ਕਾਲ਼ੇ ਕਨੂੰਨ, ਜੇਲ੍ਹ ਕਚਹਿਰੀਆਂ ਦੇ ਦਹਿਸ਼ਤ ਦੇ ਬਾਵਜੂਦ ਸਰਕਾਰੀ ਦਹਿਸ਼ਤ ਡਰੋਂ ਛਾਈ ਚੁੱਪ ਨੂੰ ਚੀਰ ਕੇ ਅਸੀਂ ਇਹ ਅਵਾਜ਼ ਤੁਹਾਡੇ ਤਕ ਪਹੁੰਚਾਉਣਾ ਚਾਹੁੰਦੇ ਹਾਂ, ਤਾਂ ਕਿ ਤੁਸੀਂ ਵੀ ਪੰਜਾਬੀ ਔਰਤਾਂ ਦੇ ਦਰਦ ਦੇ ਭਾਗੀਦਾਰ ਬਣ ਕੇ 'ਹਾਅ ਦ ਨਾਹਰਾ' ਮਾਰ ਸਕੋ। 'ਨਾਰੀ ਮੰਚ' ਵੱਲੋਂ ਨਿਯੁਕਤ ਇੱਕ ਟੀਮ ਨੇ ਲੁਧਿਆਣਾ ਜ਼ਿਲ੍ਹੇ ਤੇ ਬਟਾਲਾ ਇਲਾਕੇ ਦੇ ਕੁਝ ਪਿੰਡਾਂ ਵਿੱਚ ਔਰਤਾਂ ਤੇ ਹੋ ਰਹੇ ਪੁਲੀਸ ਤਸ਼ੱਦਦ ਦੇ ਠੋਸ ਤੱਥ ਇਕੱਠੇ ਕੀਤੇ ਹਨ। ਇਹ ਤੱਥ ਪੰਜਾਬ ਵਿੱਚ ਚੱਲ ਰਹੇ ਜ਼ੁਲਮ ਤਸ਼ੱਦਦ ਦੇ ਦੌਰ ਦਾ ਉੱਘੜਵਾਂ ਇਜ਼ਹਾਰ ਹਨ, ਜਿਨ੍ਹਾਂ ਰਾਹੀਂ ਪੂਰੇ ਪੰਜਾਬ ਦਾ ਅੰਦਾਜ਼ ਸਹਿਜੇ ਹੀ ਲਾਇਆ ਜਾ ਸਕਦਾ ਹੈ।

ਇਹਨਾਂ ਔਰਤਾਂ ਦੀ ਸਮੁੱਚੀ ਪੀੜ ਤੁਹਾਡੇ ਤਕ ਪਹੁੰਚਾਉਣ ਤੋਂ ਸਾਡੀ ਕਲਮ ਅਸਮਰੱਥ ਹੈ। ਇਹ ਪੀੜ ਸਿਰਫ਼ ਉਹਨਾਂ ਔਰਤਾਂ ਨਾਲ਼ ਵੰਡ ਕੇ ਹੀ ਜਾਣੀ ਜਾ ਸਕਦੀ ਹੈ। ਪਰ ਇਹ ਕਲਮਬੰਦ ਘਟਨਾਵਾਂ ਪੰਜਾਬ ਵਿੱਚ ਜਾਬਰਾਂ ਦੇ ਜ਼ੁਲਮ ਤੇ ਪੰਜਾਬੀ ਔਰਤਾਂ ਦੇ ਸਿਦਕ ਦੀਆਂ ਮੂੰਹ ਬੋਲਦੀਆਂ ਗਵਾਹੀਆਂ ਹਨ।

1987 ਤੋਂ ਪੰਜਾਬ ਵਿੱਚ ਔਰਤਾਂ ਉੱਤੇ ਪੁਲੀਸ ਤੇ ਹਥਿਆਰਬੰਦ ਫ਼ੋਰਸਾਂ ਵੱਲੋਂ ਜਬਰ ਦਾ ਵਰਤਾਰ ਸਭ ਹੱਦਾਂ ਬੰਨੇ ਟੱਪ ਗਿਆ ਹੈ। ਹੁਣ ਇਹ ਘਟਨਾਵਾਂ ਕਿਸੇ ਸਿਆਸੀ ਔਰਤ ਨੂੰ ਫੜਨ ਜਾਂ ਭੁਲੇਖੇ ਨਾਲ਼ ਕਿ ਔਰਤ ਦੇ ਜਬਰ ਦੀ ਸ਼ਿਕਾਰ ਹੋ ਜਾਣ, ਘਰਾਂ ਤੇ ਗਾਲੀ-ਗਲੋਚ ਆਦਿ ਤਕ ਸੀਮਿਤ ਨਹੀਂ ਰਹੀਆਂ, ਸਗੋਂ ਇਓਂ ਜਾਪਦਾ ਹੈ ਜਿਵੇਂ ਕੇਂਦਰੀ ਹਾਕਮਾਂ ਨੇ ਪੰਜਾਬ ਦੀ ਧਰਤੀ ਤੋਂ ਉੱਠੀ ਬਾਗ਼ੀ ਲਲਕਾਰ ਨੂੰ ਲਹੂ 'ਚ ਡੋਬਣ ਲਈ ਇੱਕ ਵਿਸ਼ੇਸ਼ ਨੀਤੀ ਤਹਿਤ ਹਥਿਆਰਬੰਦ ਟੁਕੜੀਆਂ ਨੂੰ ਅਸੀਮ ਅਧਿਕਾਰ ਬਖ਼ਸ਼ ਰੱਖੇ ਹਨ ਅ ਇਹਨਾਂ ਹੱਦ ਦਰਜੇ ਦੇ ਜਾਬਰ ਅਧਿਕਾਰਾਂ ਨਾਲ਼ ਲੈਸ ਹਥਿਆਰਬੰਦ ਟੁਕੜੀਆਂ ਨੂੰ ਹਰ ਉਪੱਦਰ ਢਾਹੁ ਲਈ ਖੁੱਲ੍ਹੀਆਂ ਛੁੱਟੀਆਂ ਦੇ ਰੱਖੀਆਂ ਹਨ।

ਇਸ ਲਈ ਜਦੋਂ ਉਹ ਹਰ ਤਰ੍ਹਾਂ ਦੀ ਵਹਿਸ਼ੀ ਕੁੱਟਮਾਰ, ਗ੍ਰਿਫ਼ਤਾਰੀਆਂ, ਤਸੀਹਾ ਕੇਂਦਰਾਂ ਦੇ ਲੂ ਕੰਡੇ ਖੜ੍ਹੇ ਕਰਨ ਵਾਲ਼ੇ ਜ਼ੁਲਮਾਂ ਤੇ ਫ਼ਰਜ਼ੀ ਪੁਲੀਸ ਮੁਕਾਬਲਿਆਂ ਨਾਲ਼ ਵੀ ਬਾਗ਼ੀ ਨੌਜਵਾਨਾਂ ਨੂੰ ਬੇਦਿਲ ਨਹੀਂ ਕਰ ਸਕੇ, ਤਾਂ ਹੁਣ ਉਹਨਾਂ ਦੀਆਂ ਮਾਂਵਾਂ-ਭੈਣਾਂ ਨੂੰ ਬੇ-ਇੱਜ਼ਤ ਕਰ ਕੇ ਪੰਜਾਬੀਆਂ (ਸਿੱਖਾਂ) ਦਾ ਮਨੋਬਲ ਡੇਗਣਾ ਚਾਹੁੰਦੇ ਹਨ, ਤਾਂ ਕਿ ਇਸ ਬੇਪਤੀ ਤੋਂ ਡਰਦਾ ਕੋਈ ਇਹਨਾਂ ਬਾਗ਼ੀਆਂ (ਖਾੜਕੂਆਂ) ਨੂੰ ਰੋਟੀ ਨ ਖੁਆਏ ਤੇ ਨਾ ਹੀ ਕੇਂਦਰੀ ਹਾਕਮਾਂ ਦੀ ਨਾਦਰਸ਼ਾਹੀ ਵਿਰੁੱਧ ਰੋਸ ਦੀ ਅਵਾਜ਼ ਉਠਾਉਣ ਦੀ ਜੁਰਅਤ ਕਰੇ।

ਇਹ ਪੰਜਾਬ ਦੇ ਲੋਕਾਂ (ਸਿੱਖਾਂ) ਦੀ ਗ਼ੈਰਤ ਤੇ ਸਵੈਮਾਣ ਨੂੰ ਸਿੱਧੀ ਚੁਣੌਤੀ ਹੈ। 'ਨਾਰੀ ਮੰਚ' ਦ ਤਿੰਨ ਮੈਂਬਰੀ ਟੀਮ, ਜਿਸ ਵਿੱਚ ਡਾ. ਜੀਵਨਜੋਤ ਕੌਰ, ਜੋ ਜਸਟਿਸ ਅਜੀਤ ਸਿੰਘ ਜੀ ਬੈਂਸ ਦੀ ਅਗਵਾਈ ਹੇ ਕੰਮ ਕਰ ਰਹੀ 'ਪੰਜਾਬ ਹਿਊਮਨ ਰਾਈਟਸ ਆਰਗੇਨਾਈਜ਼ੇਸ਼ਨ' ਦੇ ਉਪ ਪ੍ਰਧਾਨ ਵੀ ਹਨ, ਬੀਬੀ ਕੰਵ (ਕੌਰ) ਸੰਧੂ (ਐਲ.ਐਲ.ਬੀ) ਤੇ ਸ੍ਰੀ ਗਣਪਤ ਐਡਵੋਕੇਟ ਸ਼ਾਮਲ ਸਨ, ਨੇ ਠੋਸ ਤੱਥ ਇਕੱਠੇ ਕਰਨ ਲ ਬਟਾਲਾ ਤੇ ਲੁਧਿਆਣਾ ਜ਼ਿਲ੍ਹੇ ਦੇ ਕੁਝ ਪਿੰਡਾਂ ਦਾ ਦੌਰਾ ਕੀਤਾ। ਬਟਾਲਾ, ਗੁਰਦਾਸਪੁਰ ਜ਼ਿਲ੍ਹੇ ਵਿੱਚ ਹੈ। ਇ ਇਲਾਕਾ ਸਭ ਤੋਂ ਵੱਧ ਪੁਲੀਸ ਤਸ਼ੱਦਦ ਦੀ ਮਾਰ ਹੇਠ ਆਇਆ ਹੈ। ਇੱਥੇ 'ਐਸ.ਐਸ.ਪੀ. ਗੋਬਿੰਦ ਰਾ ਸ਼ਰਮਾ' ਦਾ ਜੰਗਲ਼ ਰਾਜ ਚੱਲ ਰਿਹਾ ਹੈ। ਬਟਾਲਾ, ਗੁਰਦਾਸਪੁਰ ਵਿੱਚ ਸ਼ਾਇਦ ਹੀ ਕਿਸੇ ਪਿੰਡ ਦਾ ਕੋ ਐਸਾ ਘਰ ਹੋਵੇ, ਜਿਸ ਨੇ ਪੁਲੀਸ ਫ਼ੋਰਸਾਂ ਦੇ ਤਸ਼ੱਦਦ ਦਾ ਸੇਕ ਨਾ ਝੱਲਿਆ ਹੋਵੇ। ਪਿੰਡ ਪੱਡਾ ਦੀ ਬੀ ਸੁਖਵਿੰਦਰ ਕੌਰ ਨੇ ਦੱਸਿਆ ਕਿ "ਸਾਨੂੰ ਪੁਲੀਸ ਤੇ ਬੀ.ਐਸ.ਐਫ਼. ਵਾਲ਼ੇ ਖਾੜਕੂ ਨੌਜਵਾਨਾਂ ਨੂੰ ਰੋਟੀ ਖਵਾਉ ਦੇ ਦੋਸ਼ ਵਿੱਚ ਕੁੱਟਣ ਲੱਗ ਪਏ, ਮੇਰੇ ਪੱਟੇ ਮਾਰੇ, ਫਿਰ ਠੁੱਡੇ ਤੇ ਚਪੇੜਾਂ ਮਾਰੀਆਂ, ਗੰਦੀਆਂ ਗਾਲ਼ਾਂ ਕੱਢੀਆਂ ਕਹਿੰਦੇ, "ਦੱਸੋ ਕਿਉਂ ਰੋਟੀਆਂ ਪਕਾਈਆਂ ਸੀ ?" ਅਸੀਂ ਕੋਈ ਖ਼ੁਸ਼ੀ ਨਾਲ਼ ਥੋੜ੍ਹਾ ਖਵਾਈਆਂ ਸਨ, ਉਹ ਕੋਲ਼ ਬੰਦੂਕਾਂ ਸਨ, ਕੀ ਕਰਦੇ ?



ਬਾਬਾ ਬਕਾਲਾ ਗੁਰਦੁਆਰੇ ਦੇ ਗ੍ਰੰਥੀ ਸਿੰਘ ਦਿਲਬਾਗ ਸਿੰਘ ਨੂੰ ਪੁਲੀਸ ਫੜਨ ਲਈ ਆਈ ਤਾਂ ਉਹ ਭੱਜਣ ਦੀ ਕੋਸ਼ਿਸ਼ ਕਰਨ ਲੱਗਾ ਤਾਂ ਉਸ ਨੂੰ ਗੋਲ਼ੀਆਂ ਮਾਰ ਕੇ ਮਾਰ ਦਿੱਤਾ ਗਿਆ। ਇਸ ਤੋਂ ਪਹਿਲਾਂ ਦਿਲਬਾਗ ਸਿੰਘ ਦਾ ਭਰਾ ਨਿਰਵੈਰ ਸਿੰਘ ਵੀ ਪੁਲੀਸ ਨੇ ਮਾਰ ਦਿੱਤਾ ਸੀ। ਦਿਲਬਾਗ ਸਿੰਘ ਨੂੰ ਮਾਰਨ ਤੋਂ ਬਾਅਦ ਪੁਲੀਸ ਨੇ ਨਿਰਵੈਰ ਸਿੰਘ ਦੀ ਪਤਨੀ ਮਨਜੀਤ ਕੌਰ ਨੂੰ ਬੁਰੀ ਤਰ੍ਹਾਂ ਕੁੱਟਿਆ। ਫਿਰ ਵਾਲ਼ਾਂ ਤੋਂ ਧੂਹ ਕੇ ਕਣਕ ਦੇ ਖੇਤਾਂ ਵਿੱਚ ਘਸੀਟਿਆ। ਇਸ ਤਰ੍ਹਾਂ ਕਰੀਬ ਡੇਢ ਘੰਟਾ ਤਸ਼ੱਦਦ ਤੋਂ ਬਾਅਦ ਜਦੋਂ ਉਹ ਬਿਲਕੁਲ ਨਿਢਾਲ ਹੋ ਗਈ ਤਾਂ ਉਸ ਨੂੰ ਧੂਹ ਕੇ ਉਸ ਦੇ ਦਿਓਰ ਦਿਲਬਾਗ ਸਿੰਘ ਦੀ ਲਾਸ਼ ਤੇ ਸੁੱਟ ਕੇ ਕਹਿੰਦੇ 'ਆਹ ਚੁੱਕ ਆਪਣਾ ਖ਼ਾਲਿਸਤਾਨ...'। (2 ਮਈ 1989)

ਪਿੰਡ ਬੋਲੋਵਾਲ਼ ਦੇ ਗ੍ਰੰਥੀ ਆਸਾ ਸਿੰਘ ਨੇ ਗੁਰਦੁਆਰੇ ਦੇ ਸਪੀਕਰ ਵਿੱਚ 'ਸ਼ਰਾਬ ਨਾ ਪੀਓ, ਬਰਾਤ 'ਚ ਬੰਦੇ ਘੱਟ ਲੈ ਕੇ ਜਾਓ' ਦੀ ਅਪੀਲ ਹੀ ਕੀਤੀ ਸੀ ਕਿ ਉਸ ਦੀ ਸਜ਼ਾ ਇਹ ਮਿਲ਼ੀ ਕਿ ਉਸ ਦੀ 17 ਸਾਲ ਦੀ ਧੀ ਸਵਰਨ ਕੌਰ ਨੂੰ ਫੜ ਕੇ ਬੀ.ਐਸ.ਐਫ਼. ਦੀ ਹਿਰਾਸਤ ਵਿੱਚ ਰੱਖਿਆ ਗਿਆ। (16-17 ਜਨਵਰੀ, 1989)




ਪਿੰਡ ਸਾਰਚੂਰ 10 ਜਨਵਰੀ ਨੂੰ ਗੋਬਿੰਦਰਾਮ ਨੇ ਸੈਂਕੜੇ ਪੁਲਸੀਆਂ ਅਤੇ ਬੀ.ਐਸ.ਐਫ਼. ਜਵਾਨਾਂ ਨਾਲ਼ ਪਿੰਡ ਸਾਰਚੂਰ ਤੇ ਧਾਵਾ ਬੋਲਿਆ। ਸਾਰਚੂਰ ਦੇ ਫ਼ੋਕਲ ਪੁਆਇੰਟ ਤੇ ਇਕੱਠੇ ਕਰ ਲਿਆ ਅਤੇ ਪੁਲੀਸ ਨੇ ਗੰਦੀਆਂ ਗਾਲ਼ਾਂ ਕੱਢੀਆਂ ਤੇ ਕਹਿੰਦੀ ਰਹੀ, "ਤੁਸੀਂ ਦਹਿਸ਼ਤਗਰਦਾਂ ਨੂੰ ਘਰੀਂ ਰੱਖਦੇ ਹੋ"। ਫਿਰ ਪੁਲੀਸ ਨੇ ਡਾਂਗਾਂ ਬੈਂਤਾਂ ਚਮੜੇ ਦੇ ਪਟਿਆਂ ਨਾਲ਼ ਨੌਜਵਾਨਾਂ ਨੂੰ ਕੁੱਟਿਆ। ਘੰਟਾ ਭਰ ਇਹ ਕੁੱਟਮਾਰ ਚੱਲੀ, ਚਾਰੇ ਪਾਸੇ ਚੀਕਾਂ ਸਨ। ਪਰ ਗੋਬਿੰਦ ਰਾਮ ਦੀ ਏਨੇ ਨਾਲ਼ ਵੀ ਤਸੱਲੀ ਨਾ ਹੋਈ। ਉਸ ਨੇ ਲੋਕਾਂ ਨੂੰ ਕਿਹਾ, "ਮੈਂ ਅੱਗੇ ਬੋਲਾਂਗਾ, ਤੁਸੀਂ ਮਗਰ ਮਗਰ ਬੋਲਣਾ"। ਉਹ ਪਿੰਡ ਦੀ ਇੱਕ ਔਰਤ ਸੁਰਜੀਤ ਕੌਰ ਅਤੇ ਉਸ ਦੀਆਂ ਨੌਜਵਾਨ ਲੜਕੀਆਂ ਮਨਜੀਤ ਕੌਰ (15 ਸਾਲ) ਅਤੇ ਰਾਜਿੰਦਰ ਕੌਰ (10 ਸਾਲ) ਦੇ ਨਾਂ ਲੈ ਕੇ ਗਾਲ਼ਾਂ ਕੱਢਦਾ ਅਤੇ ਲੋਕਾਂ ਨੂੰ ਅਜਿਹਾ ਕਰਨ ਲਈ ਮਜਬੂਰ ਕਰਦਾ ਰਿਹਾ। ਸੁਰਜੀਤ ਕੌਰ ਪਿੰਡ ਦੀ ਅਕਾਲੀ ਲੀਡਰ ਹੈ ਅਤੇ ਪਿਛਲੇ ਪੰਜ ਮਹੀਨਿਆਂ ਤੋਂ ਜੇਲ੍ਹ ਵਿੱਚ ਬੰਦ ਹੈ। ਇੱਕ ਸਾਬਕਾ ਫ਼ੌਜੀ ਅਫ਼ਸਰ ਚਰਨ ਸਿੰਘ ਕੋਲ਼ੋਂ ਇਹ ਅਪਮਾਨ ਨਾ ਝੱਲਿਆ ਗਿਆ। ਉਸ ਨੇ ਪਿੰਡ ਦੀਆਂ ਧੀਆਂ ਧਿਆਣੀਆਂ ਨੂੰ ਗਾਲ਼ਾਂ ਦੇਣ ਤੋਂ ਸਾਫ਼ ਇਨਕਾਰ ਕਰ ਦਿੱਤਾ ਤਾਂ ਪੁਲੀਸ ਨੇ ਉਸ ਨੂੰ ਗਲ਼ੋਂ ਫੜ ਕੇ ਇੱਕ ਟਰੱਕ ਵਿੱਚ ਸੁੱਟ ਲਿਆ, ਤੇ ਤਿੰਨ ਦਿਨ ਫ਼ਤਹਿਗੜ੍ਹ ਚੂੜੀਆਂ ਥਾਣੇ ਅੰਦਰ ਤਸੀਹੇ ਦਿੱਤੇ ਗਏ। ਨਾਲ਼ੇ ਗੋਬਿੰਦ ਰਾਮ ਕਹਿ ਕੇ ਗਿਆ ਕਿ ਜਦ ਸੁਰਜੀਤ ਕੌਰ ਜੇਲ੍ਹੋਂ ਬਾਹਰ ਆਵੇਗੀ, ਫਿਰ ਵੇਖਣਾ ਉਸ ਨੂੰ ਨੰਗੀ ਕਰ ਕੇ ਪਿੰਡ ਦੇ ਸਾਮ੍ਹਣੇ ਨਚਾਵਾਂਗਾ। ਜੇ ਕਿਸੇ ਨੇ ਚੂੰ-ਚਾਂ ਕੀਤੀ ਤਾਂ ਅਗਲੀ ਵਾਰੀ ਪਿੰਡ ਦੀਆਂ ਸਾਰੀਆਂ ਔਰਤਾਂ ਨਾਲ਼ ਇੰਵ ਹੀ ਕਰਾਂਗਾ। ਸੁਰਜੀਤ ਕੌਰ ਦੀਆਂ ਦੋਵੇਂ ਮਸੂਮ ਬੱਚੀਆਂ ਵੀ ਥਾਣਿਆਂ 'ਚ ਰੱਖੀਆਂ ਹੋਈਆਂ ਹਨ।

ਪਿੰਡ ਚੋਮੋਂ ਥਾਣਾ ਡੇਹਲੋਂ ਦੀ ਰਹਿਣ ਵਾਲ਼ੀ ਬੀਬੀ ਕੁਲਦੀਪ ਕੌਰ ਨੇ ਦੱਸਿਆ ਕਿ ਪੁਲੀਸ ਉਸ ਨੂੰ ਬਿਨਾਂ ਕਿਸੇ ਜੁਰਮ ਤੋਂ ਫੜ ਕੇ ਲੈ ਗਈ ਅਤੇ 15 ਦਿਨ ਤਸੀਹੇ ਦਿੰਦੇ ਰਹੇ ਅਤੇ ਨੰਗਿਆਂ ਕਰ ਕੇ ਥਾਣੇ ਅੰਦਰ ਪ੍ਰੇਡ ਕਰਵਾਉਂਦੇ ਰਹੇ। (ਅਕਤੂਬਰ 1988)

ਪਿੰਡ ਲਹਿਰਕਾ- ਦਸਵੀਂ ਕਲਾਸ ਦੀ ਵਿਦਿਆਰਥਣ ਗੁਰਮੀਤ ਕੌਰ ਨੂੰ ਪੁਲੀਸ ਪੁੱਛਤਾਛ ਲਈ ਕੱਥੂਨੰਗਲ ਥਾਣੇ ਲੈ ਗਈ, ਜਿੱਥੇ ਗੁਰਮੀਤ ਕੌਰ ਨੂੰ ਪਹਿਲਾਂ ਨੰਗਿਆਂ ਕਰ ਕੇ ਟਾਰਚਰ ਕੀਤਾ, ਫਿਰ ਰਾਤ ਨੂੰ ਉਸ ਨਾਲ਼ ਛੇ ਹਿੰਦੁਸਤਾਨੀ ਪੁਲਸੀਆਂ ਵੱਲੋਂ ਗੈਂਗਰੇਪ ਕੀਤਾ ਗਿਆ। ਸਵੇਰੇ ਉਹ ਲਹੂ-ਲੁਹਾਨ ਤੇ ਨੰਗ ਅਵਸਥਾ ਵਿੱਚ ਪਈ ਸੀ, ਸਵੇਰੇ ਫਿਰ ਉਸੇ ਹਾਲਤ ਵਿੱਚ ਉਸ ਤੇ ਜ਼ੁਲਮ ਢਾਹੇ ਗਏ। ਉਸ ਦੇ ਗੁਪਤ ਅੰਗਾਂ

ਵਿੱਚ ਲੂਣ ਤੇ ਮਿਰਚਾਂ ਪਾਈਆਂ ਗਈਆਂ। ਲੰਮਾ ਸਮਾਂ ਥਾਣੇ ਰੱਖਣ ਤੋਂ ਬਾਅਦ 25 ਅਪ੍ਰੈਲ 1989 ਨੂੰ ਚੁੱ
ਰਹਿਣ ਦੀ ਧਮਕੀ ਦੇ ਕੇ ਛੱਡ ਦਿੱਤੀ ਗਈ। ਪਰ ਇਸ ਗੁਰਮੀਤ ਕੌਰ ਨੇ ਇਸ ਜ਼ੁਲਮ ਨੂੰ ਚੁੱਪ ਰਹਿ ਕੇ ਸਹਿ
ਨਾ ਕੀਤਾ ਤੇ ਸਾਰੀ ਗੱਲ ਦੁਨੀਆ ਦੇ ਸਾਮ੍ਹਣੇ ਰੱਖੀ।

(ਧੰਨਵਾਦ ਸਹਿਤ ਭਾਈ ਬਲਜੀਤ ਸਿੰਘ ਖ਼ਾਲਸਾ ਦੀ ਲਿਖਤ 'ਹਿੰਦੁਸਤਾਨੀ ਅੱਤਵਾਦ' 'ਚੋਂ

"11 ਜੂਨ 1989 ਨੂੰ ਬਟਾਲਾ ਦੇ ਪਿੰਡ ਭਾਮ 'ਚ ਦੋ ਨਾਬਾਲਿਗ ਲੜਕੀਆਂ ਸਰਬਜੀਤ ਕੌਰ (1
ਸਾਲ) ਤੇ ਸਲਵਿੰਦਰ ਕੌਰ (13 ਸਾਲ) ਨੂੰ ਚੁੱਕ ਲਿਆ ਗਿਆ। ਦੋਹਾਂ ਨਾਲ਼ ਗੈਂਗਰੇਪ ਕਰਨ ਤੋਂ ਬਾਅ
ਉਹਨਾਂ ਨੂੰ ਕਤਲ ਕਰ ਕੇ ਨਾਲ਼ੇ ਵਿੱਚ ਸੁੱਟ ਦਿੱਤਾ ਗਿਆ।"

ਅਜਿਹੀਆਂ ਸੈਂਕੜੇ ਨਹੀਂ, ਹਜ਼ਾਰਾਂ ਸੱਚੀਆਂ ਸੀਨੇ ਤੇ ਹੰਢਾਈਆਂ ਸਿੱਖ ਬੀਬੀਆਂ ਦੀ ਕਹਾਣੀਆ
ਹਨ। ਸਾਡੀ ਕਲਮ ਵਿੱਚ ਏਨੀ ਸਮਰੱਥਾ ਨਹੀਂ ਕਿ ਸਾਰਾ ਕੁਝ ਬਿਆਨ ਕਰ ਸਕੀਏ ਕਿ ਕਿਵੇਂ ਪਿਓ
ਭਰਾਵਾਂ ਸਾਮ੍ਹਣੇ ਧੀਆਂ, ਭੈਣਾਂ, ਮਾਂਵਾਂ ਨੂੰ ਨੰਗਾ ਕੀਤਾ ਜਾਂਦਾ ਤੇ ਫਿਰ ਬਲਾਤਕਾਰ-ਗੈਂਗਰੇਪ ਕੀਤੇ ਜਾਂਦੇ ਰਹੇ
ਕੀ-ਕੀ ਲਿਖੀਏ ? ਆਖ਼ਰ ਵਿੱਚ ਇੱਕ ਬਜ਼ੁਰਗ ਵੱਲੋਂ ਨਾਰੀ ਮੰਚ ਦੀ ਟੀਮ ਨਾਲ਼ ਗੱਲਬਾਤ ਵੇਲ਼ੇ ਕਹੇ ਸ਼ਬ
ਪੇਸ਼ ਹਨ, "ਬੀਬਾ ਮੈਂ 60 ਦਾ ਹੋ ਗਿਆ ਹਾਂ, ਮੇਰੀ ਹੁਣ ਉਮਰ ਨਹੀਂ ਰਹੀ, ਪਰ ਇਸ ਜ਼ੁਲਮ ਨੂੰ ਵੇਖ ਕੇ ਜੀਅ
ਕਰਦਾ ਹੈ ਬੰਦੂਕ ਚੁੱਕ ਲਵਾਂ ਤੇ ਮੁੰਡਿਆਂ ਨਾਲ਼ ਰਲ਼ ਜਾਵਾਂ। ਇਹੋ ਜਿਹੇ ਜਿਉਣ ਵਿੱਚ ਕੀ ਪਿਆ ਹੈ ? ਇਹ
ਨਾਲ਼ੋਂ ਤਾਂ ਮਰਿਆ ਚੰਗਾ"।

ਜੇ ਜੀਵੈ ਪਤਿ ਲਥੀ ਜਾਇ ॥
ਸਭੁ ਹਰਾਮੁ ਜੇਤਾ ਕਿਛੁ ਖਾਇ ॥

ਸਾਥੀਓ ! ਗੱਲ ਨੂੰ ਸਮਝੋ। ਖ਼ਾਸ ਕਰ ਨੌਜਵਾਨ ਸਿੰਘ ਤੇ ਮੁਟਿਆਰਾਂ ਇਸ ਪਾਸੇ ਧਿਆਨ ਜ਼ਰੂ
ਦੇਣਾ ਕਿ ਆਪ ਜੀ ਦੇ ਬਜ਼ੁਰਗਾਂ ਤੇ ਮੁਗ਼ਲਾਂ/ਅੰਗਰੇਜ਼ਾਂ ਅਤੇ ਹੁਣ ਹਿੰਦੂ ਸਰਕਾਰਾਂ ਨੇ ਅੱਤ ਦਾ ਜ਼ੁਲ
ਢਾਹਿਆ, ਪਰ ਸਿੱਖ ਧੀਆਂ, ਭੈਣਾਂ, ਮਾਂਵਾਂ ਦੇ ਸਿੱਖੀ ਸਿਦਕ ਨੂੰ ਡੁਲਾ ਨਹੀਂ ਸਕੇ। ਇਸ ਲਈ ਹੁਣ ਸਿੱ
ਵਿਰੋਧੀ ਤਾਕਤਾਂ ਨੇ ਸਿੱਖ ਨਸਲਕੁਸ਼ੀ ਮਿਸ਼ਨ ਨੂੰ ਅੱਗੇ ਤੋਰੀ ਰੱਖਣ ਲਈ ਢੰਗ ਬਦਲ ਦਿੱਤੇ ਹਨ। ਸਿੱ
ਨਸਲਕੁਸ਼ੀ ਲਈ ਪਹਿਲੋਂ ਭਾਰਤੀ ਫ਼ੋਰਸਾਂ/ਹਿੰਦੂ ਅੱਤਵਾਦੀਆਂ ਅਤੇ ਗੁੰਡਿਆਂ ਨੂੰ ਵਰਤਿਆ ਜਾਂਦਾ ਰਿਹਾ
ਹੁਣ ਇਹਨਾਂ ਸਾਧਨਾਂ ਦੇ ਨਾਲ਼-ਨਾਲ਼ ਮਨੋਵਿਗਿਆਨਕ ਨੀਤੀ ਨੂੰ ਮੁੱਖ ਹਥਿਆਰ ਵਜੋਂ ਵਰਤਿਆ ਜਾ ਰਿਹ
ਹੈ। ਇਸ ਮਨੋਵਿਗਿਆਨਕ ਹਮਲੇ ਵਿੱਚ ਪ੍ਰੇਮ ਜਾਲ਼, ਲਵ ਜਹਾਦ, ਅਖੌਤੀ ਇਸ਼ਕ, ਮਾਡਰਨ ਲਾਈਫ਼
ਸੈਕੂਲਰ ਜਿਹੇ ਸ਼ਬਦਾਂ ਦੀ ਬਰੂਦ ਵਜੋਂ ਵਰਤੋਂ ਕੀਤੀ ਜਾ ਰਹੀ ਹੈ, ਤਾਂ ਜੋ ਸਿੱਖ ਨਸਲਕੁਸ਼ੀ ਲੁਕਵੇਂ ਰੂਪ ਵਿੱ
ਕੀਤੀ ਜਾ ਸਕੇ। ਇਸ ਹਮਲੇ ਵਿੱਚ ਤਾਕਤ ਦੀ ਥਾਂ ਫ਼ਿਰਕੂ ਤਾਕਤਾਂ ਤਕਨੀਕ ਦੀ ਵਰਤੋਂ ਅਤੇ 'ਸ਼ਸਤਰ' ਤੋ
ਵੱਧ 'ਸ਼ਾਸਤਰ' ਦੀ ਵਰਤੋਂ ਕਰ ਰਹੀਆਂ ਹਨ। ਸਿੱਖ ਕੌਮ ਨੂੰ ਹਿੰਦੂ ਸਾਗਰ ਵਿੱਚ ਗ਼ਰਕ ਕਰਨ ਲਈ, ਹਿੰ
ਪਾਰਟੀਆਂ ਵੱਲੋਂ 'ਹਿੰਦੂ-ਸਿੱਖ, ਭਾਈ-ਭਾਈ' ਦਾ ਢੌਂਗ ਕੀਤਾ ਜਾ ਰਿਹਾ ਹੈ। ਇਹਨਾਂ ਸ਼ਾਤਰ ਦਿਮਾ
ਲੂੰਬੜੀਆਂ ਤੋਂ ਸੁਚੇਤ ਰਹਿਣ ਦੀ ਲੋੜ ਹੈ। ਯਾਦ ਰਹੇ ਸਿੱਖ ਇੱਕ ਵੱਖਰੀ/ਨਿਆਰੀ, ਸਰਬੱਤ ਦਾ ਭਲਾ ਮੰਗ
ਵਾਲ਼ੀ, ਇੱਕ ਅਕਾਲ ਦੀ ਉਪਾਸ਼ਕ, ਸੁਤੰਤਰ ਅਤੇ ਮਾਰਸ਼ਲ ਕੌਮ ਹੈ। ਇਸ ਲਈ ਨਿਰੀ ਮਾਰ-ਧਾੜ ਜ
ਨਾਹਰਿਆਂ, ਜੈਕਾਰਿਆਂ, ਸਮਾਗਮਾਂ, ਲੰਗਰਾਂ, ਜ਼ਿੰਦਾਬਾਦ-ਮੁਰਦਾਬਾਦ ਨਾਲ਼ ਗੱਲ ਨਹੀਂ ਬਣਨੀ। ਸਿੱਖਾਂ
ਸ਼ੇਰ ਦੀ ਬਾਦਸ਼ਾਹੀ ਅਜ਼ਾਦ ਬਿਰਤੀ ਦੇ ਨਾਲ਼ ਬਾਜ਼ ਜਿਹੀ ਦੂਰਅੰਦੇਸ਼ ਸੋਚ ਤੇ ਪਰਵਾਜ਼ ਨੂੰ ਵੀ ਜੀਵਨ ਦ
ਹਿੱਸਾ ਬਣਾਉਣਾ ਪਵੇਗਾ। ਇਸ ਦੇ ਨਾਲ਼ ਨਾਲ਼ ਲੋੜ ਪੈਣ ਤੇ ਲਹੂ ਪੀਣੀਆਂ ਜੋਕਾਂ ਨੂੰ ਝਾੜਨ ਲਈ ਤੇਗ਼ ਦ
ਧਾਰ ਨੂੰ ਵਰਤਣਾ ਪੈ ਸਕਦਾ ਹੈ, ਪਰ ਗੁਰੂ ਨਾਨਕ ਸਾਹਿਬ ਵਾਂਗ ਦਲੀਲ/ਗੁਰਮਤਿ ਦੀ ਕਸੌਟੀ ਅਤੇ ਹਰ ਇੱ
ਬਿਪਰਵਾਦੀ ਹਮਲੇ ਨੂੰ ਨਕਾਰਨ ਲਈ ਕੌਮ ਨੂੰ ਲੋਕ ਲਹਿਰ ਦੇ ਰਾਹ ਤੋਰਨਾ ਪਵੇਗਾ, ਫਿਰ ਜਾ ਕੇ ਅਜਿ
ਹਮਲੇ ਤੇ ਹਮਲਾਵਰਾਂ ਤੋਂ ਕੌਮ ਦੀ ਜਵਾਨੀ ਨੂੰ ਬਚਾਇਆ ਅਤੇ ਪੰਥ ਦੀ ਚੜ੍ਹਦੀ ਕਲਾ ਦਾ ਝੰਡਾ ਗੱਡਿਆ ਜ
ਸਕਦਾ ਹੈ।

★★★★★★★



# ਮਨੋਵਿਗਿਆਨਕ ਢੰਗ ਰਾਹੀਂ, ਸਿੱਖ ਨਸਲਕੁਸ਼ੀ ਜ਼ਾਰੀ ਹੈ



ਕੱਲ੍ਹ ਤਕ ਸਿੱਖਾਂ ਦੀਆਂ ਦੁਸ਼ਮਣ ਤਾਕਤਾਂ ਔਰਤਾਂ ਨੂੰ ਤਾਕਤ, ਲਾਲਚ, ਡਰ, ਤਸੀਹੇ ਅਤੇ ਸਾਰੇ ਬ੍ਰਹਮ-ਅਸਤਰ, ਕਾਲ਼ੇ ਨੀਲੇ ਕਲਾਮ ਵਰਤ ਕੇ ਵੀ ਗੁਰੂ ਨਾਨਕ ਸਾਹਿਬ ਦੇ ਘਰ ਤੋਂ ਤੋੜਨ ਵਿੱਚ ਨਾਕਾਮ ਰਹੀਆਂ ਅਤੇ ਉਹਨਾਂ ਨੂੰ ਹਰ ਵਾਰ ਸਿੱਖੀ ਸਿਦਕ ਅੱਗੇ ਗੋਡੇ ਟੇਕਣੇ ਪਏ ਹਨ। ਹੁਣ ਹਮਲਾ ਦਿਲੋ-ਦਿਮਾਗ ਤੇ ਕੀਤਾ ਜਾ ਰਿਹਾ ਹੈ। ਮਨੋਵਿਗਿਆਨਕ ਹਮਲੇ ਦਾ ਮਤਲਬ ਹੈ ਕਿ ਸਾਮ੍ਹਣੇ ਵਾਲ਼ੀ ਵਿਰੋਧੀ ਧਿਰ ਨੂੰ ਇਸ ਕਦਰ ਮਜਬੂਰ ਤੇ ਬੇਵੱਸ ਕਰ ਦੇਣਾ ਹੈ ਕਿ ਉਹ ਆਪਣਾ ਆਪ ਆਪਣੇ ਹੱਥੀਂ ਖ਼ਤਮ ਕਰ ਦੇਣ ਲਈ ਮਜਬੂਰ ਹੋ ਜਾਵੇ ਅਤੇ ਬਰਬਾਦੀ ਤੋਂ ਪਹਿਲਾਂ ਤਾਂ ਉਸ ਨੂੰ ਪਤਾ ਹੀ ਨਾ ਲੱਗੇ ਕਿ ਕੋਈ ਹਮਲਾ ਹੋ ਰਿਹਾ ਹੈ। ਇਹ ਤੂਫ਼ਾਨ ਤੋਂ ਪਹਿਲਾਂ ਸ਼ਾਂਤੀ ਵਰਗਾ ਹਮਲਾ ਹੈ, ਪਰ ਅਸੀਂ ਸਿੱਖਾਂ ਦੀ ਇੱਕ ਆਦਤ ਨੂੰ ਜੀਵਨ ਅਤੇ ਇਤਿਹਾਸ ਵਿੱਚ ਅਨੇਕਾਂ ਥਾਂਵਾਂ ਤੇ ਵੇਖਿਆ ਹੈ। ਜੇ ਸਿੱਖਾਂ ਨੂੰ ਕੋਈ ਰੋਹਬ ਨਾਲ਼ ਸ਼ਰਬਤ ਵੀ ਦੇਵੇ ਤਾਂ ਪੀਂਦੇ ਨਹੀਂ, ਪਿਆਰ ਨਾਲ਼ ਕੋਈ ਜ਼ਹਿਰ ਵੀ ਦੇਵੇ ਤਾਂ ਝੱਟ ਪੀ ਜਾਂਦੇ ਹਨ। ਸ਼ਾਇਦ ਤਾਂ ਹੀ ਪ੍ਰੋ. ਪੂਰਨ ਸਿੰਘ ਜੀ ਲਿਖਦੇ ਹਨ:-

ਮੌਤ ਨੂੰ ਮਖ਼ੌਲਾਂ ਕਰਨ, ਮਰਨ ਥੀਂ ਨਹੀਂ ਡਰਦੇ,
ਪਿਆਰ ਨਾਲ਼ ਇਹ ਕਰਨ ਗ਼ੁਲਾਮੀ, ਪਰ ਟੈਂ ਨਾ ਮੰਨਣ ਕਿਸੇ ਦੀ।

ਸਿੱਖਾਂ ਦੀ ਇਸ ਆਦਤ ਨੂੰ ਮੱਖ ਰੱਖਦਿਆਂ ਹੀ ਬ੍ਰਾਹਮਣਵਾਦੀ ਤਾਕਤਾਂ ਨੇ ਹੁਣ ਇਹ ਨੀਤੀ ਘੜੀ ਹੈ ਕਿ ਸਿੱਖਾਂ ਨੂੰ 'ਮਿੱਠਾ ਜ਼ਹਿਰ' ਦਿੱਤਾ ਜਾਵੇ। 'ਬਲਿਊ ਸਟਾਰ' ਜਾਂ 'ਸ਼ਾਂਤੀ ਓਪਰੇਸ਼ਨ' ਦੀ ਥਾਂ ਅਜੋਕੇ ਹਮਲਿਆਂ ਨੂੰ ਫ਼ਿਰਕੂ ਤਨਜ਼ੀਮਾਂ ਨੇ 'ਲਵ ਜਹਾਦ ਤੇ ਪ੍ਰੇਮ ਯੁੱਧ' (ਓਪਰੇਸ਼ਨ) ਨਾਂ ਦਿੱਤਾ ਹੈ, ਜਿਸ ਨੂੰ ਸਮਝਣਾ ਲੋਕਾਂ ਲਈ ਔਖਾ ਹੈ, ਕਿਉਂਕਿ ਉਹਨਾਂ ਨੇ ਨਾ ਤਾਂ ਚਾਣਕੀਆ ਦੀ 'ਸ਼ਾਮ-ਦਾਮ, ਦੰਡ-ਭੇਦ' ਨੀਤੀ ਪੜ੍ਹੀ ਹੈ, ਨਾ ਸੰਘਰਸ਼ਾਂ ਦੀ ਤਵਾਰੀਖ। ਸਿੱਖਾਂ ਤੋਂ ਆਹਮੋ ਸਾਮ੍ਹਣੇ ਵਾਲ਼ੀ ਜੰਗ ਵਿੱਚ ਮਾਤ ਖਾਣ ਤੋਂ ਬਾਅਦ ਵਿਰੋਧੀ ਧਿਰਾਂ ਨੇ ਕੂਟਨੀਤਿਕ ਅਦਿੱਖ ਜੰਗ ਛੇੜੀ ਹੋਈ ਹੈ, ਜਿਸ ਨੂੰ ਸਧਾਰਨ ਮਨੁੱਖ ਹਮਲਾ ਨਹੀਂ ਮੰਨ ਸਕਦਾ, ਨਾ ਹੀ ਹਮਲਾਵਰ ਉੱਤੇ ਕੋਈ ਦੋਸ਼ ਲਾ ਸਕਦਾ ਹੈ। ਜੇ ਕੁਝ ਕਰ ਸਕਦਾ ਹੈ ਤਾਂ ਬੱਸ ਆਪਣੇ ਲੋਕਾਂ ਨੂੰ ਇਸ ਹਮਲੇ ਤੋਂ ਸੁਚੇਤ। ਇਸ ਹਮਲੇ ਨੂੰ ਆਧੁਨਿਕ ਨੀਤੀ ਘਾੜਿਆਂ ਨੇ 'ਮਨੋਵਿਗਿਆਨਕ ਜੰਗ' ਦਾ ਨਾਂ ਦਿੱਤਾ ਹੈ।

ਮੁਟਿਆਰਾਂ ਨੂੰ ਝੂਠੇ ਪ੍ਰੇਮ ਜਾਲ਼ ਵਿੱਚ ਫਸਾਉਣਾ ਤੇ ਫਿਰ ਉਹਨਾਂ ਦਾ ਸ਼ੋਸ਼ਣ ਕਰ ਕੇ ਸਮਾਜ ਵਿੱਚ ਬਦਨਾਮ ਕਰਨਾ, ਸਿੱਖਾਂ ਨੂੰ ਕੇਸਾਧਾਰੀ ਹਿੰਦੂ ਕਹਿਣਾ, ਸਿੱਖਾਂ ਨੂੰ ਹਿੰਦੂ ਤਿਉਹਾਰਾਂ ਅਤੇ ਹਿੰਦੂ ਰੀਤੀ-ਰਿਵਾਜਾਂ ਰਾਹੀਂ ਸਿੱਖੀਂ ਸਿਧਾਂਤਾਂ ਤੋਂ ਦੂਰ ਕਰਨਾ। ਅਜਿਹੇ ਮਾਹੌਲ ਦੀ ਸਿਰਜਣਾ ਕਰਨੀ ਕਿ ਸਿੱਖ ਜੰਮਣ ਤੋਂ ਮਰਨ ਤਕ ਅਤੇ ਮਰਨ ਤੋਂ ਬਾਅਦ ਤਕ ਦੀ ਹਰ ਇੱਕ ਰਸਮ 'ਗੁਰਮਤਿ ਸਿਧਾਂਤਾਂ' ਦੀ ਥਾਂ ਹਿੰਦੂ ਮਤ ਅਨੁਸਾਰ ਕਰਨ ਲਈ ਮਜਬੂਰ ਹੋ ਜਾਣ। ਇਹ ਮਨੋਵਿਗਿਆਨਕ ਹਮਲੇ ਦਾ ਹੀ ਹਿੱਸਾ ਹੈ। ਇਹਨਾਂ ਹਮਲਿਆਂ ਦਾ ਨਤੀਜਾ ਹੈ ਕਿ ਅੱਜ ਕੁਝ ਮੁਟਿਆਰਾਂ ਆਪਣੀ ਮਰਜ਼ੀ ਨਾਲ਼ ਆਪਣਾ ਆਪ ਸ਼ਿਕਾਰੀਆਂ ਤੋਂ ਲੁਟਵਾ ਰਹੀਆਂ ਹਨ। ਅੱਜ ਕੱਲ੍ਹ ਅਕਸਰ ਵੇਖਣ ਵਿੱਚ ਆਉਂਦਾ ਹੈ ਕਿ ਸ਼ੈਤਾਨ ਬਿਰਤੀ ਵਾਲ਼ੇ ਨੌਜਵਾਨ ਸਿੱਖ ਮੁਟਿਆਰਾਂ ਦੇ

ਸ਼ਿਕਾਰ ਲਈ, ਭਰੋਸੇ ਦੀ ਪਿਟਾਰੀ ਹੇਠ, ਪਿਆਰ ਦਾ ਚੋਗਾ ਸੁੱਟਦੇ ਹਨ। ਸ਼ਿਕਾਰ ਨੂੰ ਫਸਾਉਣ ਲਈ, ਹੋਟਲ ਰੈਸਟੋਰੈਂਟ, ਕਾਰਾਂ-ਗੱਡੀਆਂ, ਕੀਮਤੀ ਕੱਪੜੇ, ਮੋਬਾਈਲ ਅਤੇ ਰੰਗੀਨ ਦੁਨੀਆ ਦੇ ਖ਼ਾਬ ਵਿਖਾਏ ਜਾਂਦੇ ਹਨ ਜਦ ਇੱਕ ਮੁਟਿਆਰ ਇਸ ਦਾ ਸ਼ਿਕਾਰ ਬਣ ਜਾਂਦੀ ਤਾਂ ਉਸ ਮੁਟਿਆਰ ਦੀ ਹੀ ਦੂਜੀ ਸਾਥਣ ਸ਼ਿਕਾਰੀ ਦੇ ਦੂ ਸਾਥੀ ਦਾ ਸ਼ਿਕਾਰ ਬਣਦੀ ਹੈ ਅਤੇ ਸ਼ਿਕਾਰ ਹੋਣ ਵਾਲੀਆਂ ਦੀ ਗਿਣਤੀ ਵਧਦੀ ਜਾਂਦੀ ਹੈ। ਅਜਿਹੀਆਂ ਖ਼ਬਰ ਹਰ ਸਟੇਟ ਤੇ ਦੇਸ਼ ਵਿੱਚੋਂ ਅਕਸਰ ਮਿਲ ਜਾਂਦੀਆਂ ਹਨ। ਕਹਿਣ ਨੂੰ ਭਾਵੇਂ ਹਰ ਕੌਮ ਨਾਲ ਇੰਵ ਹੋ ਰਿਹਾ ਹੈ ਪਰ ਸਿੱਖਾਂ ਨੂੰ ਇਸ ਤੋਂ ਸੁਚੇਤ ਹੋ ਜਾਣਾ ਚਾਹੀਦਾ ਹੈ, ਕਿਉਂਕਿ ਸੰਸਾਰ ਵਿੱਚ ਹੀਰੇ, ਸ਼ੇਰ, ਬਾਜ਼, ਚੰਦਨ ਆਦਿ ਕੀਮਤੀ ਚੀਜ਼ਾਂ ਘੱਟ ਹਨ ਅਤੇ ਇਸੇ ਤਰ੍ਹਾਂ ਸਿੱਖ ਵੀ ਦੁਨੀਆ 'ਚ ਘੱਟ ਹਨ। ਸਿੱਖ ਕੌਮ ਦੁਨੀਆ ਲਈ ਖ਼ੁਦ ਦਾ ਇੱਕ ਬੇਸ਼ਕੀਮਤੀ ਤੋਹਫ਼ਾ ਹੈ। ਸਿੱਖ ਕੌਮ ਦੀ ਵੱਡੀ ਕਮਜ਼ੋਰੀ ਇਹ ਰਹੀ ਹੈ ਕਿ ਕਿਸੇ ਨਾਲ ਹਮਦਰਦੀ ਨਾਲ ਧਾਰਮਿਕ, ਰਾਜਨੀਤਿਕ ਆਦਿ ਸਾਂਝ ਵੇਲੇ ਇਮਾਨਦਾਰ ਰਹਿੰਦੀ ਹੈ, ਦੂਜੇ ਪਾਸੇ ਹਮਲਾਵਰ ਵੱਲੋਂ ਵਿਖਾਏ ਗਏ ਪਿਆਰ ਦੇ ਦੋ ਬੋਲ ਸਿੱਖਾਂ ਨੂੰ ਆਪਣੇਪਣ ਦਾ ਅਹਿਸਾਸ ਕਰਵਾ ਦਿੰਦੇ ਹਨ। ਵਿਖਾਵੇ ਦੀ ਥੋੜ੍ਹੀ ਜਿਹੀ ਹਮਦਰਦੀ ਸਿੱਖ ਨੂੰ ਸਹਿਯੋਗ ਤੇ ਭਰੋਸੇ ਲਈ ਮਜਬੂਰ ਕਰ ਦਿੰਦੀ ਹੈ। ਸਿੱਖ ਜ਼ਹਿਰੀਲੇ ਨਾਗ ਨੂੰ ਫੁੱਲ ਦਾ ਹਾਰ ਸਮਝ ਕੇ ਗਲ ਵਿੱਚ ਪਾ ਲੈਂਦੇ ਹਨ, ਜੋ ਮੌਕਾ ਮਿਲਦਿਆਂ ਹੀ ਸਿੱਖ ਕੌਮ ਨੂੰ ਡੰਗ ਦਿੰਦਾ ਹੈ।

ਗੁਰੂ ਕਾਲ ਤੋਂ 1947 ਦੇ ਬਟਵਾਰੇ ਅਤੇ 47 ਤੋਂ ਅੱਜ ਤਕ ਭਾਰਤ ਦੀਆਂ ਸਮੁੱਚੀਆਂ ਰਾਜਨੀਤਿਕ ਪਾਰਟੀਆਂ ਅਤੇ ਵੱਖ-ਵੱਖ ਵਿਚਾਰਧਾਰਾਵਾਂ ਦੇ ਬਹੁ-ਗਿਣਤੀ ਲੋਕਾਂ ਦੀ ਸਿੱਖਾਂ ਪ੍ਰਤੀ ਸੋਚ-ਪਹੁੰਚ ਇੱਕੋ ਜਿਹ ਰਹੀ ਹੈ। ਕਈ ਵਾਰ ਸਿੱਖ ਕੁੜੀਆਂ ਨੂੰ ਦੂਜੇ ਮਤ ਨੂੰ ਮੰਨਣ ਵਾਲੇ ਮੁੰਡਿਆਂ ਵੱਲੋਂ ਆਪਣੇ ਮਤਲਬ ਲਈ ਬੜ ਸਤਿਕਾਰ ਦਿੱਤਾ ਜਾਂਦਾ ਹੈ, ਉਹ ਕੁੜੀਆਂ ਦੇ ਪਰਿਵਾਰਾਂ ਨੂੰ ਵੀ ਝੁਕ-ਝੁਕ ਕੇ ਮਿਲਦੇ ਹਨ, ਭਰੋਸੇ ਦਾ ਮਾਹੌਲ ਸਿਰਜਣ ਤੋਂ ਬਾਅਦ, ਘੋਨੀ-ਮੋਨੀ ਸ਼ਕਲ ਵੀ ਹਰ ਵੇਲੇ ਨੇੜੇ ਹੋਣ ਕਰਕੇ ਸੋਹਣੀ ਲੱਗਣ ਲੱਗ ਪੈਂਦੀ ਹੈ। ਨਿੱਕ ਨਿੱਕਾ ਮਜ਼ਾਕ, ਸਿੱਖੀ ਤੇ ਵੀ ਕਟਾਕਸ਼ ਕਰਨ ਲੱਗ ਪੈਂਦਾ ਹੈ, "ਅਸਲ ਮੇਂ ਹਮਾਰਾ-ਤੁਮ੍ਹਾਰਾ ਧਰਮ ਏਕ ਹ ਜੈਸਾ ਹੈ..." ਦੀ ਡੋਜ਼ ਵੀ ਦਿੱਤੀ ਜਾਂਦੀ ਹੈ। ਇਸ ਦਾ ਜਦ ਸਿੱਖ ਮੁਟਿਆਰ ਵੱਲੋਂ ਬੁਰਾ ਨਹੀਂ ਮਨਾਇਆ ਜਾਂਦਾ, ਤਾਂ ਪਤਾ ਲੱਗ ਜਾਂਦਾ ਹੈ ਕਿ ਹੁਣ ਸਿੱਖੀ ਵਾਲੀ ਅਣਖ ਗੁੰਮ ਹੋ ਚੁੱਕੀ ਹੈ, ਲੋਹਾ ਗ਼ਰਮ ਹੈ, ਹਥੌੜਾ ਮਾ ਦੇਣਾ ਚਾਹੀਦਾ ਹੈ। ਨੇੜਤਾ ਵਧਣ ਲੱਗ ਪੈਂਦੀ ਹੈ, ਹੱਥ ਹੌਲੀ ਹੌਲੀ ਸਰੀਰ ਤਕ ਪੁੱਜਦੇ ਹਨ, ਜਿਨ੍ਹਾਂ ਨੂੰ ਕੁੜ ਵੱਲੋਂ ਰੋਕਿਆ ਨਹੀਂ ਜਾਂਦਾ। ਕੁਝ ਦੇਰ ਬਾਅਦ ਸਮਾਂ ਆ ਜਾਂਦਾ ਹੈ, ਜਿਸ ਲਈ ਸਭ ਪਾਪੜ ਵੇਲੇ ਗਏ ਹੁੰ ਹਨ। ਫਿਰ ਉਹ ਸਭ ਕੁਝ ਹੁੰਦਾ ਹੈ, ਜੋ 1947 ਵਿੱਚ ਕਬਾਇਲੀ/ਮੁਸਲਮਾਨਾਂ ਅਤੇ 1984 ਤੋਂ 1993 ਤਕ ਭਾਰਤੀ ਫ਼ੋਰਸਾਂ ਅਤੇ ਹਿੰਦੂ ਰਾਸ਼ਟਰਵਾਦੀ ਤਾਕਤਾਂ ਵੱਲੋਂ ਹਥਿਆਰ ਅਤੇ ਹਕੂਮਤ ਦੇ ਬਲਬੂਤੇ ਕੀਤਾ ਗਿਆ ਸੀ। ਦੁਨੀਆ ਦੀ ਚਕਾਚੌਂਧ ਵਿੱਚ ਮਸਤ ਹੋਈਆਂ ਮੁਟਿਆਰਾਂ ਨੂੰ ਜਦ ਤਕ ਹੋਸ਼ ਆਉਂਦੀ ਹੈ, ਸਭ ਕੁਝ ਲੁੱ ਚੁੱਕਿਆ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਹੈ:-

ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ ॥
ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ ॥

ਅਜਿਹੇ ਹਮਲੇ ਦਾ ਸਾਮ੍ਹਣਾ ਜੋਸ਼ ਤੇ ਜ਼ਬਰਦਸਤੀ ਨਾਲ ਨਹੀਂ, ਬਲਕਿ ਹੋਸ਼ ਤੇ ਹਲੀਮੀ ਨਾ ਕੀਤਾ ਜਾਂਦਾ ਹੈ, ਪਰ ਅਪੀਲ, ਦਲੀਲ, ਵਕੀਲ ਦੀ ਹੱਦ ਖ਼ਤਮ ਹੋ ਜਾਣ ਤੇ ਕਈ ਥਾਂਵਾਂ ਤੇ ਸਿੱਖ ਸਿਧਾਂਤ ਮੁਤਾਬਿਕ ਕੌਮੀ ਭਵਿੱਖ ਲਈ ਸ਼ਮਸ਼ੀਰ-ਏ-ਦਸਤ ਨੂੰ ਚੇਤੇ ਰੱਖਣਾ ਵੀ ਸਿੱਖਾਂ ਦਾ ਫ਼ਰਜ਼ ਹੈ। ਇੱਥੇ ਇਹ ਗੱ ਪੱਲੇ ਬੰਨ੍ਹਣੀ ਜ਼ਰੂਰੀ ਹੈ ਕਿ ਜੋ ਸਿੱਖ ਜਥੇਬੰਦੀ ਜਾਂ ਸਿੱਖ ਇਸ ਮਨੋਵਿਗਿਆਨਕ ਹਮਲੇ ਤੋਂ ਆਪਣੇ ਖੇਤਰ ਜ ਸਟੇਟ ਦੇ ਭਾਈਚਾਰੇ ਨੂੰ ਬਚਾਉਣ ਦਾ ਯਤਨ ਕਰਨਾ ਚਾਹੁੰਦਾ ਹੈ, ਉਸ ਨੂੰ ਗੁਰਮਤਿ ਸਿਧਾਂਤ ਤੇ ਪੁਰਾਤਨ ਵਰਤਮਾਨ ਸਿੱਖ ਇਤਿਹਾਸ ਨੂੰ ਚੰਗੀ ਤਰ੍ਹਾਂ ਪੜ੍ਹ ਲੈਣਾ ਚਾਹੀਦਾ ਹੈ, ਕਿਉਂਕਿ ਹਰ ਖਿੱਤੇ ਦੀਆਂ ਸਮੱਸਿਆਵਾਂ ਹਮਲਾਵਰ ਤੇ ਢੰਗ ਵੱਖੋ-ਵੱਖਰੇ ਹਨ। ਇਸ ਗੱਲ ਦਾ ਵਿਸ਼ੇਸ਼ ਧਿਆਨ ਰੱਖਣਾ ਚਾਹੀਦਾ ਹੈ, ਕਿਉਂਕਿ ਕਈ ਵਾਰ ਛੋਟੀ ਜਿਹੀ ਗ਼ਲਤੀ, ਕੌਮਾਂ ਦਾ ਵੱਡਾ ਨੁਕਸਾਨ ਕਰਵਾ ਦਿੰਦੀ ਹੈ। ਵਿਦਵਾਨ ਦਾ ਕਥਨ ਹੈ:-

"ਜਿੰਨਾ ਚਿਰ ਕੋਈ ਧਿਰ ਆਪਣੀ ਪਛਾਣ ਬਾਰੇ ਚੇਤੰਨ ਹੈ, ਉਸ ਦਾ ਸਰੀਰਿਕ ਜਾਂ ਮਾਲੀ ਨੁਕਸਾ ਤਾਂ ਕੀਤਾ ਜਾ ਸਕਦਾ ਹੈ, ਪਰ ਕੌਮੀ ਨੁਕਸਾਨ ਨਹੀਂ ਕੀਤਾ ਜਾ ਸਕਦਾ। ਪਰ ਜੇ ਕੋਈ ਧਿਰ ਦੁਸ਼ਮਣ ਦੀ ਮਾ ਹੇਠ ਆ ਕੇ ਆਪਣੀ ਵਿਰਾਸਤ ਦੇ ਰਾਹ ਤੋਂ ਉੱਖੜ ਜਾਵੇ, ਫਿਰ ਹਰ ਤਰ੍ਹਾਂ ਦਾ ਨੁਕਸਾਨ ਹੁੰਦਾ ਹੈ।"

★★★★★★★



ਗੁਰਸਿਖ ਮੀਤ ਚਲਹੁ ਗੁਰ ਚਾਲੀ ॥

# ਸਿੱਖ ਵਿੱਦਿਅਕ ਅਦਾਰੇ ਅਤੇ ਵਿਦਿਆਰਥੀ

ਜਦ ਕੌਮ ਅਤੇ ਪਰਿਵਾਰ 'ਚੋਂ ਕੋਈ ਬੱਚਾ ਸਮਾਜ ਵਿੱਚ ਉੱਚ ਅਹੁਦਾ ਸੰਭਾਲਦਾ, ਕੋਈ ਵੱਡੀ ਮੰਜ਼ਲ ਸਰ ਕਰਦਾ ਹੈ ਤਾਂ ਪਰਿਵਾਰ, ਇਲਾਕਾ, ਕੌਮ ਫ਼ਖ਼ਰ ਮਹਿਸੂਸ ਕਰਦੀ ਹੈ। ਅੱਜ ਦੇ ਵਿਗਿਆਨਕ ਤੇ ਵਿਕਾਸਸ਼ੀਲ ਯੁੱਗ ਵਿੱਚ ਹਰ ਕੌਮ ਦਾ ਸੁਪਨਾ ਹੈ ਕਿ ਉਸ ਦੀ ਕੌਮ ਦੀ ਜਵਾਨੀ ਸਭ ਤੋਂ ਵੱਧ ਪੜ੍ਹੀ ਲਿਖੀ ਅਤੇ ਜ਼ਮਾਨੇ ਦੇ ਹਾਣ ਦੀ ਹੋਵੇ ਅਤੇ ਹਰ ਬੱਚਾ ਕਿਸੇ ਸਨਮਾਨ ਯੋਗ ਖੇਤਰ ਵਿੱਚ ਨਾਮਣਾ ਖੱਟੇ। ਇਸ ਸੰਬੰਧ ਵਿੱਚ ਦੁਨੀਆ ਭਰ ਵਿੱਚ ਸਿੱਖਾਂ ਨੇ ਸਕੂਲ ਤੇ ਕਾਲਜ ਉਸਾਰੇ ਹਨ ਅਤੇ ਆਪਣੀ ਇਸ ਸਫਲਤਾ ਉੱਤੇ ਮਾਣ ਕੀਤਾ ਹੈ। ਮਾਫ਼ ਕਰਨਾ ! ਜੇ ਬੱਚਿਆਂ ਨੂੰ ਪੜ੍ਹਾ-ਲਿਖਾ ਕੇ ਡਾਕਟਰ, ਵਕੀਲ, ਇੰਜੀਨੀਅਰ, ਜੱਜ, ਪੁਲੀਸ ਅਤੇ ਫ਼ੌਜੀ ਅਫ਼ਸਰ ਤਾਂ ਬਣਾ ਲਵਾਂਗੇ, ਪਰ ਇੱਕ ਗੁਰਸਿੱਖ ਪਾਇਲਟ, ਗੁਰਸਿੱਖ ਜੱਜ, ਵਕੀਲ ਨਹੀਂ ਬਣਾ ਸਕੇ ਤਾਂ ਫਿਰ ਸਿੱਖਾਂ ਦੇ ਬੱਚਿਆਂ ਦੀ ਪੜ੍ਹਾਈ ਤੇ ਸਕੂਲ, ਕਾਲਜਾਂ ਦਾ ਕੌਮ ਨੂੰ ਕੀ ਫ਼ਾਇਦਾ ?

ਜੇ ਇਸਾਈ, ਹਿੰਦੂ, ਮੁਸਲਿਮ, ਬੋਧੀ, ਜੈਨੀ ਆਪਣੇ ਵਿੱਦਿਅਕ ਅਦਾਰਿਆਂ ਵਿੱਚ ਆਪਣੇ ਮਤ ਦੇ ਵਿਕਾਸ ਦੀ ਗੱਲ ਕਰ ਸਕਦੇ ਹਨ। ਨੌਜਵਾਨਾਂ ਨੂੰ ਦੁਨਿਆਵੀ ਵਿੱਦਿਆ ਦੇ ਨਾਲ ਧਾਰਮਿਕ ਵਿੱਦਿਆ ਦੇ ਸਕਦੇ ਹਨ ਤਾਂ ਸਿੱਖ ਸਕੂਲਾਂ, ਖ਼ਾਲਸਾ ਕਾਲਜਾਂ ਵਿੱਚ ਅਜਿਹਾ ਕੁਝ ਕਿਉਂ ਨਹੀਂ ਹੋ ਰਿਹਾ ? ਜਦੋਂ ਕਿ ਸਿੱਖ ਸਿਧਾਂਤ ਮਨੁੱਖਤਾ ਦੀ ਸੇਵਾ, ਸਰਬੱਤ ਦੇ ਭਲੇ ਦੀ ਗੱਲ ਕਰਦੇ ਹਨ। ਸਿੱਖ ਕਾਲਜਾਂ-ਸਕੂਲਾਂ ਵਿੱਚ ਕੋਈ ਧਾਰਮਿਕ ਕਲਾਸ ਜਾਂ ਸਬਜੈਕਟ ਕਿਉਂ ਨਹੀਂ ? ਇਹ ਵੱਡੀ ਘਾਟ ਹੈ, ਜਿਸ ਕਰ ਕੇ ਸਿੱਖ ਸਕੂਲਾਂ-ਕਾਲਜਾਂ 'ਚੋਂ ਪੜ੍ਹੇ ਹੋਏ ਧਰਮ ਤੋਂ ਅਨਪੜ੍ਹ ਨੌਜਵਾਨ ਕੌਮੀ ਜਜ਼ਬੇ ਤੋਂ ਅਧੂਰੇ ਹੀ ਰਹਿੰਦੇ ਹਨ। ਕਿਸੇ ਇੱਕ ਅੱਧ ਕਾਲਜ ਜਾਂ ਸਕੂਲ ਦੀ ਭਾਵੇਂ ਇਹ ਕਹਾਣੀ ਨਾ ਹੋਵੇ, ਪਰ ਬਹੁਤਿਆਂ ਦੀ ਇਹੀ ਹਾਲਤ ਹੈ। ਦੋਸਤੋ ! ਜੇ ਸਿੱਖ ਸਕੂਲਾਂ, ਕਾਲਜਾਂ ਨੇ ਕੌਮ ਦੀ ਝੋਲੀ ਵਿੱਚ ਧਰਮ ਤੋਂ ਅਨਪੜ੍ਹ, ਪਤਿਤ, ਨਸ਼ੇੜੀ ਅਤੇ ਮਨਮਤੀ ਵਿਦਿਆਰਥੀਆਂ ਨੂੰ ਹੀ ਪਾਉਣਾ ਹੈ ਤਾਂ ਇਹਨਾਂ ਵਿੱਦਿਅਕ ਅਦਾਰਿਆਂ ਨੇ ਕੌਮ ਦਾ ਭਲਾ ਨਹੀਂ, ਬੇੜਾ ਹੀ ਗ਼ਰਕ ਕਰਨਾ ਹੈ।

ਇਹਨਾਂ ਕਾਲਜਾਂ ਦੀ ਹੀ ਦੇਣ ਹੈ ਕਿ ਅੱਜ ਸਿੱਖਾਂ ਦੀਆਂ ਪੜ੍ਹੀਆਂ ਲਿਖੀਆਂ ਮੁਟਿਆਰਾਂ ਧਰਮ ਤੋਂ ਦੂਰ ਜਾ ਰਹੀਆਂ ਹਨ। ਸਿਆਣੇ ਆਖਦੇ ਹੁੰਦੇ ਸੀ: "ਇੱਕ ਧੀ ਪੜ੍ਹੀ ਲਿਖੀ, ਸਮਝੋ ਤਿੰਨ ਪੀੜ੍ਹੀਆਂ, ਪੜ੍ਹੀਆਂ ਲਿਖੀਆਂ"। ਕੀ ਸਿੱਖ ਆਪਣੀ ਕੌਮ ਦੀਆਂ ਪੀੜ੍ਹੀਆਂ ਨੂੰ ਇਸੇ ਲਈ ਪੜ੍ਹਾ ਰਹੇ ਹਨ ਕਿ ਉਹਨਾਂ ਨੂੰ ਅੱਖਾਂ ਮੀਟ ਕੇ ਕਿਸੇ ਦੂਜੀ ਕੌਮ ਦੀ ਝੋਲੀ ਵਿੱਚ ਪਾ ਸਕਣ ? 'ਧੰਨ ਗੁਰੂ ਕੇ ਸਿੱਖ ਬੁਧਿ ਕੇ ਨਿਕਟ ਨਹੀਂ ਐ ਹੈਂ ॥' ਜੇ ਨਹੀਂ ਤਾਂ ਫਿਰ ਕੌਮ ਦੀ ਜਵਾਨੀ ਨੂੰ 'ਸਿੱਖ' ਹੋਣ ਦਾ ਅਰਥ ਸਮਝਾਓ ਅਤੇ ਸਮਝੋ। ਅਸੀਂ ਕਹਿ ਸਕਦੇ ਹਾਂ ਕਿ ਕੁਝ ਸਿੱਖ ਪ੍ਰਿੰਸੀਪਲ ਇਸ ਖੇਤਰ ਵਿੱਚ ਬਹੁਤ ਵਧੀਆ ਕੌਮੀ ਫ਼ਰਜ਼ ਅਦਾ ਕਰ ਰਹੇ ਹਨ। ਪਰ ਖ਼ਾਲਸਾ ਜੀ ! ਧਾਰਮਿਕ ਸੰਸਥਾਵਾਂ, ਡੇਰਿਆਂ, ਕਮੇਟੀਆਂ ਦੇ ਕਾਲਜਾਂ/ਸਕੂਲਾਂ ਵਿੱਚ ਜੋ ਗ਼ੈਰ ਸਿੱਖ-ਪ੍ਰੋਫ਼ੈਸਰ ਬੈਠੇ ਹਨ, ਦੱਸੋ ਉਹਨਾਂ ਤੋਂ ਸਿੱਖ ਵਿਦਿਆਰਥੀ ਕਿਹੜੀ ਗੁਰਮਤਿ ਵਿੱਦਿਆ ਲੈਣਗੇ ? ਹਾਲਾਤਾਂ ਦੇ ਮੱਦੇਨਜ਼ਰ ਇਹ ਦੁਆ ਹੀ ਕਰ ਸਕਦੇ ਹਾਂ।

ਧੰਨ ਗੁਰੂ ਸਮਰਥ ਬੈਠ ਇਨਹੂੰ ਸਮਝਾਏ ਹੈਂ...।

★★★★★★★

# ਸਿੱਖ ਗੱਭਰੂਆਂ ਪ੍ਰਤੀ ਮੁਟਿਆਰਾਂ ਦੀ ਸੋਚ

ਦਸਮੇਸ਼ ਯੂਥ ਆਰਗੇਨਾਈਜ਼ੇਸ਼ਨ ਵੱਲੋਂ ਕਸ਼ਮੀਰ ਦੇ ਇਤਿਹਾਸਕ ਗੁਰਦੁਆਰਾ ਸਾਹਿ ਪਾਤਸ਼ਾਹੀ ਛੇਵੀਂ ਰੈਣਾਵਾੜੀ ਵਿਖੇ ਤਿੰਨ ਰੋਜ਼ਾ 'ਸਿੱਖ ਯੂਥ ਚੇਤਨਾ ਕੈਂਪ' ਲਗਾਇਆ ਗਿਆ, ਜਿਸ ਵਿੱਚ ਵੱਡ ਗਿਣਤੀ ਵਿੱਚ ਸਿੱਖ ਮੁਟਿਆਰਾਂ ਤੇ ਗੱਭਰੂਆਂ ਨੇ ਹਿੱਸਾ ਲਿਆ। ਕੈਂਪ ਵਿੱਚ ਮੁੰਡਿਆਂ ਵੱਲੋਂ ਕੁੜੀਆਂ ਬਾ ਗਹਿਰੀ ਚਿੰਤਾ ਪ੍ਰਗਟ ਕੀਤੀ ਗਈ, ਜਿਸ ਦੇ ਮੱਦੇਨਜ਼ਰ ਕੁੜੀਆਂ ਦਾ ਇੱਕ ਵੱਖਰਾ ਗਰੁੱਪ ਬਣਾ ਕੇ ਇ ਮਸਲੇ ਉੱਤੇ ਸਾਡੇ ਵੱਲੋਂ ਰਾਏ ਇੱਕਤਰ ਕੀਤੀ ਗਈ। ਮੇਰੀ ਮੁਟਿਆਰਾਂ ਨਾਲ਼ ਹੋਈ ਗੱਲਬਾਤ ਦਾ ਕੁਝ ਹਿੱਸ ਇਸ ਤਰ੍ਹਾਂ ਹੈ:-

**ਅਮਨਦੀਪ ਕੌਰ-** "ਜੋ ਮੁੰਡੇ ਸਾਨੂੰ ਸਿੱਖ ਮੱਤ ਦਿੰਦੇ ਹਨ, ਉਹਨਾਂ ਨੇ ਖ਼ੁਦ ਖੰਡੇ ਦੀ ਪਾਹੁਲ ਨਹੀਂ ਲਈ ਹੁੰਦੀ, ਦਾੜ੍ਹੀ ਵੀ ਕਰਲਿੰਗ ਕੀਤੀ ਹੁੰਦੀ ਹੈ। ਪੱਗ ਦੀ ਥਾਂ ਆਪ ਨਿੱਕੂ-ਨਿੱਕੂ ਜਿਹੇ ਪਟਕੇ ਬੰਨ੍ਹੇ ਹੁੰਦੇ ਹਨ ਉਹਨਾਂ ਨੂੰ ਕੀ ਹੱਕ ਹੈ ਸਾਨੂੰ ਕੁਝ ਕਹਿਣ ਦਾ ?" (ਇਹ ਗੱਲ ਜੰਮੂ ਕਸ਼ਮੀਰ ਦੀ ਹੈ, ਪਰ ਜਿੱਥੇ ਨਿੱ ਪਟਕਿਆਂ ਦੀ ਥਾਂ ਸ਼ਕਲ ਭਈਆਂ, ਬਾਹਮਣਾਂ ਵਰਗੀ ਬਣ ਚੁੱਕੀ ਹੈ, ਓਥੇ ਕੁੜੀਆਂ ਕੀ ਸੋਚਦੀਆ ਹੋਣਗੀਆਂ?)

**ਤਨਸ਼ੀਨ ਕੌਰ-** "ਬਾਕੀਆਂ ਵੱਲ ਵੇਖ ਕੇ ਸਿੱਖ ਕੁੜੀਆਂ ਵੀ ਫ੍ਰੈਂਡਸ਼ਿਪ ਕਰਨ ਲੱਗ ਪੈਂਦੀਆਂ ਹਨ ਪਰ ਉਹ ਸਿੱਖ ਮੁੰਡਿਆਂ ਨਾਲ਼ ਇਸ ਲਈ ਦੋਸਤੀ ਨਹੀਂ ਕਰਦੀਆਂ, ਕਿਉਂਕਿ ਉਹ ਉਹਨਾਂ ਤੇ ਹੱਕ ਜਤਾਉ (ਹਾਕਮ ਗਿਰੀ ਕਰਨ) ਲੱਗ ਜਾਂਦੇ ਹਨ, ਕੁੜੀਆਂ ਦੀ ਨਿੱਜੀ ਜ਼ਿੰਦਗੀ ਨੂੰ ਪੂਰੀ ਤਰ੍ਹਾਂ ਆਪਣਾ ਗ਼ੁਲਾਮ ਸਮਝ ਲੱਗ ਪੈਂਦੇ ਹਨ। ਪਾਬੰਦੀਆਂ ਲਾਉਣੀਆਂ ਸ਼ੁਰੂ ਕਰ ਦਿੰਦੇ ਹਨ।"

**ਨਮਨਪ੍ਰੀਤ ਕੌਰ-** "ਜੋ ਸਿੱਖ ਨੌਜਵਾਨ ਸਾਬਤ ਸੂਰਤ ਹਨ, ਸੋਹਣੀਆਂ ਪੱਗਾਂ ਤੇ ਦੁਮਾਲੇ ਸਜਾਉਂ ਹਨ, ਹਰ ਕਿਸੇ ਨਾਲ਼ ਪਿਆਰ ਸਤਿਕਾਰ ਨਾਲ਼ ਮਿਲ਼ਦੇ ਹਨ, ਖ਼ੁਸ਼ਮਿਜਾਜ਼ ਹਨ, ਉਹਨਾਂ ਨੂੰ ਸਿੱਖ ਤਾਂ ਕੀ ਸਾਡੀਆਂ ਮੁਸਲਿਮ ਤੇ ਹਿੰਦੂ ਸਹੇਲੀਆਂ ਵੀ ਫ੍ਰੈਂਡਸ਼ਿਪ ਅਤੇ ਮੈਰਿਜ ਲਈ ਆਫ਼ਰ ਭੇਜਦੀਆਂ ਹਨ, ਜੇ ਸਾ ਸਿੱਖ ਨੌਜਵਾਨ ਅਜਿਹੇ ਸਿੱਖ ਮਾਡਲ ਹੋਣ ਤਾਂ ਸਿੱਖ ਕੁੜੀਆਂ ਕਦੀ ਵੀ ਦੂਜਿਆਂ ਨਾਲ਼ ਦੋਸਤੀ ਨਾ ਕਰਨ"।

**ਮਨਪ੍ਰੀਤ ਕੌਰ-** "ਸਾਡੇ ਗੁਰਦੁਆਰਿਆਂ ਵਿੱਚ ਗ੍ਰੰਥੀ, ਰਾਗੀ, ਸੰਤ, ਪ੍ਰਚਾਰਕ, ਪ੍ਰਧਾਨ ਆਦਿ ਬੁਲਾਰੇ ਸਿੱਖੀ ਬਾਰੇ ਨਵੀਨ ਢੰਗ ਦਾ ਪ੍ਰਚਾਰ ਨਹੀਂ ਕਰਦੇ ਅਤੇ ਸਿੱਖੀ ਦੀਆਂ ਮਹਾਨ ਖ਼ੂਬੀਆਂ ਬਾਰੇ ਦੱਸਦੇ ਹ





ਨਹੀਂ। ਬੱਸ ਇੱਕ ਦੂਜੇ ਨੂੰ ਬਦਨਾਮ ਕਰਨ ਤੇ ਸਿਆਸੀ ਭਾਸ਼ਣ ਦੇਣ ਵਿੱਚ ਲੱਗੇ ਰਹਿੰਦੇ ਹਨ। ਜਿਨ੍ਹਾਂ ਮਸਲਿਆਂ ਤੇ ਵੀਰ ਜੀ ਤੁਸੀਂ ਵਿਚਾਰਾਂ ਕਰ ਰਹੇ ਹੋ, ਇਹ ਗੱਲਾਂ ਕਦੀ ਸਾਡਿਆਂ ਗੁਰਦੁਆਰਿਆਂ ਜਾਂ ਘਰਾਂ ਵਿੱਚ ਹੁੰਦੀਆਂ ਹੀ ਨਹੀਂ। ਫਿਰ ਕੁੜੀਆਂ ਨੂੰ ਚੰਗੇ ਮਾੜੇ ਦਾ ਕਿਵੇਂ ਪਤਾ ਲੱਗੇਗਾ?" (ਕੁੜੀਆਂ ਨੂੰ ਇਹ ਕੰਮ ਆਪ ਹੀ ਕਰਨਾ ਪਵੇਗਾ, ਵੱਡਿਆਂ ਸਿਧਾਂਤਕ ਲੇਖਕਾਂ ਦੀਆਂ ਕਿਤਾਬਾਂ ਪੜ੍ਹਨੀਆਂ ਚਾਹੀਦੀਆਂ ਹਨ, ਅਜਿਹੇ ਛੋਟੇ-ਛੋਟੇ ਕੈਂਪ ਲਗਾ ਕੇ ਅਜਿਹੀਆਂ ਵਿਚਾਰਾਂ ਕਰਨੀਆਂ ਚਾਹੀਦੀਆਂ ਹਨ।)

**ਸੁਮਿਤਪਾਲ ਕੌਰ-** "ਅਸੀਂ ਜਿੰਨਾ ਮਰਜ਼ੀ ਕਹਿ ਲਈਏ ਕਿ ਮੁੰਡੇ ਕੁੜੀਆਂ ਇੱਕ ਬਰਾਬਰ ਹਨ, ਪਰ ਜੋ ਕੰਮ ਫ਼ੀਲਡ ਵਿੱਚ ਮੁੰਡੇ ਕਰ ਸਕਦੇ ਹਨ, ਕੁੜੀਆਂ ਨਹੀਂ ਕਰ ਸਕਦੀਆਂ। ਅਸੀਂ ਅੱਧੀ ਰਾਤ ਨੂੰ ਘਰ ਨਹੀਂ ਵੜ ਸਕਦੀਆਂ, ਇਕੱਲੀਆਂ ਦੂਰ ਨਹੀਂ ਜਾ ਸਕਦੀਆਂ, ਅਜਿਹੇ ਕੈਂਪ ਵੀ ਪੂਰੀ ਤਰ੍ਹਾਂ ਆਰਗੇਨਾਈਜ਼ ਨਹੀਂ ਕਰ ਸਕਦੀਆਂ, ਵਰਨਾ ਅਸੀਂ ਥਾਂ-ਥਾਂ ਜਾ ਕੇ ਕੁੜੀਆਂ ਨੂੰ ਚੇਤੰਨ ਕਰੀਏ। ਪਰ ਸਾਨੂੰ ਗੁ: ਪ੍ਰਬੰਧਕ ਕਮੇਟੀਆਂ, ਲੀਡਰ ਤੇ ਕਸ਼ਮੀਰ ਦੇ ਨੌਜਵਾਨ ਦੱਸਣ ਕਿ ਵੀਰ ਜੀ 6-7 ਸਾਲ ਕੌਮ ਲਈ ਜੇਲ੍ਹ ਕੱਟਣ ਅਤੇ ਪਰਿਵਾਰ ਦੇ ਮੈਂਬਰ ਸ਼ਹੀਦ ਕਰਵਾਉਣ ਤੋਂ ਬਾਅਦ ਵੀ ਸਾਡੇ ਲਈ ਕੌਮੀ ਫ਼ੀਲਡ ਵਿੱਚ ਵਿਚਰ ਰਹੇ ਹਨ, ਪਰ ਸਾਡੇ ਕਿੰਨੇ ਕੁ ਨੌਜਵਾਨ ਭੈਣਾਂ ਤੇ ਵੀਰ ਇਹਨਾਂ ਦਾ ਸਾਥ ਦੇ ਰਹੇ ਹਨ ? ਕਿਸੇ ਕਮੇਟੀ ਪ੍ਰਧਾਨ ਜਾਂ ਆਗੂ ਨੇ ਤਿੰਨ ਦਿਨਾਂ ਵਿੱਚ ਸਾਨੂੰ ਰਾਤ-ਦਿਨ ਇੱਥੇ ਵੇਖ ਕੇ ਕਦੀ ਪੁੱਛਿਆ ਹੈ ਕਿ ਤੁਹਾਨੂੰ ਕਿਸੇ ਚੀਜ਼ ਦੀ ਲੋੜ ਹੈ ? ਕਿਸੇ ਨੇ ਪੁੱਛਿਆ ਹੈ ਵੀਰ ਜੀ ਸਾਰੇ ਖ਼ਰਚ ਕਿਵੇਂ ਅਰੇਂਜ ਕਰ ਰਹੇ ਹੋ ? ਉਲ਼ਟਾ ਉਹਨਾਂ ਨੂੰ ਡਰ ਇਹ ਹੈ ਕਿ ਕਿਤੇ ਇਹ ਨੌਜਵਾਨ ਸਾਡੀਆਂ ਪ੍ਰਧਾਨਗੀਆਂ ਹੀ ਨਾ ਖੋਹ ਲੈਣ। ਦੱਸੋ ਘਾਟ ਕਿੱਥੇ ਹੈ ? ਸਾਡੇ ਘਰਦਿਆਂ ਨੇ ਆਰਗੇਨਾਈਜ਼ੇਸ਼ਨ ਦੇ ਵੀਰਾਂ ਭਰੋਸੇ ਸਾਨੂੰ ਤਿੰਨ ਦਿਨਾਂ ਲਈ ਇੱਥੇ ਭੇਜਿਆ ਹੈ, ਬਾਕੀ ਮੁੰਡੇ ਵੀ ਇਹ ਭਰੋਸਾ ਤੇ ਜ਼ਿੰਮੇਵਾਰੀ ਕਿਉਂ ਨਹੀਂ ਨਿਭਾਉਂਦੇ? ਸਿੱਖੀ ਤੋਂ ਮੁਨਕਰ ਹੋਣ ਦਾ ਸਾਰਾ ਦੋਸ਼ ਕੁੜੀਆਂ ਤੇ ਹੀ ਕਿਉਂ ? ਮੁੰਡੇ ਤੇ ਸਾਡੇ ਆਗੂ ਦੋਸ਼ੀ ਕਿਉਂ ਨਹੀਂ ? (ਜਦੋਂ ਤੁਹਾਡੇ ਵਰਗੀਆਂ ਕੁੜੀਆਂ ਨਿਧੜਕ ਹੋ ਕੇ ਅਜਿਹੇ ਸਵਾਲ ਸਮਾਗਮਾਂ 'ਚ, ਪ੍ਰਚਾਰਕਾਂ, ਪ੍ਰਧਾਨਾਂ, ਨੌਜਵਾਨ ਸਭਾਵਾਂ ਦੇ ਆਗੂਆਂ ਅੱਗੇ ਕਰਨ ਲੱਗ ਪੈਣਗੀਆਂ ਅਤੇ ਤੁਸੀਂ ਆਪਣੇ ਆਪ ਨੂੰ ਹਰ ਤਰ੍ਹਾਂ ਨਾਲ਼ ਪੂਰਨ ਮਨੁੱਖ ਤੇ ਆਪਣੇ ਆਪ ਨੂੰ ਮੁੰਡਿਆਂ ਤੋਂ ਕਮਜ਼ੋਰ ਸਮਝਣਾ ਬੰਦ ਕਰ ਦੇਵੋਗੇ ਤਾਂ ਕੋਈ ਤੁਹਾਡੇ ਤੇ ਦੋਸ਼ ਮੜ੍ਹਨ ਦਾ ਹੌਸਲਾ ਨਹੀਂ ਕਰੇਗਾ।)



**ਸਰਬਜੀਤ ਕੌਰ-** "ਸਿੱਖ ਮੁੰਡਿਆਂ ਵਿੱਚ ਵਧ ਰਿਹਾ ਬਦਮਾਸ਼ੀ ਸਟਾਇਲ ਕੁੜੀਆਂ ਪਸੰਦ ਨਹੀਂ ਕਰਦੀਆਂ। ਕੁੜੀਆਂ ਨੂੰ ਹੱਸਮੁਖ ਤੇ ਚੁੱਪ ਰਹਿਣ ਵਾਲ਼ੇ ਜਾਂ ਸਾਰਿਆਂ ਨਾਲ਼ ਵਧੀਆ ਵਿਹਾਰ (ਬੀਹੇਵ) ਕਰਨ ਵਾਲ਼ੇ ਚੰਗੇ ਲੱਗਦੇ ਹਨ। ਪਰ ਕਿਸੇ ਜ਼ੁਲਮ ਜਾਂ ਕੌਮੀ ਗ਼ੈਰਤ ਦੇ ਮੁੱਦੇ ਤੇ ਖੜ੍ਹਨ, ਅੜਨ, ਲੜਨ, ਮਰਨ ਵਾਲ਼ੇ ਵੀ ਹੋਣ, ਨਿਰੇ ਵਿਖਾਵੇ ਦੇ ਜਿੰਮਮੈਨ ਮੁੰਡਿਆਂ ਨੂੰ ਵੀ ਕੁੜੀਆਂ ਪਸੰਦ ਨਹੀਂ ਕਰਦੀਆਂ"। (ਇਹ ਗੱਲ ਵੀ ਮੁੰਡਿਆਂ ਨੂੰ ਤੁਹਾਡੇ ਵਰਗੀਆਂ ਸ਼ੇਰਨੀਆਂ ਦਾ ਕਾਲ਼ਜਾ ਰੱਖਣ ਵਾਲ਼ੀਆਂ ਮੁਟਿਆਰਾਂ ਹੀ ਸਮਝਾ ਸਕਦੀਆਂ ਹਨ ਅਤੇ ਸਿੱਖੀ ਦੇ ਰਾਹ ਪਾ ਸਕਦੀਆਂ ਹਨ ਅਤੇ ਇਹ ਤਾਂ ਹੀ ਹੋ ਸਕਦਾ ਹੈ, ਜਦ ਸਾਡਾ ਲਾਈਫ਼ ਸਟਾਇਲ ਖ਼ਾਲਸਾਈ ਸਿਧਾਂਤਾਂ ਤੇ ਆਧਾਰਿਤ ਹੋਵੇਗਾ।)

ਇਸ ਦੇ ਨਾਲ਼ ਹੀ ਸਾਨੂੰ ਇਸ ਘਾਟ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ ਕਿ ਸਿੱਖ ਕੁੜੀਆਂ ਪੜ੍ਹਾਈ ਦੇ ਮਾਮਲੇ ਵਿੱਚ ਮੁੰਡਿਆਂ ਤੋਂ ਕਾਫ਼ੀ ਅੱਗੇ ਨਿਕਲ਼ ਚੁੱਕੀਆਂ ਹਨ। ਦੂਜੇ ਪਾਸੇ ਸਿੱਖ ਮੁੰਡਿਆਂ ਵਿੱਚ

ਨਸ਼ੇ ਤੇ ਪਤਿਤਪੁਣਾ ਹੱਦ ਬੰਨੇ ਟੱਪਦਾ ਜਾ ਰਿਹਾ ਹੈ। ਭਾਵੇਂ ਕਿ ਇਹ ਨਸ਼ੇ ਵੀ ਦੁਸ਼ਮਣ ਤਾਕਤਾਂ
ਮਨੋਵਿਗਿਆਨਕ ਹਮਲੇ ਦਾ ਹੀ ਹਿੱਸਾ ਹਨ, ਪਰ ਇਸ ਹਮਲੇ ਨੂੰ ਰੋਕਣ ਵਿੱਚ ਸਾਡੀਆਂ ਸੰਸਥਾਵਾਂ
ਕਮੇਟੀਆਂ, ਡੇਰਿਆਂ ਦਾ ਰੋਲ ਨਕਾਰਾਤਮਕ ਹੈ। ਉਲ਼ਟਾ ਇਹਨਾਂ ਪ੍ਰਬੰਧਕਾਂ ਵਿੱਚੋਂ ਖ਼ੁਦ ਕਈ ਇਹਨ
ਨਸ਼ਿਆਂ ਦੇ ਆਦੀ ਤੇ ਵਪਾਰੀ ਹਨ। ਇਲੈਕਸ਼ਨ ਜਿੱਤਣ ਲਈ ਵੀ ਇਹਨਾਂ ਵਿੱਚੋਂ ਬਹੁਤੇ ਮੈਂਬਰ ਤੇ ਸਮਰਥਕ
ਨੌਜਵਾਨਾਂ ਵਿੱਚ ਖ਼ੁਦ ਨਸ਼ੇ ਵੰਡਦੇ ਹਨ। ਕੀ ਇਹ ਚੌਕੀਦਾਰ ਦੇ ਹੀ ਚੋਰ ਹੋਣ ਵਾਲ਼ੀ ਗੱਲ ਨਹੀਂ ?

ਜੋ ਸਿੱਖ ਨੌਜਵਾਨ ਬਹੁਤੇ ਪੜ੍ਹੇ ਲਿਖੇ ਹਨ, ਉਹਨਾਂ ਵਿੱਚੋਂ ਬਹੁਤੇ ਕੌਮੀ ਸਿਧਾਂਤਾਂ ਦੇ ਜਜ਼ਬੇ ਤੋਂ ਕੋ
ਹਨ। ਸਿੱਖ ਕੌਮ ਦੀ ਇਹ ਵੀ ਇੱਕ ਵੱਡੀ ਸਮੱਸਿਆ ਰਹੀ ਹੈ ਕਿ ਜਦ ਵੀ ਸਿੱਖ ਇੱਕ ਘਲੂਘਾਰੇ ਜਾਂ ਖ਼ੂਨ
ਦੌਰ 'ਚੋਂ ਨਿਕਲ਼ ਕੇ ਅਜੇ ਸੈਟਲ ਹੋਣ ਹੀ ਲੱਗਦੇ ਹਨ ਕਿ ਦੂਜਾ ਹਮਲਾ ਆ ਦਸਤਕ ਦਿੰਦਾ ਹੈ। ਸਿੱਖ ਹਮ
ਦਾ ਜਵਾਬ ਦਿੰਦਿਆਂ ਜਾਂ ਬਚਾਅ ਕਰਦਿਆਂ, ਇੱਕ ਪੀੜ੍ਹੀ ਖ਼ਤਮ ਕਰਵਾ ਲੈਂਦੇ ਹਨ। ਉੱਤੋਂ ਹੋਰ ਇੱ
ਮੁਸ਼ਕਲ ਇਹ ਹੈ ਕਿ ਬਹੁਗਿਣਤੀ ਸਿੱਖ ਤੇ ਸਿੱਖ ਜਥੇਬੰਦੀਆਂ ਲੋੜਵੰਦ ਸਿੱਖ ਪਰਿਵਾਰਾਂ ਜਾਂ ਕੌਮੀ ਸਪਿਰਿ
ਵਾਲ਼ੇ ਸਿੱਖਾਂ ਦੀ ਮਦਦ ਵੱਲ ਧਿਆਨ ਦੇਣ ਦੀ ਥਾਂ ਫ਼ਜ਼ੂਲ ਦੇ ਕੰਮਾਂ ਵਿੱਚ ਦਸਵੰਧ ਬਰਬਾਦ ਕਰ ਰਹੀਆਂ ਹਨ
ਨੌਜਵਾਨ ਕੌਮੀ ਸਿਧਾਤਾਂ ਤੋਂ ਸੱਖਣੇ ਅਤੇ ਬੇਰੁਜ਼ਗਾਰ ਹੋਣ ਕਰ ਕੇ ਨਸ਼ਿਆਂ ਅਤੇ ਅਪਰਾਧਿਕ ਗਰੁੱਪਾਂ ਦ
ਸ਼ਿਕਾਰ ਹੋ ਰਹੇ ਹਨ। ਸਿੱਖ ਨੌਜਵਾਨਾਂ ਨੂੰ ਇਹ ਚੇਤੇ ਰੱਖਣਾ ਚਾਹੀਦਾ ਕਿ ਕੋਈ ਵੀ ਸਿੱਖ ਜੁਝਾਰੂ ਤਾਂ
ਸਕਦਾ ਹੈ, ਪਰ 'ਗੁੰਡਾ ਬਦਮਾਸ਼' ਕਦੀ ਨਹੀਂ। ਸਿੱਖ ਹਥਿਆਰਾਂ ਦੀ ਵਰਤੋਂ ਸੱਚ, ਹੱਕ, ਕੌਮੀ ਅਜ਼ਾਦੀ ਲਈ
ਕਰਦਾ ਹੈ। ਜਰ-ਜੋਰੂ, ਜ਼ਮੀਨ, ਛੋਟੀਆਂ-ਮੋਟੀਆਂ ਗੱਲਾਂ ਜਾਂ ਸਮਾਜ ਵਿਰੋਧੀ ਕਾਰਵਾਈਆਂ ਲਈ ਨਹੀਂ। ਪ
ਕਈ ਨੌਜਵਾਨਾਂ ਨੇ 'ਮਿੱਤਰਾਂ ਨੂੰ ਸ਼ੌਕ ਹਥਿਆਰਾਂ ਦਾ' ਜਾਂ 'ਤੱਕ ਕੇ ਤੇਰਾ ਹੁਸਨ ਸੋਹਣੀਏ ਹੱਥੋਂ ਹਥਿਆਰ ਗਏ
ਗਾ ਕੇ ਸਿੱਖਾਂ ਦੀ ਗ਼ਲਤ ਤਸਵੀਰ ਪੇਸ਼ ਕਰ ਰਹੇ ਹਨ। ਜਦੋਂ ਕਿ ਨੌਜਵਾਨਾਂ ਨੂੰ ਗਾਉਣਾ ਚਾਹੀਦਾ ਹੈ:-

ਸਿਰ ਦੇ ਕੇ ਲਈ ਸਿਰਦਾਰੀ ਨੀਂ, ਅਸੀਂ ਪੰਥ ਦੇ ਆਸ਼ਕ ਹਾਂ।

ਅਤੇ

ਬਾਕੀ ਗੱਲਾਂ ਬਾਅਦ 'ਚ, ਪਹਿਲਾਂ ਸਿਰਦਾਰ ਹਾਂ।

ਸਿੱਖ ਮੁਟਿਆਰ ਕਿਸੇ ਬਦਮਾਸ਼-ਨਸ਼ੇੜੀ ਜਾਂ ਵਿਹਲੜ ਦੀ ਥਾਂ ਕਿਸੇ ਹੋਰ ਦੀ ਚੋਣ ਕਰਦੀ ਹੈ, ਤ
ਜ਼ਿੰਮੇਵਾਰ ਨੌਜਵਾਨ ਤੇ ਸਾਡੇ ਆਗੂ ਹਨ। ਕਈ ਸਟੇਟਾਂ ਵਿੱਚ ਕੁੜੀਆਂ ਦੀ ਇਹ ਸਮੱਸਿਆ ਹੈ, ਪਰ ਪੰਜਾਬ
ਦਿੱਲੀ ਆਦਿ ਵਿੱਚ ਤਾਂ ਪੰਜਾਬੀ ਅਖ਼ਬਾਰਾਂ ਵਿੱਚ 'ਕਲੀਨਸ਼ੇਵ ਸਿੱਖ ਮੁੰਡੇ ਵਾਲ਼ੇ ਹੀ ਸੰਪਰਕ ਕਰਨ, ਪ
ਵਿਆਹ ਗੁਰਮਤਿ ਅਨੁਸਾਰ ਹੋਵੇਗਾ', 'ਜੱਟ ਸਿੱਖ (ਲੁਬਾਣਾ, ਰਾਮਗੜ੍ਹੀਆ, ਅਰੋੜਾ... ਸਿੱਖ) ਮੁੰਡੇ ਦੀ ਲੋੜ
ਵਾਲ਼ੇ ਇਸ਼ਤਿਹਾਰ ਤਾਂ ਕੁਝ ਹੋਰ ਹੀ ਸੁਨੇਹਾ ਦੇ ਰਹੇ ਹਨ। ਸਿੱਖ ਮੁਟਿਆਰਾਂ ਨੂੰ ਕੌਮ ਉੱਤੇ ਹੋ ਰਹੇ ਹਮਲੇ
ਅਪਣੇ ਕੌਮੀ ਪਰਿਵਾਰ ਨੂੰ ਬਚਾਉਣ ਅਤੇ ਹਮਲੇ ਨੂੰ ਨਕਾਰਾ ਕਰਨ ਲਈ ਕੌਮ ਦਾ ਹੱਥ ਵਟਾਉਣਾ ਚਾਹੀਦਾ
ਅਤੇ ਹਮੇਸ਼ਾ ਯਾਦ ਰੱਖਣਾ ਚਾਹੀਦਾ ਹੈ ਕਿ ਸਿੱਖ ਮੁੰਡੇ ਕੁੜੀ ਦਾ ਜੀਵਨ ਸਾਥੀ ਸਿਰਫ਼ ਗੁਰਮਤਿ ਨੂੰ ਪ੍ਰਣਾਇਆ
ਹੀ ਹੋਣਾ ਚਾਹੀਦਾ ਹੈ। ਅਜਿਹਾ ਸਾਥੀ, ਜੋ ਸਾਨੂੰ 'ਮਨਮਤਿ' ਤੋਂ ਹਟਾ ਕੇ 'ਗੁਰਮਤਿ' ਨਾਲ਼ ਜੋੜ ਕੇ ਜੀਵ
ਸਫਲ ਕਰਨ ਦੀ ਜੀਵਨ ਜਾਚ ਸਿਖਾਵੇ। ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਹੈ:-

ਜਿਨ੍ਹਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ ॥

★★★★★★★



# ਧੀਆਂ ਪ੍ਰਤੀ ਪਰਿਵਾਰਾਂ ਦੀ ਕਾਰਗੁਜ਼ਾਰੀ

ਅੱਜ ਸਿੱਖ ਪਰਿਵਾਰਾਂ ਵਿੱਚ ਖ਼ੁਸ਼ੀ ਤੇ ਗ਼ਮੀ ਵੇਲ਼ੇ ਕੀਤੇ ਜਾਣ ਵਾਲ਼ੇ ਅੱਧੇ ਤੋਂ ਵੱਧ ਰਸਮੋ-ਰਿਵਾਜ਼ ਗੁਰਮਤਿ ਤੋਂ ਪੂਰੀ ਤਰ੍ਹਾਂ ਉਲ਼ਟ ਬ੍ਰਾਹਮਣੀ ਮਤ ਅਨੁਸਾਰ ਕੀਤੇ ਜਾ ਰਹੇ ਹਨ। ਅਧਿਆਤਮਕ ਮਾਰਗ ਦੇ ਵਿਦਵਾਨਾਂ ਅਤੇ ਮਨੋਵਿਗਿਆਨਿਕਾਂ ਦਾ ਮੰਨਣਾ ਹੈ ਕਿ ਬੱਚੇ ਦੇ ਜਨਮ ਤੋਂ ਪਹਿਲਾਂ ਜੋ ਮਾਹੌਲ ਬੱਚੇ ਦੇ ਮਾਂ-ਬਾਪ ਨੂੰ ਮਿਲ਼ਦਾ ਹੈ, ਉਸ ਦਾ ਸਿੱਧਾ ਅਸਰ ਬੱਚੇ ਦੀ ਮਾਨਸਿਕਤਾ ਤੇ ਪੈਂਦਾ ਹੈ। 'ਸੰਗਤ ਦੀ ਰੰਗਤ' ਬੱਚੇ ਦੀ ਸੋਚ ਨੂੰ ਘੜਨ ਵਿੱਚ ਕਾਫ਼ੀ ਹੱਦ ਤਕ ਸਹਾਈ ਹੁੰਦੀ ਹੈ। ਅਜੋਕੇ ਮਾਂ-ਬਾਪ ਦਾ ਹਰ ਵੇਲ਼ੇ ਦੁਨੀਆ ਦੇ ਰੰਗ ਵਿੱਚ ਰੰਗੇ ਰਹਿਣਾ, ਮਾਂ ਦਾ ਰੋਟੀ-ਲੰਗਰ ਤਿਆਰ ਕਰਨ ਵੇਲ਼ੇ ਆਂਢਣਾਂ-ਗੁਆਂਢਣਾਂ ਦੀ ਬੁਰਿਆਈ ਕਰਨ ਵੱਲ, ਵਹਿਮ-ਭਰਮ, ਡਰਪੋਕ ਮਾਨਸਿਕਤਾ, 'ਇਹ ਨਾ ਹੋ ਜਾਵੇ, ਉਹ ਨਾ ਹੋ ਜਾਵੇ' ਨੈਗਿਟਿਵ ਸੋਚ ਨੂੰ ਜ਼ਿਹਨ ਵਿੱਚ ਰੱਖਣਾ ਅਤੇ ਹਰ ਵੇਲ਼ੇ ਨੈਗਟਿਵ (ਢਹਿੰਦੀ ਕਲਾ) ਵਾਲ਼ੀਆਂ ਗੱਲਾਂ ਵੱਲ ਧਿਆਨ ਰੱਖਣਾ।



ਮੈਂ ਕਈ ਮਾਂ-ਬਾਪ ਵੇਖੇ ਹਨ, ਜਿਨ੍ਹਾਂ ਤੇ ਉਹਨਾਂ ਦੇ ਮਾਂ-ਬਾਪ ਦੀ ਮੰਦੀ ਬੋਲਬਾਣੀ ਦਾ ਅਸਰ ਹੈ ਅਤੇ ਫਿਰ ਦਾਦੇ ਦਾ ਪਿਓ ਤੇ, ਪਿਓ ਦਾ ਪੁੱਤਰ ਤੇ ਹੈ। ਨਸਲ, ਸੰਗਤ ਅਤੇ ਵਿਚਾਰਾਂ ਦਾ ਗਰਭ 'ਚ ਪਲ ਰਹੇ ਬੱਚੇ ਦੀ ਯਾਦਦਾਸ਼ਤ/ਮੈਮਰੀ ਉੱਤੇ ਇਹਨਾਂ ਸੋਚਾਂ-ਵਿਚਾਰਾਂ ਦਾ ਵਾਇਰਸ ਵਾਂਗ ਹਮਲਾ ਹੁੰਦਾ ਹੈ। ਪੈਦਾ ਹੋਣ ਤੋਂ ਪਹਿਲਾਂ ਹੀ ਮਾਂ ਦੇ ਗਰਭ ਵਿੱਚ ਮਾਂ-ਬਾਪ ਦੇ ਖ਼ਿਆਲਾਂ ਰਾਹੀਂ ਮਿਲ਼ੀ ਡੋਜ਼-ਸਿੱਖਿਆ ਬੱਚੇ ਨੂੰ ਜਨਮ ਤੋਂ ਪਹਿਲਾਂ ਹੀ ਧਰਮ ਦੀ ਚੰਗਿਆਈ ਤੋਂ ਤੋੜ ਦਿੰਦੀ ਹੈ। ਸ਼ਾਇਦ ਇਸੇ ਲਈ ਜਦ ਡਾਕਟਰ ਗੰਗਾ ਸਿੰਘ ਨੂੰ ਕਿਸੇ ਨੇ ਪੁੱਛਿਆ ਸੀ ਕਿ "ਬੱਚੇ ਨੂੰ ਗੁਰਮਤਿ ਦੀ ਸਿੱਖਿਆ ਕਿਸ ਉਮਰ ਵਿੱਚ ਦਿੱਤੀ ਜਾਵੇ ?" ਤਾਂ ਉਹਨਾਂ ਦਾ ਜਵਾਬ ਸੀ, "ਬੱਚੇ ਦੇ ਜਨਮ ਤੋਂ ਵੀਹ ਸਾਲ ਪਹਿਲਾਂ"। ਪ੍ਰੋ. ਪੂਰਨ ਸਿੰਘ ਜੀ 'ਘਰ ਕੀ ਗੀਹਨ' ਵਿੱਚ ਲਿਖਦੇ ਹਨ:- "ਸਾਡੀਆਂ ਮਾਤਾਵਾਂ ਦੁੱਧ ਵਿੱਚ ਮਧਾਣੀਆਂ ਪਾਉਂਦੀਆਂ ਗੁਰਬਾਣੀ ਗਾਉਂਦੀਆਂ ਸਨ। ਬੱਚਾ ਜਦੋਂ ਸੁੱਤਾ ਉੱਠਦਾ ਸੀ ਤਾਂ ਉਸ ਦੇ ਕੰਨੀ ਪਹਿਲੀ ਅਵਾਜ਼ ਗੁਰਬਾਣੀ ਦਾ ਫ਼ੁਰਮਾਨ ਹੀ ਪੈਂਦਾ ਸੀ"।

ਪਰ ਅੱਜ ਤਾਂ ਬੱਚੇ ਦੇ ਉੱਠਣ ਤੋਂ ਪਹਿਲਾਂ ਹੀ ਘਰ ਵਿੱਚ ਟੈਲੀਵਿਜ਼ਨ ਤੇ ਅਸ਼ਲੀਲ ਗਾਣੇ ਲੱਗੇ ਹੁੰਦੇ ਹਨ। ਕਈ ਘਰਾਂ ਵਿੱਚ ਫ਼ਿਲਮਾਂ ਤਾਂ ਨਹੀਂ ਲੱਗੀਆਂ ਹੁੰਦੀਆਂ, ਪਰ ਬੱਚੀਆਂ/ਬੱਚਿਆਂ ਦੇ ਸਾਮ੍ਹਣੇ ਉਹਨਾਂ ਦੇ ਮਾਂ-ਬਾਪ ਅਜਿਹੀ ਹਾਲਤ ਵਿੱਚ ਪਏ (ਲੇਟੇ) ਹੁੰਦੇ ਹਨ ਕਿ ਉਹ ਅਸ਼ਲੀਲ ਫ਼ਿਲਮਾਂ ਤੋਂ ਵੀ ਵੱਧ ਮਾਰੂ/ਭੈੜਾ ਅਸਰ ਬੱਚੇ ਦੇ ਦਿਮਾਗ ਤੇ ਪਾਉਂਦੇ ਹਨ। ਮਾਂ-ਬਾਪ ਬੱਚੇ ਲਈ ਆਦਰਸ਼ ਹੁੰਦੇ ਹਨ, ਜੋ ਮਾਂ-ਬਾਪ ਬੱਚਿਆਂ ਸਾਮ੍ਹਣੇ ਜੋ ਵੀ ਐਕਟੀਵਿਟੀ/ਕਿਰਿਆ ਕਰਦੇ ਹਨ, ਬੱਚੇ ਉਸ ਨੂੰ ਉਸੇ ਵੇਲ਼ੇ ਝੱਟ ਕਾਪੀ/ਨਕਲ ਕਰ ਲੈਂਦੇ

ਹਨ। ਜੇ ਘਰ ਵਿੱਚ ਬੱਚੇ ਮਾਂ-ਬਾਪ ਨਾਲ਼ ਖ਼ੁਸ਼ ਤੇ ਮਿੱਤਰਤਾ ਭਰੇ ਮਾਹੌਲ ਵਿੱਚ ਹਨ, ਤਾਂ ਉਹ ਮਾਂ-ਬਾਪ ਨੂੰ ਹੀ ਪੁੱਛ ਲੈਂਦੇ ਹਨ ਕਿ ਤੁਸੀਂ ਇਹ ਕੀ ਕਰ ਰਹੇ ਹੋ ? ਪਰ ਜੇ ਘਰ ਵਿੱਚ ਮਾਂ-ਬਾਪ ਦੀ ਦਹਿਸ਼ਤ/ਡਰ ਵਾਲ਼ਾ ਮਾਹੌਲ ਹੈ ਤਾਂ ਬੱਚੇ ਫਿਰ ਘਰ 'ਚ ਮਾਂ-ਬਾਪ ਦਰਮਿਆਨ ਹੁੰਦੀਆਂ ਕ੍ਰਿਆਵਾਂ ਦੀ ਕਾਪੀ ਬਾਹਰ ਕਿਸੇ ਮਿੱਤਰ ਨਾਲ਼ ਸਾਂਝੀ ਕਰਨ ਦੀ ਗ਼ਲਤੀ ਕਰਦੇ-ਕਰਦੇ ਹੋਰ ਰਾਹ ਪੈ ਜਾਂਦੇ ਹਨ।

ਇਸ ਲਈ ਦੋਸ਼ ਬੱਚਿਆਂ ਦਾ ਨਹੀਂ, ਮਾਂ-ਬਾਪ ਦਾ ਹੁੰਦਾ ਹੈ। ਬਹੁਤੀ ਵਾਰ ਤਾਂ ਬਾਪ ਦਾ ਹੀ ਹੁੰਦਾ ਹੈ, ਕਿਉਂਕਿ ਮਾਂ ਇੱਕ ਔਰਤ ਹੋਣ ਦੇ ਨਾਤੇ ਪਤੀ ਨੂੰ ਇਨਕਾਰ ਕਰਨ ਤੇ ਪਤੀ ਦੀਆਂ ਗਾਲ਼ਾਂ ਅਤੇ ਗ਼ੁੱਸੇ ਦਾ ਸ਼ਿਕਾਰ ਬਣਦੀ ਹੈ। ਇਸ ਲਈ ਉਸ ਨੂੰ ਕਈ ਵਾਰ ਮਜਬੂਰੀ ਵਿੱਚ ਸਭ ਬਰਦਾਸ਼ਤ ਕਰਨਾ ਪੈਂਦਾ ਹੈ, ਪਰ ਔਰਤ ਨੂੰ ਚੁੱਪ-ਚਾਪ ਜਾਂ ਮਜਬੂਰੀ ਵੱਸ ਇਹ ਸਭ ਜਬਰ ਜਾਂ ਜ਼ੋਰ-ਜ਼ਬਰਦਸਤੀ ਨਹੀਂ ਸਹਿਣੀ ਚਾਹੀਦੀ ਅਤੇ ਬੱਚਿਆਂ ਦੇ ਭਵਿਖ ਲਈ ਅਤੇ ਆਪਣੀ ਹੋਂਦ ਲਈ ਗ਼ਲਤ ਕਾਰਵਾਈਆਂ ਵਿੱਚ ਪਤੀ/ਮਰਦ ਨਾਲ਼ ਸਹਿਯੋਗ ਨਹੀਂ ਕਰਨਾ ਚਾਹੀਦਾ। ਇਸ ਨਾਲ਼ ਉਹ ਵੀ ਬੱਚਿਆਂ ਦੇ ਭਵਿੱਖ ਨਾਲ਼ ਖਿਲਵਾੜ ਕਰਨ ਦੇ ਦੋਸ਼ ਵਿੱਚ ਪੂਰੀ ਤਰ੍ਹਾਂ ਭਾਗੀਦਾਰ ਬਣਦੀ ਹੈ।

ਜਿਨ੍ਹਾਂ ਮਾਂ-ਬਾਪ ਨੂੰ ਆਪਣੇ ਬੱਚਿਆਂ ਨਾਲ਼ ਜ਼ਰਾ ਜਿੰਨਾ ਵੀ ਪਿਆਰ ਹੈ ਅਤੇ ਬੱਚਿਆਂ ਦੇ ਭਵਿੱਖ ਦੀ ਚਿੰਤਾ ਹੈ, ਉਹ ਤਾਂ ਆਪਣੀਆਂ ਹਰਕਤਾਂ ਨੂੰ ਫ਼ੌਰਨ ਪਰਦੇ ਦਾ ਪਾਬੰਦ ਕਰ ਲੈਣਗੇ, ਪਰ ਜਿਨ੍ਹਾਂ ਨੂੰ ਆਪਣੀਆਂ ਇਹ ਹਰਕਤਾਂ ਬੱਚਿਆਂ ਤੋਂ ਵੱਧ ਪਿਆਰੀਆਂ ਹਨ, ਉਹਨਾਂ ਸੁਆਰਥੀਆਂ, ਮੂਰਖਾਂ ਤੇ ਨਾਲਾਇਕ ਮਾਂ-ਬਾਪ ਦੇ ਸੁਧਰ ਜਾਣ ਦੇ ਆਸਾਰ ਬਹੁਤ ਘੱਟ ਹਨ। ਮਾਂ-ਬਾਪ ਨੂੰ ਸਿਰਫ਼ ਬੱਚੇ ਪੈਦਾ ਕਰਨ ਤਕ ਸੀਮਿਤ ਨਹੀਂ ਰਹਿਣਾ ਚਾਹੀਦਾ, ਬਲਕਿ ਬੱਚਿਆਂ ਦੀ ਜੀਵਨ ਉਸਾਰੀ ਵੱਲ ਵੀ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ। ਜੇ ਹਰ ਸਿੱਖ ਮਾਂ-ਬਾਪ ਬੱਚੇ ਦੇ ਸਿੱਖ ਜੀਵਨ ਉਸਾਰੀ ਲਈ ਬਚਪਨ ਤੋਂ ਹੀ ਪੂਰਾ ਧਿਆਨ ਦੇਣ ਤਾਂ ਇੱਕ ਬਹੁਤ ਵਧੀਆ ਸਿੱਖ ਸਮਾਜ ਬੇਗ਼ਮਪੁਰੇ ਦੀ ਸਿਰਜਣਾ ਕੀਤੀ ਜਾ ਸਕਦੀ ਹੈ। ਪ੍ਰੋ. ਪ੍ਰਭਜੋਤ ਕੌਰ ਦਾ ਕਹਿਣਾ ਹੈ ਕਿ ਮਨੋਵਿਗਿਆਨਕ ਮੰਨਦੇ ਹਨ ਕਿ ਸੁਚੇਤ ਮਨ ਨਾਲ਼ੋਂ ਅਚੇਤ ਮਨ ਨੂੰ ਕੀਤੀ ਹੋਈ ਪ੍ਰੇਰਨਾ ਵਧੇਰੇ ਅਸਰਦਾਇਕ ਅਤੇ ਜ਼ਿਆਦਾ ਰਹਿਣ ਵਾਲੀ ਹੁੰਦੀ ਹੈ। ਰਾਤ ਨੂੰ ਸੌਂਦੇ ਸਮੇਂ ਅਤੇ ਸਵੇਰੇ ਉੱਠਦੇ ਸਮੇਂ ਸਾਡਾ ਸੁਚੇਤ ਮਨ ਆਲਸ ਵਿੱਚ ਹੁੰਦਾ ਹੈ ਅਤੇ ਅਚੇਤ ਮਨ ਵਧੇਰੇ ਕੰਮ ਕਰ ਰਿਹਾ ਹੁੰਦਾ ਹੈ। ਇਸ ਸਮੇਂ ਮਨ ਨੂੰ ਦਿੱਤੀ ਗਈ ਪ੍ਰੇਰਨਾ ਵਧੇਰੇ ਸਮੇਂ ਤਕ ਰਹਿੰਦੀ ਹੈ।"

ਜਾਗੋ ! ਜਿਨ੍ਹਾਂ ਘਰਾਂ ਵਿੱਚ ਕਦੀ ਗੁਰਬਾਣੀ ਦੀ ਵਿਚਾਰ ਨਹੀਂ ਹੁੰਦੀ, ਸਿੱਖ ਜਰਨੈਲਾਂ ਤੇ ਸ਼ਹੀਦਾਂ ਦੀਆਂ ਸਾਖੀਆਂ ਦਾ ਜ਼ਿਕਰ ਨਹੀਂ ਹੁੰਦਾ, ਕੋਈ ਪੰਥਕ ਮੈਗਜ਼ੀਨ ਦਾ ਨਾ ਪੜ੍ਹਿਆ/ਵਿਚਾਰਿਆ ਜਾਣਾ, [illegible] ਤੇ ਜੀਵਨ ਨੂੰ ਜੱਗ ਦੇ ਹਾਣ ਦਾ ਬਣਾਉਣ ਵਾਲ਼ੀਆਂ ਕਿਤਾਬਾਂ ਤੇ ਵਿਚਾਰਾਂ ਨੂੰ ਫ਼ਜ਼ੂਲ ਸਮਝਿਆ ਜਾਂਦਾ ਹੈ, ਉਹਨਾਂ ਘਰਾਂ ਤੋਂ ਕਿਵੇਂ ਉਮੀਦ ਕੀਤੀ ਜਾ ਸਕਦੀ ਹੈ ਕਿ ਅਜਿਹੇ ਘਰ ਪਰਿਵਾਰ ਆਪਣੇ ਬੱਚਿਆਂ ਨੂੰ ਕਿਸੇ ਯੋਧੇ, ਦਾਨੀ, ਭਗਤ, ਸਮਾਜ-ਸੇਵਕ ਅਤੇ ਕੌਮੀ ਰੋਲ ਮਾਡਲ ਵਰਗੀ ਪਰਵਰਿਸ਼ ਦੇਣਗੇ ? ਗੁਰਬਾਣੀ ਦਾ ਹੁਕਮ ਹੈ:-

ਸਬਦਿ ਰਤੇ ਤਿਨਾ ਸੋਝੀ ਪਈ
ਅਤੇ
ਚੀਜੈ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥

ਸਿੱਖਾਂ ਦਾ ਇਹ ਸੁਭਾਅ ਬਣ ਚੁਕਿਆ ਹੈ ਕਿ ਜਦ ਤਕ ਸੇਕ ਨਾ ਲੱਗੇ, ਅੱਗ ਦਾ ਪਤਾ ਹੀ ਨਹੀਂ ਲੱਗਦਾ। ਪੰਜਾਬੀ ਦੀ ਕਹਾਵਤ ਹੈ- 'ਡੁੱਬੀ ਤਾਂ ਜੇ ਸਾਹ ਨਾ ਆਇਆ'। ਸਿਖ ਮਾਂ-ਬਾਪ ਦੁਨੀਆ ਦੀ ਦੌੜ ਤੇ ਆਪਣੀ ਜ਼ਿੰਦਗੀ ਵਿਚ ਏਨੇ ਮਸਰੂਫ਼ ਹਨ ਕਿ ਉਹਨਾਂ ਨੂੰ ਆਪਣੇ ਬੱਚੇ ਸਿੱਖੀ ਤੋਂ ਮੁਨਕਰ ਹੁੰਦੇ ਵਿਖਾਈ ਨਹੀਂ ਦੇ ਰਹੇ। ਕੁਝ ਸਮਾਂ ਪਹਿਲਾਂ ਅਮਰੀਕਾ ਵਿਚ ਅਣਵਿਆਹੀਆਂ ਕੁੜੀਆਂ ਦੇ ਗਰਭਪਾਤ ਦੀ ਗਿਣਤੀ ਵਧਣ ਤੇ ਚਿੰਤਾ ਜਤਾਈ ਗਈ ਸੀ, ਪਰ ਇਸ ਦੀ ਰੋਕਥਾਮ ਲਈ ਲੀਡਰਸ਼ਿਪ ਅਵੇਸਲੀ ਨਜ਼ਰ ਆ ਰਹੀ ਸੀ। ਜਦੋਂ ਅਮਰੀਕਾ ਸ਼ਹਿਰ (ਅਲਾਸਕਾ) ਦੀ ਗਵਰਨਰ 'ਸਾਰਾ ਪਾਲਿਨ' ਦੀ ਆਪਣੀ ਬੇਟੀ ਛੋਟੀ ਉਮਰ ਵਿੱਚ ਬਿਨਾਂ ਵਿਆਹ ਤੋਂ ਗਰਭਵਤੀ ਹੋ ਗਈ ਤਾਂ ਅਮਰੀਕਾ ਦੀ ਲੀਡਰਸ਼ਿਪ ਨੇ ਇਸ ਸੰਬੰਧੀ ਸਰਵੇ ਕਰਨਾ ਅਰੰਭ ਕਰ ਦਿੱਤਾ ਅਤੇ ਇਸ ਦੇ ਹੱਲ ਲਈ ਯਤਨ ਅਰੰਭ ਹੋ ਗਏ, ਪਰ ਸਿੱਖ ਤੇ ਆਗੂ ਇਸ ਕੌਮੀ ਗ਼ੈਰਤ ਦੇ ਮੁੱਦੇ ਤੇ ਅਜੇ ਵੀ ਸੰਜੀਦਾ ਕਿਉਂ ਨਹੀਂ ਹਨ ? ਕੀ ਕੌਮੀ ਧੀਆਂ ਪ੍ਰਤੀ ਸਿੱਖ ਆਗੂਆਂ ਦਾ ਕੋਈ ਫ਼ਰਜ਼ ਨਹੀਂ ? ਕੀ ਉਹ ਆਪਣਿਆਂ ਘਰਾਂ ਵਿੱਚ ਜੰਮੀਆਂ ਧੀਆਂ ਦੇ ਬਾਗ਼ੀ ਹੋ ਜਾਣ ਦੀ ਉਡੀਕ ਕਰ ਰਹੇ ਹਨ ?

ਬੜੇ ਖ਼ਤਰੇ ਮੇਂ ਹੈ ਹੁਸਨ-ਏ-ਗੁਲਿਸਤਾਂ, ਹਮ ਯੇ ਕਹਿਤੇ ਹੈਂ।
ਅੰਦਰ ਤਕ ਆ ਗਈ ਹੈ ਆਗ ਕੀ ਲਪਟੇਂ, ਹਮ ਯੇ ਕਹਿਤੇ ਹੈਂ।

ਵੇਖਣ 'ਚ ਆਉਂਦਾ ਹੈ, ਕੁਝ ਬੱਚੀਆਂ ਦੇ ਭਟਕੇ ਕਦਮਾਂ ਨੂੰ ਵੇਖਦੇ ਹੋਏ ਸਮਾਜ ਦੇ ਕੁਝ ਚੇਤੰਨ ਤੇ ਜ਼ਿੰਮੇਵਾਰ ਲੋਕ ਜਦੋਂ ਪਰਿਵਾਰਾਂ ਨੂੰ ਉਹਨਾਂ ਦੇ ਬੱਚਿਆਂ ਦੇ ਭਟਕਦੇ ਕਦਮਾਂ ਜਾਂ ਮਾਂ-ਬਾਪ ਦੀਆਂ ਮਾੜੀਆਂ ਹਰਕਤਾਂ ਤੋਂ ਵਾਕਫ਼ ਕਰਵਾਉਣ ਲਈ ਜਾਂਦੇ ਹਨ, ਤਾਂ ਅੱਗੋਂ ਪਰਿਵਾਰ ਵਾਲ਼ੇ ਉਹਨਾਂ ਦਾ ਧੰਨਵਾਦ ਕਰਨ ਦੀ ਬਜਾਏ ਉਲ਼ਟਾ ਨਰਾਜ਼ ਹੋ ਜਾਂਦੇ ਹਨ, ਜਿਸ ਨੂੰ ਮੂਰਖਤਾ ਦੀ ਹੱਦ ਹੀ ਕਿਹਾ ਜਾ ਸਕਦਾ ਹੈ। ਮਾਂ-ਬਾਪ ਬੱਚਿਆਂ ਦੀਆਂ ਝੂਠੀਆਂ ਕਹਾਣੀਆਂ ਨੂੰ ਸੱਚ ਮੰਨ ਕੇ ਮੋਹ ਵੱਸ ਮੂਰਖ ਬਣ ਜਾਂਦੇ ਹਨ ਅਤੇ ਦਲੀਲ ਦਿੰਦੇ ਹਨ, 'ਲੋਕ ਸਾਥੋਂ ਸੜਦੇ ਹਨ, ਸਾਡੇ ਬੱਚਿਆਂ ਦੀਆਂ ਤਾਂ ਕਿਸੇ ਅੱਗੇ ਅੱਖਾਂ ਹੀ ਨਹੀਂ ਉੱਠਦੀਆਂ, ਜ਼ੁਬਾਨ ਹੀ ਨਹੀਂ ਖੁੱਲ੍ਹਦੀ'। ਫਿਰ ਮਾਪਿਆਂ ਨੂੰ ਪਤਾ ਓਦੋਂ ਲੱਗਦਾ ਹੈ, ਜਦੋਂ ਚਿੜੀ ਚੁਗ ਗਈ ਖੇਤ। ਇਹ ਵੀ ਸੱਚ ਹੈ ਕਿ ਭਾਰਤੀ ਲੋਕ ਫ਼ਜ਼ੂਲ ਦੀਆਂ ਗੱਲਾਂ 'ਚ ਸਮਾਂ ਬਰਬਾਦ ਕਰਨ ਵਿੱਚ ਪ੍ਰਸਿੱਧ ਹਨ। ਕਈ ਵਾਰ ਇਹ ਬੇਵਜ੍ਹਾ ਹੀ ਲੋਕਾਂ ਨੂੰ ਬਦਨਾਮ ਵੀ ਕਰ ਦਿੰਦੇ ਹਨ।

★★★★★★★

## ਸ਼ਾਨ-ਏ-ਕੌਮ

ਨਾਂ ਰੱਖ'ਤਾ ਦੁਨੀਆ ਨੇ ਰਿਸ਼ਤੇ ਦਾ,
ਮੈਰਿਜ-ਸ਼ਾਦੀ,
ਅਕਲੋਂ ਦਾਨਿਸ਼ ਧੋਖੇ 'ਚ ਨਾ ਆਣਾ ਹਰਗਿਜ਼।
ਸਿਰਫ਼ ਰੰਗੀਨ ਫੁੱਲ ਹੋਣ ਅਤੇ ਖ਼ੁਸ਼ਬੂ ਕੋਈ ਨਾ,
ਅਜਿਹੇ ਫੁੱਲਾਂ ਨਾਲ਼ ਦਿਲ ਨਾ ਲਗਾਣਾ ਹਰਗਿਜ਼।
ਮੁਕਾਬਲਾ ਯੂਰਪ ਦਾ ਠੀਕ ਹੈ, ਪਰ ਯਾਦ ਰਹੇ,
ਸ਼ਾਨ-ਏ-ਕੌਮ, ਮਿੱਟੀ ਨਾ ਮਿਲ਼ਾਣਾ ਹਰਗਿਜ਼।
ਹੁੰਦੀਆਂ ਪਿਆਰ ਨਾਲ਼ ਬਹਾਰਾਂ, ਸੱਚ ਹੈ ਦੋਸਤੋ,
ਪਰ ਖ਼ੂਬਸੂਰਤ ਧੋਖੇ 'ਚ ਫਸ ਨਾ ਜਾਣਾ ਹਰਗਿਜ਼।
ਧੀਆਂ ਹਾਂ ਬਾਬੇ ਨਾਨਕ ਦੀਆਂ, ਸਹੇਲੀਓ !
ਭੇਡਾਂ, ਖੋਤਿਆਂ 'ਚ ਨਾ ਰਲ਼ ਜਾਣਾ ਹਰਗਿਜ਼।
ਰੁਤਬੇ ਮਿਲੇ ਜੋ 'ਕੌਰ', 'ਖ਼ਾਲਸਾ ਜੀ' ਦੇ ਬੀਬਾ,
ਸੁਣੋ 'ਜਿੰਦਾਂ' ਦੀ, ਇੰਞ ਨਾ ਗਵਾਉਣਾ ਹਰਗਿਜ਼।



ਰਾਜਿੰਦਰ ਕੌਰ
ਅੰਮ੍ਰਿਤਸਰ

# ਮਨੋਵਿਗਿਆਨਕ ਹਮਲਾ ਅਤੇ ਸਾਡੇ ਫ਼ਰਜ਼

## ਸਿੱਖ ਪ੍ਰਚਾਰਕਾਂ ਦਾ ਫ਼ਰਜ਼

ਪ੍ਰਚਾਰਕ, ਗ੍ਰੰਥੀ, ਰਾਗੀ, ਸੇਵਾਦਾਰ ਜੇ ਆਪਣੀ ਡਿਊਟੀ ਪੂਰੀ ਤਨਦੇਹੀ ਤੇ ਕੌਮੀ ਚੜ੍ਹਦੀ ਕਲਾ ਨੂੰ ਮੁੱਖ ਰੱਖ ਕੇ ਨਿਭਾਉਣ ਤਾਂ ਬ੍ਰਾਹਮਣੀ ਕਰਮ-ਕਾਂਡ ਅਤੇ ਮਨੋਵਿਗਿਆਨਕ ਹਮਲੇ ਸਿੱਖਾਂ ਦਾ ਵਾਲ਼ ਵੀ ਵਿੰਗਾ ਨਹੀਂ ਕਰ ਸਕਦੇ। ਮਾਂ-ਬਾਪ ਤੋਂ ਬਾਅਦ ਬੱਚਿਆਂ ਤੇ ਪਰਿਵਾਰ ਨੂੰ ਜੇ ਕੋਈ ਗੁਰਮਤਿ ਦੀ ਜਾਣਕਾਰੀ ਦੇ ਸਕਦਾ ਹੈ ਤਾਂ ਉਹ ਗ੍ਰੰਥੀ-ਰਾਗੀ ਹਨ, ਜਿਨ੍ਹਾਂ ਨੂੰ ਹਰ ਰੋਜ਼ ਖ਼ੁਸ਼ੀ-ਗ਼ਮੀ ਵੇਲ਼ੇ ਕਈ-ਕਈ ਘਰਾਂ ਵਿੱਚ ਜਾਣ ਦਾ ਮੌਕਾ ਮਿਲ਼ਦਾ ਹੈ। ਉਹ ਅਸਾਨੀ ਨਾਲ਼ ਬੱਚਿਆਂ ਨੂੰ ਗੁਰਮਤਿ ਕਲਾਸਾਂ ਰਾਹੀਂ ਮਨਮਤ ਤੇ ਗੁਰਮਤਿ ਬਾਰੇ ਦੱਸ ਸਕਦੇ ਹਨ। ਪਰ ਦੁੱਖ ਤਾਂ ਇਸ ਗੱਲ ਦਾ ਹੈ ਕਿ ਇਹਨਾਂ ਵਿੱਚੋਂ ਕੁਝ ਕੁ ਵੀਰਾਂ-ਭੈਣਾਂ ਨੂੰ ਛੱਡ ਕੇ ਬਹੁਤਿਆਂ ਨੂੰ ਆਪ ਹੀ ਗੁਰਮਤਿ ਦਾ ਕੁਝ ਪਤਾ ਨਹੀਂ ਹੁੰਦਾ। ਉਲ਼ਟਾ ਸਿੱਖਾਂ ਵਿੱਚ ਬਹੁਤਾ ਬਿਪਰਵਾਦ ਤਾਂ ਅਜਿਹੇ ਗ੍ਰੰਥੀ-ਰਾਗੀ (ਪ੍ਰਚਾਰਕ) ਹੀ ਵਧਾ ਰਹੇ ਹਨ। ਇੱਥੇ ਹੀ ਕੁਝ ਅਜਿਹੇ ਪੰਥ ਦੇ ਪਿਆਰੇ ਵੀ ਹਨ, ਜੋ ਦਿਨ ਰਾਤ ਇੱਕ ਕਰ ਕੇ ਪੰਥ ਦੀ ਚੜ੍ਹਦੀ ਕਲਾ ਲਈ ਸਿੱਖੀ ਦਾ ਪ੍ਰਚਾਰ ਕਰ ਰਹੇ ਹਨ। ਪਰ ਅਜਿਹਿਆਂ ਦੀ ਗਿਣਤੀ ਬਹੁਤ ਥੋੜ੍ਹੀ ਹੈ। ਗੁਰਮਤਿ, ਇਤਿਹਾਸ ਤੇ ਸਿਧਾਂਤ ਤੋਂ ਨਾਵਾਕਫ਼ ਬੰਦਾ ਇਹਨਾਂ ਦੀ ਪਛਾਣ ਵੀ ਨਹੀਂ ਕਰ ਸਕਦਾ। 'ਰੋਟੀਆਂ ਕਾਰਨ ਪੂਰੇ ਤਾਲ' ਵਾਲ਼ਿਆਂ ਦੀ ਭੀੜ ਹੈ ਅਤੇ ਵੇਲ਼ਾ ਹੈ ਜਾਗਣ ਦਾ।

## ਨੌਜਵਾਨਾਂ ਦਾ ਫ਼ਰਜ਼

ਸਿੱਖੀ ਨਾਲ਼ ਪਰਿਵਾਰਕ ਰਿਸ਼ਤਾ ਰੱਖਣ ਵਾਲ਼ਾ ਹਰ ਨੌਜਵਾਨ ਸਿੱਖੀ ਤੋਂ ਮੁਨਕਰ ਹੋ ਰਹੇ ਨੌਜਵਾਨਾਂ ਕਰ ਕੇ ਚਿੰਤਤ ਹੈ। ਪਰ ਨਿਰੇ ਚਿੰਤਤ ਹੋਣ ਨਾਲ਼ ਹੀ ਗੱਲ ਤਾਂ ਨਹੀਂ ਬਣਨੀ। ਇਸ ਗਿਰਾਵਟ ਨੂੰ ਦੂਰ ਕਰਨ ਲਈ ਚੇਤੰਨ ਹੋਣਾ ਅਤਿ ਜ਼ਰੂਰੀ ਹੈ। 'ਬਾਤਨ ਹੀ ਅਸਮਾਨ ਗਿਰਾਵੈ' ਤਕ ਸੀਮਿਤ ਰਹਿਣ ਨਾਲ਼ ਅਸੀਂ ਕਿਸੇ ਚੇਤਨਾ ਨੂੰ ਜਨਮ ਨਹੀਂ ਦੇ ਸਕਦੇ। ਗੱਲ ਇਕੱਲੀ ਕੁੜੀਆਂ ਦੇ ਬਾਗ਼ੀ ਹੋਣ ਦੀ ਨਹੀਂ, ਇਸ ਵਿੱਚ ਮੁੰਡਿਆਂ ਦੀ ਗਿਣਤੀ ਕੁੜੀਆਂ ਤੋਂ ਕਈ ਗੁਣਾ ਵੱਧ ਹੈ। ਸਾਨੂੰ ਘਬਰਾਉਣਾ ਵੀ ਨਹੀਂ ਚਾਹੀਦਾ, ਕਿਉਂਕਿ ਘਬਰਾਉਣ ਨਾਲ਼ ਸਾਮ੍ਹਣੇ ਵਾਲ਼ਾ ਦੁਸ਼ਮਣ ਹਮੇਸ਼ਾ ਭਾਰੂ ਹੋ ਜਾਂਦਾ ਹੈ।

ਜਿੱਥੇ ਕੁਝ ਨੌਜਵਾਨਾਂ ਕਰ ਕੇ ਪਰੇਸ਼ਾਨੀ ਹੈ, ਓਥੇ ਹੀ ਸਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਦੇਸ਼ਾਂ ਵਿਦੇਸ਼ਾਂ ਅੰਦਰ ਵੱਡੀ ਗਿਣਤੀ ਵਿੱਚ ਦੂਜੇ ਧਰਮਾਂ ਦੇ ਲੋਕ ਗੁਰੂ ਗ੍ਰੰਥ ਸਾਹਿਬ ਨੂੰ ਜੀਵਨ ਦਾ ਹਿੱਸਾ ਬਣਾ ਰਹੇ ਹਨ। ਇਸ ਵਿੱਚ ਮੁਸਲਮਾਨ, ਇਸਾਈ ਤੇ ਹਿੰਦੂਆਂ ਦੀ ਵੀ ਵੱਡੀ ਗਿਣਤੀ ਸ਼ਾਮਲ ਹੈ। ਇਹਨਾਂ ਦੋਹਾਂ ਕੇਸਾਂ ਵਿੱਚ ਅੰਤਰ ਇਹ ਹੈ ਕਿ ਅੱਜ ਤਕ ਕਿਸੇ ਵੀ ਸਿੱਖ ਤਨਜ਼ੀਮ ਨੇ ਕਦੀ ਵੀ ਕਿਸੇ ਦੂਜੇ ਫ਼ਿਰਕਿਆਂ ਦੀਆਂ





ਮੁਟਿਆਰਾਂ ਵੱਲੋਂ ਕਿਸੇ ਸਿੱਖ ਨਾਲ਼ ਅਨੰਦ ਕਾਰਜ ਕਰਵਾਉਣ ਤੇ ਉਸ ਦਾ ਜਾਂ ਉਸ ਦੇ ਘਰਵਾਲ਼ੇ ਸਿੰਘ ਦਾ ਇਸ ਲਈ ਕੋਈ ਸਨਮਾਨ ਜਾਂ ਸਹਿਯੋਗ ਨਹੀਂ ਕੀਤਾ ਕਿ ਬਈ ਤੂੰ ਦੂਜੇ ਧਰਮ 'ਚੋਂ ਕੁੜੀ ਨੂੰ ਸਿੱਖ ਬਣਾਇਆ ਹੈ। ਗੁਰਮਤਿ ਅਜਿਹੇ ਕੰਮ ਲਈ ਇਜ਼ਾਜਤ ਨਹੀਂ ਦਿੰਦੀ ਕਿ ਕੋਈ ਸਿੱਖ, ਕਿਸੇ ਨੂੰ ਝੂਠੇ ਪ੍ਰੇਮ ਜਾਲ਼ ਵਿੱਚ ਫਸਾ ਕੇ ਜਾਂ ਕਿਸੇ ਹੋਰ ਢੰਗ ਰਾਹੀਂ ਗੁਮਰਾਹ ਕਰ ਕੇ ਸਿੱਖ ਬਣਾਉਣ ਦਾ ਅਪਰਾਧ ਕਰੇ। ਯਾਦ ਰਹੇ ਕਿਸੇ ਦੀ ਬੱਚੀ ਨੂੰ ਬਦਨਾਮ ਕਰਨ ਜਾਂ ਉਸ ਦੇ ਜਜ਼ਬਾਤਾਂ ਨਾਲ਼ ਖਿਲਵਾੜ ਕਰਨ ਦਾ ਹੱਕ, ਸਿੱਖ ਵਿਚਾਰਧਾਰਾ ਕਿਸੇ ਨੌਜਵਾਨ ਨੂੰ ਨਹੀਂ ਦਿੰਦੀ।

ਸਿੱਖ ਨੌਜਵਾਨਾਂ ਨੂੰ ਚਾਹੀਦਾ ਹੈ ਕਿ ਉਹ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਅਤੇ ਇਲਾਕੇ ਦੀਆਂ ਸਭਾਵਾਂ-ਕਮੇਟੀਆਂ ਵਿੱਚ ਸਿੱਖ ਬੀਬੀਆਂ-ਮੁਟਿਆਰਾਂ ਨੂੰ ਵਿਸ਼ੇਸ਼ ਸਥਾਨ ਦੇਣ ਅਤੇ ਉਹਨਾਂ ਨੂੰ ਸਮਾਜ ਤੇ ਕੌਮ ਪ੍ਰਤੀ ਬਣਦੀਆਂ ਜ਼ਿੰਮੇਵਾਰੀਆਂ ਨਿਭਾਉਣ ਲਈ ਹਰ ਯੋਗ ਮੌਕਾ ਦਿਵਾਉਣ। ਸਾਰਿਆਂ ਵੱਲੋਂ ਰਲ਼ ਮਿਲ਼ ਕੇ ਪੰਥ ਦੀ ਚੜ੍ਹਦੀ ਕਲਾ ਲਈ ਯਤਨ ਕੀਤੇ ਜਾਣ। ਗੁਰੂ ਗ੍ਰੰਥ ਸਾਹਿਬ ਨੇ ਔਰਤ ਨੂੰ ਛੋਟੇ ਤੇ ਵੱਡੇ ਨੂੰ ਸੁਮੱਤ ਦੇਣ ਵਾਲ਼ੀ ਰਾਹ ਵਿਖਾਉਣ ਵਾਲ਼ੀ ਦੱਸਿਆ ਹੈ। ਹੁਕਮ ਹੈ:-

ਮਤੀ ਦੇਵੀ ਦੇਵਰ ਜੇਸਟ ॥

## ਹਮਲੇ ਨੂੰ ਪਛਾੜਨ ਲਈ, ਸਿੱਖ ਮੁਟਿਆਰਾਂ ਜਥੇਬੰਦ ਹੋਣ

ਔਰਤਾਂ ਦੇ ਹੱਕ ਅਤੇ ਅਜ਼ਾਦੀ ਦੀ ਗੱਲ ਕਰਨ ਵਾਲ਼ੀ ਸਿੱਖ ਕੌਮ ਅੰਦਰ ਅੱਜ ਦੁਨੀਆ ਭਰ ਵਿੱਚ ਸਿੱਖ ਬੀਬੀਆਂ ਦੀ ਵੱਡੇ ਪੱਧਰ ਦੀ ਕੋਈ ਵੀ ਮਜ਼ਬੂਤ ਜਥੇਬੰਦੀ ਨਹੀਂ ਹੈ। ਇਹ ਸਿੱਖਾਂ ਲਈ ਮਾੜੀ ਤੇ ਦੁੱਖਦਾਈ ਗੱਲ ਹੈ।



ਬ੍ਰਾਹਮਣਵਾਦ ਵੱਲੋਂ ਔਰਤਾਂ ਦੇ ਕੀਤੇ ਜਾ ਰਹੇ ਮਨੁੱਖੀ ਘਾਣ ਦੇ ਖ਼ਿਲਾਫ਼ ਸੰਘਰਸ਼ ਕਰਨ ਵਾਲ਼ੀ ਅਤੇ ਬੀਬੀਆਂ ਨੂੰ ਸਮਾਜ ਅਤੇ ਧਰਮ ਅਸਥਾਨਾਂ ਵਿੱਚ ਸਨਮਾਨਯੋਗ ਸਥਾਨ ਦਿਵਾਉਣ ਵਾਲ਼ੀ ਕੌਮ ਅੰਦਰ ਜੇ ਪੁਜਾਰੀਵਾਦ ਬੀਬੀਆਂ ਨੂੰ ਦਰਬਾਰ ਸਾਹਿਬ, ਅੰਮ੍ਰਿਤਸਰ ਅੰਦਰ ਕੀਰਤਨ ਕਰਨ ਜਾਂ ਅੰਮ੍ਰਿਤ ਵੇਲ਼ੇ ਦੀ ਸੇਵਾ ਕਰਨ ਤੋਂ ਰੋਕੇ ਤਾਂ ਦੁੱਖ ਦੀ ਹੀ ਨਹੀਂ, ਸ਼ਰਮ ਵਾਲ਼ੀ ਗੱਲ ਵੀ ਹੈ।

ਇਹ ਗੱਲਾਂ ਇਸ ਸ਼ੰਕੇ ਨੂੰ ਸੱਚ ਸਿੱਧ ਕਰਦੀਆਂ ਹਨ ਕਿ ਸਿੱਖ ਧਰਮ ਦੇ ਕੇਂਦਰੀ ਅਸਥਾਨਾਂ ਤੇ ਗੁਰਮਤਿ ਦੀ ਥਾਂ ਮਨਮੱਤ ਦਾ ਪਸਾਰ ਹੋ ਰਿਹਾ ਹੈ। ਖ਼ਾਲਸਾਵਾਦ ਦੀ ਥਾਂ ਬਿਪਰਵਾਦ ਆਪਣੇ ਪੈਰ ਮਜ਼ਬੂਤ ਕਰ ਰਿਹਾ ਹੈ। ਇਸ ਲਈ ਮਾਤਾ ਸਾਹਿਬ ਕੌਰ ਤੇ ਦਾਦੀ ਮਾਂ ਗੁੱਜਰ ਕੌਰ ਜੀ ਦੀਆਂ ਵਾਰਸ ਅਤੇ ਦਸਮ ਪਿਤਾ ਦੀਆਂ ਲਾਡਲੀਆਂ ਧੀਆਂ ਨੂੰ ਆਪਣੇ ਕੌਮੀ ਫ਼ਰਜ਼ਾਂ ਨੂੰ ਸਮਝਣਾ ਚਾਹੀਦਾ ਹੈ। ਮਨਮੱਤ ਵੀ ਕਰੀ ਜਾਣੀ ਅਤੇ ਸੁਖਮਨੀ ਸਾਹਿਬ ਸੇਵਾ ਸੁਸਾਇਟੀਆਂ ਬਣਾ ਕੇ ਗੁਰਬਾਣੀ ਵੀ ਪੜ੍ਹੀ ਜਾਣੀ ਅਤੇ ਗੁਰਮਤਿ ਪੜ੍ਹਨ-ਸੁਣਨ ਤੇ ਮੰਨਣ ਨੂੰ ਕਦੀ ਤਿਆਰ ਨਾ ਹੋਣਾ, ਗੁਰੂ ਗ੍ਰੰਥ ਤੇ ਪੰਥ ਨੂੰ ਧੋਖਾ ਦੇਣ ਤੋਂ ਵੱਧ ਕੁਝ ਨਹੀਂ। ਇੰਞ ਨਿਰੇ ਵਿਖਾਵੇ ਦੇ ਪਾਠਾਂ ਨਾਲ਼ ਕੌਮ ਦੀਆਂ ਧੀਆਂ ਉੱਤੇ ਹੋ ਰਹੇ ਮਨੋਵਿਗਿਆਨਕ ਹਮਲੇ ਰੋਕੇ ਨਹੀਂ ਜਾ ਸਕਦੇ ਅਤੇ ਨਾ ਹੀ ਇੰਞ ਕੌਮ ਦੀ ਚੜ੍ਹਦੀ ਕਲਾ ਹੋ ਸਕਦੀ ਹੈ, ਕਿਉਂਕਿ ਗੁਰੂ ਸਾਹਿਬ ਦਾ ਹੁਕਮ ਸੁਣਨ ਤੇ ਫਿਰ ਮੰਨਣ ਦਾ ਹੈ। ਸਿੱਖ ਆਬਰੂ ਨੂੰ ਲਿਤਾੜਨ ਲਈ, ਮੌਕੇ ਦੀ ਤਲਾਸ਼ ਵਿੱਚ ਬੈਠੇ ਮਨੋਵਿਗਿਆਨਕ ਸ਼ਿਕਾਰੀਆਂ ਨੂੰ ਸਿੱਖ ਬੀਬੀਆਂ ਹੀ ਜਥੇਬੰਦ ਹੋ ਕੇ ਨਕੇਲ ਪਾ ਸਕਦੀਆਂ ਹਨ।

ਇਸ ਲਈ ਬਿਹਤਰ ਹੋਵੇਗਾ ਜੇ ਗੁਰਦੁਆਰਿਆਂ, ਕਾਲਜਾਂ, ਸਕੂਲਾਂ, ਡੇਰਿਆਂ ਜਿੱਥੇ ਵੀ ਹੋ ਸਕੇ, ਹਫ਼ਤਾਵਾਰੀ ਗੁਰਮਤਿ ਸਟੱਡੀ ਕਲਾਸਾਂ ਅਰੰਭ ਕੀਤੀਆਂ ਜਾਣ, ਜਿਨ੍ਹਾਂ ਵਿੱਚ ਸਿੱਖ ਇਤਿਹਾਸ, ਗੁਰਬਾਣੀ ਵਿਚਾਰ, ਸਿੱਖ ਮਸਲੇ, ਗੁਰਮਤਿ ਸਿਧਾਂਤ, ਕੌਮੀ ਮਸਲੇ ਅਤੇ ਉਹਨਾਂ ਦੇ ਹੱਲ, ਵਿਸ਼ਿਆਂ ਤੇ ਚਰਚਾਵਾਂ ਕੀਤੀਆਂ ਜਾਣ। ਇਹਨਾਂ ਕਲਾਸਾਂ 'ਚ ਗੁਰੂ ਕਾਲ ਤੋਂ ਬਾਬਾ ਬੰਦਾ ਸਿੰਘ ਬਹਾਦਰ ਤਕ ਅਤੇ ਗਿਆਨੀ ਦਿੱਤ ਸਿੰਘ ਤੋਂ ਬਾਬਾ ਜਰਨੈਲ ਸਿੰਘ ਭਿੰਡਰਾਂਵਾਲ਼ਿਆਂ (1984 ਤੋਂ 2011) ਤਕ ਦਾ ਇਤਿਹਾਸ ਵਾਚਣਾ ਬਹੁਤ

ਜ਼ਰੂਰੀ ਹੈ, ਜੋ ਪੁਰਾਤਨ ਤੇ ਵਰਤਮਾਨ ਹਾਲਾਤਾਂ, ਹਮਲਿਆਂ ਅਤੇ ਹਮਲਾਵਰਾਂ ਨੂੰ ਸਮਝਿਆ ਜਾ ਸਕੇ। ਜ਼ਰੂਰੀ ਨਹੀਂ ਕਿ ਤੁਸੀਂ ਇਸ ਲਈ ਪੂਰੇ ਤਿਆਰ-ਬਰ-ਤਿਆਰ ਪ੍ਰਚਾਰਕ, ਕਥਾਵਾਚਕ ਹੋਵੋ। ਇਸ ਦੀ ਸ਼ੁਰੂਆਤ ਲਈ ਤੁਸੀਂ ਕਿਤਾਬਾਂ ਤੇ ਮੈਗਜ਼ੀਨਾਂ ਦਾ ਸਹਾਰਾ ਵੀ ਲੈ ਸਕਦੇ ਹੋ। ਇਸੇ ਤਰ੍ਹਾਂ ਮੁੰਡਿਆਂ ਨੂੰ ਵੀ ਕਲਾਸਾਂ ਅਰੰਭ ਕਰਨੀਆਂ ਚਹੀਦੀਆਂ ਹਨ। ਅੱਜ ਕਈ ਥਾਂਵਾਂ ਤੋਂ ਖ਼ਬਰਾਂ ਛਪ ਰਹੀਆਂ ਹਨ ਕਿ ਕਈ ਰੈਡੀਮੇਡ ਦੀਆਂ ਦੁਕਾਨਾਂ, ਡਾਕਟਰ ਕਲੀਨਿਕਾਂ ਅਤੇ ਹੋਟਲਾਂ ਵਿੱਚ ਸਮਾਜ ਵਿਰੋਧੀ ਤੱਤਾਂ ਨੇ ਕੈਮਰੇ ਲਗਾਏ ਹੋਏ ਹਨ, ਜਿੱਥੋਂ ਉਹ ਕੁੜੀਆਂ ਦੇ ਅਸ਼ਲੀਲ ਫੋਟੋ, ਮੂਵੀਜ਼ ਬਣਾ ਕੇ ਇੰਟਰਨੈੱਟ ਵਿੱਚ ਪਾ ਰਹੇ ਹਨ। ਇਹ ਲੋਕ ਇਸ ਤਰ੍ਹਾਂ ਕੁੜੀਆਂ ਨੂੰ ਬਲੈਕਮੇਲ ਵੀ ਕਰ ਰਹੇ ਹਨ। ਸਾਡੇ ਨੋਟਿਸ ਵਿੱਚ ਅਜਿਹੇ ਕਈ ਕੇਸ ਆਏ ਹਨ, ਜਿਨ੍ਹਾਂ ਵਿੱਚ ਕਈ ਬਦਮਾਸ਼ ਮੁੰਡੇ, ਕੁੜੀਆਂ ਨਾਲ਼ ਪਹਿਲਾਂ ਮਿੱਠੀਆਂ-ਮਿੱਠੀਆਂ ਗੱਲਾਂ ਕਰਦੇ ਹਨ, ਫਿਰ ਉਹਨਾਂ ਨੂੰ ਰਿਕਾਰਡਿੰਗ ਕਰ ਲਿਆ ਜਾਂਦਾ ਹੈ ਤੇ ਇਸ ਤਰ੍ਹਾਂ ਕੁੜੀਆਂ ਨੂੰ ਬਲੈਕਮੇਲ ਕੀਤਾ ਜਾਂਦਾ ਹੈ। ਇਸ ਕੰਮ ਵਿੱਚ ਸਿਰਫ਼ ਮੁੰਡੇ ਹੀ ਨਹੀਂ, ਕਈ ਥਾਂਵਾਂ ਤੇ ਕੁੜੀਆਂ ਵੀ ਸ਼ਾਮਲ ਹਨ।

ਕਈ ਵਾਰ ਅੱਲੜ੍ਹ ਮੁਟਿਆਰਾਂ ਨੂੰ ਰਾਤੋ-ਰਾਤ ਮਸ਼ਹੂਰ ਹੋਣ ਦਾ ਲਾਲਚ ਦੇ ਕੇ ਅਜਿਹੇ ਕਲਿੱਪ ਤਿਆਰ ਕਰ ਲਏ ਜਾਂਦੇ ਹਨ। ਅਜਿਹੇ ਕੇਸਾਂ ਵਿੱਚ ਸਿੱਖ ਮੁਟਿਆਰਾਂ ਨੂੰ ਸੁਚੇਤ ਕਰਨ ਵਿੱਚ ਸਿੱਖ ਬੀਬੀਆਂ ਦੀ ਭੂਮਿਕਾ ਬੜੀ ਅਹਿਮ ਹੋ ਸਕਦੀ ਹੈ। ਸਾਥੀਓ ! ਜਦ ਕੋਈ ਆਪਣੀ ਕਮਜ਼ੋਰੀ ਕਰ ਕੇ, 'ਸੋਚਦੇ ਹਾਂ, ਵੇਖਦੇ ਹਾਂ', 'ਅਗਰ-ਮਗਰ ਇਹ ਨਾ ਹੋਵੇ, ਉਹ ਨਾ ਹੋਵੇ', ਦੇ ਸ਼ਬਦੀ ਜਾਲ਼ ਵਿੱਚ ਫਸ ਕੇ ਵਕਤ ਬਰਬਾਦ ਕਰਨ ਲੱਗ ਪਵੇ ਤਾਂ ਉਹ ਮਨੁੱਖ ਕਦੀ ਕਾਮਯਾਬ ਨਹੀਂ ਹੋ ਸਕਦਾ। ਅਜਿਹੇ ਮਨੁੱਖ ਨੇ ਕੰਮ ਨਾ ਕਰਨ ਦੇ ਸੌ ਬਹਾਨੇ ਘੜ ਲੈਣੇ ਹੁੰਦੇ ਹਨ, ਪਰ ਜਿਸ ਨੇ ਕੁਝ ਕਰਨਾ ਹੈ, ਉਸ ਨੇ ਹਰ ਹਾਲ ਤੇ ਹਰ ਮੁਸ਼ਕਲ ਵਿੱਚ ਵੀ ਆਪਣੇ ਕੰਮ ਮਿਸ਼ਨ ਨੂੰ ਪੂਰਾ ਕਰਨ ਲਈ ਹਰ ਹੀਲਾ ਵਰਤਣਾ ਹੁੰਦਾ ਹੈ। ਅਜਿਹੇ ਮਨੁੱਖ ਹੀ ਸਮਾਜ ਤੇ ਇਤਿਹਾਸ ਵਿੱਚ ਪ੍ਰਵਾਨ ਹੁੰਦੇ ਹਨ। ਯਾਦ ਰਹੇ, ਜਿਨ੍ਹਾਂ ਕੁਝ ਕਰਨਾ ਹੈ ਉਹ ਕਰਨਗੇ; ਜਿਨ੍ਹਾਂ ਸਿਰਫ਼ ਗੱਲਾਂ ਕਰਨੀਆਂ ਹਨ, ਉਹ ਗੱਲਾਂ ਤਕ ਹੀ ਸੀਮਿਤ ਰਹਿ ਜਾਣਗੇ"।

★★★★★★★

## ਮੈਨੂੰ ਸਿੱਖ ਹੋਣ ਤੇ ਮਾਣ ਹੈ



ਮੈਨੂੰ ਸਿੱਖ ਹੋਣ ਤੇ ਮਾਣ ਹੈ,  
ਸਿੱਖੀ ਜੀਵਨ ਮੇਰੀ ਜਾਨ ਹੈ।  
ਸਿੱਖ ਵਿਰਸਾ ਮੇਰੀ ਸ਼ਾਨ ਹੈ,  
ਸਾਬਤ ਸੂਰਤ ਮੇਰੀ ਪਛਾਣ ਹੈ।  
ਮੈਂ ਕਿਸੇ ਦੇ ਪੈਰ ਦੀ ਜੁੱਤੀ ਨਹੀਂ,  
ਮੈਂ ਬੁਰਕੇ ਦੀ ਗ਼ੁਲਾਮ ਨਹੀਂ।  
ਜੂਏ 'ਚ ਹਾਰਨ ਦਾ ਸਮਾਨ ਨਹੀਂ,  
ਮੈਂ ਹੁਣ ਦਾਸੀ ਨਹੀਂ, ਦਲੇਰ ਕੌਰ ਹਾਂ।  
ਕੋਈ ਬਧਿਆਤਣੀ ਨਹੀਂ, ਸਤਿਕਾਰ ਹਾਂ,  
ਦਸਮੇਸ਼ ਪਿਤਾ ਦੀ ਧੀ ਹਾਂ।  
ਮਾਤਾ ਸਾਹਿਬ ਕੌਰ ਦੀ ਹਾਂ ਪੁੱਤਰੀ,  
ਸ਼ਹੀਦ ਗੁਰੂ ਦਾਦੇ ਦੀ ਹਾਂ ਪੋਤੀ।  
ਸ਼ਹੀਦ ਦਾਦੀ ਮਾਂ ਦੀ ਹਾਂ ਲਾਡਲੀ,  
ਬੇਗ਼ਮ, ਦੇਵੀ ਨਹੀਂ, ਹੁਣ ਸਿੰਘਣੀ ਹਾਂ।  
ਕੌਰ, ਸਰਦਾਰਨੀ, ਸ਼ੇਰਨੀ ਹਾਂ,  
ਮਰਦ ਦਾ ਰੂਪ ਖ਼ਾਲਸਾ ਹਾਂ।  
ਅਕਾਲ ਪੁਰਖ ਦੀ ਸੰਤ ਸਿਪਾਹੀ ਹਾਂ,  
ਇਸ ਲਈ ਤਾਂ 'ਮਨਮੋਹਨ ਵੀਰੇ !'  
ਮੈਨੂੰ ਮਾਣ ਹੈ ਸਿੱਖ ਅਖਵਾਉਣ ਤੇ।  
ਮੈਨੂੰ ਮਾਣ ਹੈ ਸਿੱਖ ਅਖਵਾਉਣ ਤੇ।

ਪ੍ਰਿਤਪਾਲ ਕੌਰ



# ਹਿੰਦੀ ਅਖ਼ਬਾਰਾਂ ਅਤੇ ਮੈਗਜ਼ੀਨਾਂ ਦਾ ਮਨੋਵਿਗਿਆਨਕ ਅਸਰ

ਸਿੱਖ ਘਰਾਂ ਵਿੱਚ ਪੜ੍ਹੇ ਜਾਣ ਵਾਲ਼ੇ ਮੈਗਜ਼ੀਨ ਅਤੇ ਅਖ਼ਬਾਰ ਉੱਚ ਅਕਾਰੀ ਤੇ ਮਿਆਰੀ ਹੋਣੇ ਚਾਹੀਦੇ ਹਨ। ਅਕਸਰ ਸਿੱਖ ਘਰਾਂ ਵਿੱਚ ਕੁਝ ਅਜਿਹੇ ਅਖ਼ਬਾਰ ਤੇ ਮੈਗਜ਼ੀਨ ਵੇਖੇ ਜਾਂਦੇ ਹਨ, ਜਿਨ੍ਹਾਂ ਨੂੰ ਪੜ੍ਹ-ਪੜ੍ਹ ਤੇ ਵੇਖ-ਵੇਖ ਕੇ ਬੱਚਿਆਂ ਦੇ ਦਿਮਾਗ ਉਹਨਾਂ ਦ੍ਰਿਸ਼ਾਂ ਤੇ ਕਹਾਣੀਆਂ ਨੂੰ ਜੀਵਨ ਦਾ ਹਿੱਸਾ ਮੰਨ ਲੈਂਦੇ ਹਨ, ਜਿਨ੍ਹਾਂ ਦੇ ਅਸਰ ਬਾਰੇ ਅਸੀ ਪਿਛਲੇ ਟਾਪਿਕ ਵਿੱਚ ਪੜ੍ਹ ਚੁੱਕੇ ਹਾਂ। ਸਿੱਖ ਘਰਾਂ ਵਿੱਚ ਕੋਈ ਨਾ ਕੋਈ ਉੱਚ ਮਿਆਰੀ ਪੰਥਕ ਰਸਾਲਾ ਜ਼ਰੂਰ ਲੱਗਿਆ ਹੋਣਾ ਚਾਹੀਦਾ ਹੈ। ਕਿਸੇ ਸੰਤ ਬਾਬੇ ਵੱਲੋਂ ਨਹੀਂ, ਕਿਉਂਕਿ ਉਹ ਕਰਮ-ਕਾਂਡ ਤੋਂ ਵੱਧ ਕੁਝ ਪੱਲੇ ਨਹੀਂ ਪਾਉਂਦੇ। ਬਜ਼ਾਰਾਂ 'ਚ ਵਿਕਦੇ ਹਿੰਦੀ ਰਸਾਲੇ ਵੀ ਨਹੀਂ, ਜਿਨ੍ਹਾਂ ਵਿੱਚ ਕਤਲ ਤੇ ਕਾਮਗ੍ਰਸਤ ਕਹਾਣੀਆਂ ਤੋਂ ਵੱਧ ਹੋਰ ਕੁਝ ਨਹੀਂ ਹੁੰਦਾ। ਲਿਆਕਤ ਜ਼ਾਫ਼ਰੀ ਨੇ ਖ਼ੂਬ ਲਿਖਿਆ ਹੈ:-



'ਗਰ ਹਾਥੋਂ ਸੇ ਮੇਰੇ ਆਜ ਕਾ ਅਖ਼ਬਾਰ ਗਿਰ ਜਾਤਾ,  
ਜਵਾਂ ਬੱਚੀ ਕੀ ਨਜ਼ਰੋਂ ਮੇਂ, ਮੇਰਾ ਕਿਰਦਾਰ ਗਿਰ ਜਾਤਾ।

ਅੱਜ ਪੰਜਾਬ ਨੂੰ ਹਿੰਦੀ ਅਖ਼ਬਾਰਾਂ ਵੱਲੋਂ ਆਪਣੇ ਜਾਲ਼ ਵਿੱਚ ਪੂਰੀ ਤਰ੍ਹਾਂ ਜਕੜ ਕੇ ਗੁਰਮੁਖੀ/ਪੰਜਾਬੀ ਅਖ਼ਬਾਰਾਂ ਮੈਗਜ਼ੀਨਾਂ ਤੋਂ ਦੂਰ ਕਰਨ ਅਤੇ ਸਿੱਖਾਂ/ਪੰਜਾਬੀਆਂ ਨੂੰ ਉਹਨਾਂ ਦੀ ਮਾਂ ਬੋਲੀ ਤੋਂ ਬਾਗ਼ੀ ਕਰਨ ਲਈ ਕਈ ਪ੍ਰਕਾਰ ਦੇ ਹੀਲੇ ਵਸੀਲਿਆਂ ਦੀ ਵਰਤੋਂ ਕੀਤੀ ਜਾ ਰਹੀ ਹੈ। ਹਿੰਦੀ ਅਖ਼ਬਾਰਾਂ ਦੀ ਕੀਮਤ ਪਹਿਲਾਂ ਨਾ-ਮਾਤਰ ਰੱਖੀ ਜਾਂਦੀ ਹੈ, ਜਦੋਂ ਹਿੰਦੀ ਅਖ਼ਬਾਰਾਂ, ਮੈਗਜ਼ੀਨਾਂ ਦੀਆਂ ਫੋਟੋਆਂ ਵਾਲ਼ੀਆਂ ਕਹਾਣੀਆਂ, ਸਟੋਰੀਆਂ, ਖਬਰਾਂ ਦਾ ਝੱਸ ਲੋਕਾਂ ਨੂੰ ਪਾ ਦਿੱਤਾ ਜਾਂਦਾ ਹੈ, ਫਿਰ ਕੀਮਤ ਵਧਾ ਦਿੱਤੀ ਜਾਂਦੀ ਹੈ। ਇੱਕ ਨਹੀਂ ਤਾਂ ਦੂਜੀ, ਦੂਜੀ ਨਹੀਂ ਤਾਂ ਤੀਜੀ ਅਖ਼ਬਾਰ ਵਾਲ਼ੇ ਤੁਹਾਡੇ ਘਰ ਪੁੱਜ ਜਾਂਦੇ ਹਨ। ਜੇ ਤੁਸੀਂ ਫਿਰ ਵੀ ਗੁਰਮੁਖੀ/ਪੰਜਾਬੀ ਅਖ਼ਬਾਰ ਹੀ ਪੜ੍ਹਨਾ ਪਸੰਦ ਕਰਦੇ ਹੋ, ਤਾਂ ਗੁਰਮੁਖੀ/ਪੰਜਾਬੀ ਵਿੱਚ ਵੀ ਕਈ ਅਖ਼ਬਾਰ ਛਪਣੇ ਅਰੰਭ ਹੋ ਚੁੱਕੇ ਹਨ, ਜੋ ਤੁਹਾਨੂੰ ਗੁਰਮਤਿ ਤੇ ਸਿੱਖ ਵਿਰਸੇ ਤੋਂ ਤੋੜਨ ਦਾ ਯਤਨ ਕਰਦੇ ਹਨ। ਇਸ ਲਈ ਸਿੱਖ ਘਰਾਂ ਵਿੱਚ ਕੋਈ ਨਾ ਕੋਈ ਪੰਥਕ ਅਖ਼ਬਾਰ ਜਾਂ ਮੈਗਜ਼ੀਨ ਜ਼ਰੂਰ ਲਗਵਾਉਣਾ ਚਾਹੀਦਾ ਹੈ। ਲੇਖਕ 'ਮਿਲਾਨ ਕੁੰਦੇਰ' ਕਿਤਾਬ 'ਹੱਸਣ ਤੇ ਭੁੱਲ ਜਾਣ' ਵਿੱਚ ਲਿਖਦਾ ਹੈ:

"ਕਿਸੇ ਕੌਮ ਨੂੰ ਖ਼ਤਮ ਕਰਨ ਲਈ ਪਹਿਲੀ ਗੱਲ ਇਹ ਕਰਨੀ ਹੁੰਦੀ ਹੈ ਕਿ ਉਸ ਦੀ ਯਾਦ ਸ਼ਕਤੀ ਭੁਲਾ ਦਿਓ। ਉਸ ਦੀਆਂ ਕਿਤਾਬਾਂ ਤਬਾਹ ਕਰ ਦਿਓ। ਇੱਕ ਨਵਾਂ ਸੱਭਿਆਚਾਰ ਘੜੋ। ਸਗੋਂ ਇੱਕ ਨਵਾਂ ਇਤਿਹਾਸ ਵੀ ਘੜੋ। ਛੇਤੀ ਹੀ ਉਹ ਕੌਮ ਭੁੱਲ ਜਾਏਗੀ ਕਿ ਉਹ ਪਹਿਲਾਂ ਕੀ ਸੀ ਤੇ ਹੁਣ ਕੀ ਹੈ। ਮਨੁੱਖ ਦੀ ਸੱਤਾ ਵਿਰੁੱਧ ਲੜਾਈ ਅਸਲ ਵਿੱਚ ਭੁੱਲ ਜਾਣ ਵਿਰੁੱਧ ਯਾਦ ਰੱਖਣ ਦੀ ਲੜਾਈ ਹੈ"।

★★★★★★★

# ਪਖੰਡੀ ਬਾਬਿਆਂ-ਸਾਧਾਂ ਤੋਂ ਬਚ ਕੇ ਚੱਲਿਆ ਜਾਵੇ

ਪੰਜਾਬ ਵਾਂਗ ਹੁਣ ਦੂਜੀਆਂ ਸਟੇਟਾਂ ਵਿੱਚ ਵੀ ਪਖੰਡੀ ਸਾਧਾਂ ਦੇ ਡੇਰਿਆਂ ਦੀ ਗਿਣਤੀ ਵਧਣ ਲੱਗ ਪਈ ਹੈ। ਛੋਟੇ-ਛੋਟੇ ਗੁਰਦੁਆਰੇ ਤੇ ਹੋਰ ਕਈ ਨਾਂਵਾਂ ਹੇਠ ਕੇਂਦਰਾਂ ਦਾ ਨਾਂ ਵਰਤ ਕੇ ਇਹ ਆਪਣੇ ਪੈਰ ਜਮਾ ਰਹੇ ਹਨ। ਆਸ਼ੂਤੋਸ਼ ਤੇ ਹੋਰ ਕਈ ਸਾਧ ਜੰਮੂ ਵੱਲ ਰੁਖ਼ ਕਰ ਰਹੇ ਹਨ। ਇਹਨਾਂ ਨੇ ਪੰਜਾਬ ਵਿੱਚ ਸੈਂਕੜੇ ਪੜ੍ਹੀਆਂ ਲਿਖੀਆਂ ਬੇਰੁਜ਼ਗਾਰ ਕੁੜੀਆਂ ਨੂੰ ਆਪਣੀ ਦਾਸੀਆਂ ਬਣਾ ਕੇ ਰੱਖਿਆ ਹੋਇਆ ਹੈ। ਇਹਨਾਂ ਸਾਧਾਂ ਉੱਤੇ ਕੁੜੀਆਂ ਦੇ ਸਰੀਰਿਕ ਸ਼ੋਸ਼ਣ ਕਰਨ ਦਾ ਕਈ ਰਸਾਲਿਆਂ ਨੇ ਦੋਸ਼ ਲਾਇਆ ਹੈ। ਇੱਥੋਂ ਤਕ ਕਿ ਕਈ ਕੁੜੀਆਂ ਦੇ ਪਰਿਵਾਰਾਂ ਨੇ ਆਪਣੀਆਂ ਧੀਆਂ ਦਾ ਡਾਕਟਰੀ ਚੈੱਕਅਪ ਕਰਵਾਉਣ ਦੀ ਮਗ ਵੀ ਕੀਤੀ ਹੈ। ਉਹਨਾਂ ਦਾ ਕਹਿਣਾ ਹੈ ਕਿ ਉਹਨਾਂ ਦੀਆਂ ਕੁੜੀਆਂ ਨਾ਼ਲ ਡੇਰੇ ਵਿੱਚ ਸ਼ੋਸ਼ਣ ਕੀਤਾ ਜਾਂਦਾ ਹੈ, ਇਹ ਕਈ ਅਖਬਾਰਾਂ ਵਿੱਚ ਵੀ ਛਪ ਚੁੱਕਿਆ ਹੈ। ਸਾਧ ਗੁਰਮੀਤ ਰਾਮ ਰਹੀਮ, ਸ਼ਮਸ਼ੇਰ, ਭਨਿਆਰਾ ਤੇ ਸੁਆਮੀ ਨਿਤਿਆਨੰਦ, ਅਚਾਰੀਏ ਜੋਗਿੰਦਰ ਸ਼ਰਮਾ ਸਮੇਤ ਕਈ ਸਾਧ ਇਹਨਾਂ ਕੇਸਾਂ ਦਾ ਸਾਮ੍ਹਣਾ ਕਰ ਰਹੇ ਹਨ।

ਪੰਜਾਬ ਵਿੱਚ ਕਈ ਡੇਰੇ ਹਨ, ਜਿੱਥੇ ਪੜ੍ਹੀਆਂ-ਲਿਖੀਆਂ ਮੁਟਿਆਰਾਂ ਨੂੰ ਸਾਧਾਂ ਨੇ ਆਪਣੀਆਂ ਚੇਲੀਆਂ ਬਣਾਇਆ ਹੋਇਆ ਹੈ। ਇਹਨਾਂ ਮੁਟਿਆਰਾਂ ਨੂੰ ਜਦ ਐਸ਼ਪ੍ਰਸਤੀ ਦੀ ਆਦਤ ਪੈ ਜਾਂਦੀ ਹੈ, ਖ਼ਰਚੇ ਪੂਰੇ ਨਹੀਂ ਹੁੰਦੇ, ਪਖੰਡੀ ਸਾਧਾਂ ਦੇ ਚੇਲਿਆਂ ਵੱਲੋਂ ਇਹਨਾਂ ਨੂੰ ਦਾਸੀਆਂ ਬਣਾਉਣਾ ਸੌਖਾ ਹੋ ਜਾਂਦਾ ਹੈ। ਸਾਧਾਂ ਦੇ ਡੇਰਿਆਂ ਵਿੱਚ ਇਹਨਾਂ ਨੂੰ ਮਿਊਜ਼ਿਕ ਕਲਾਸਾਂ, ਮਸਾਜ ਕੇਂਦਰ, ਬਿਊਟੀ ਪਾਰਲਰ, ਏ-ਕਲਾਸ ਖਾਣਾ-ਪੀਣਾ ਤੇ ਹੋਰ ਬਹੁਤ ਸਾਰੀਆਂ ਸਹੂਲਤਾਂ ਮਿ਼ਲਦੀਆਂ ਹਨ।

ਅੰਨ੍ਹਾ ਕੀ ਭਾਲੇ ਦੋ ਅੱਖਾਂ...

ਇਸ ਬਦਲੇ ਇਹਨਾਂ ਕੁੜੀਆਂ ਨੂੰ ਤੋਤਾ-ਰਟਣੀ ਮੰਤਰ ਕਹਾਣੀਆਂ ਤੇ ਸਾਧ, ਬਾਬੇ, ਮਹਾਰਾਜ ਦੀ ਉਸਤਤ ਕਰਨ ਦੇ ਢੰਗ, ਬ੍ਰਹਮ ਗਿਆਨ ਤੇ ਅਧਿਆਤਮਕ ਮਾਰਗ ਦੀਆਂ ਗੱਲਾਂ-ਬਾਤਾਂ ਦੇ ਢੌਂਗ ਅਤੇ ਸਾਧ ਨੂੰ 'ਭਗਵਾਨ ਜੀ' ਬਣਾ ਕੇ ਪੇਸ਼ ਕਰਨ ਦੀ ਕਲਾ ਤੇ ਕਦੀ ਕਦਾਈਂ ਸਾਧ ਜੀ ਨਾ਼ਲ ਕ੍ਰਿਸ਼ਨ ਕਨ੍ਹਈਏ ਵਾਂਗ ਰਾਸ ਲੀਲਾ ਕਰਨ ਦੀ ਸਿਖਲਾਈ ਦੇ ਦਿੱਤੀ ਜਾਂਦੀ ਹੈ। ਫਿਰ ਇਹਨਾਂ ਅਨਪੜ੍ਹ ਬੀਬੀਆਂ ਨੇ 'ਬੰਦੇ ਗ਼ਲ, ਰੱਬ ਦੀ ਤਖ਼ਤੀ ਪਾ'ਤੀ'। ਇਹਨਾਂ ਸਾਧਾਂ ਦਾ ਮਾਇਆ ਜਾ਼ਲ ਓਦੋਂ ਟੁੱਟਦਾ ਹੈ, ਜਦੋਂ ਕੋਈ ਅਣਖੀਲੀ ਮੁਟਿਆਰ ਕਿਸੇ ਰਾਮ ਰਹੀਮ, ਨਿਤਿਆਨੰਦ ਜਾਂ ਕਿਸੇ ਜਗੇੜੇ ਵਾ਼ਲੇ ਦੇ ਬਿਸਤਰ ਦਾ ਸ਼ਿੰਗਾਰ ਬਣਨ ਤੋਂ ਇਨਕਾਰ ਕਰਦੀ ਹੈ। ਅਜਿਹੇ ਪਖੰਡੀਆਂ ਬਾਰੇ ਗੁਰਬਾਣੀ ਦਾ ਫ਼ਰਮਾਨ ਹੈ:-



ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥

6-1-2011 ਦੀ ਇੱਕ ਖ਼ਬਰ ਹੈ। ਬਿੰਦਰਾਬਨ ਦੇ ਆਚਾਰੀਏ ਰਾਜਿੰਦਰ ਸ਼ਰਮਾ ਅਤੇ ਇੱਕ ਹੋਰ ਹਿੰਦੂ ਸਾਧ ਨਿਤਿਆਨੰਦ ਸੁਆਮੀ ਉੱਤੇ ਆਪਣੀਆਂ ਚੇਲੀਆਂ ਦੀ ਅਸ਼ਲੀਲ ਵੀਡੀਓ ਬਣਾ ਕੇ ਵੇਚਣ ਤੇ ਬਲਾਤਕਾਰ ਕਰਨ



ਦੇ ਮਾਮਲੇ ਦਰਜ ਹੋਏ ਹਨ। ਇਸ ਤੋਂ ਕੁਝ ਹਫ਼ਤੇ ਪਹਿਲਾਂ ਇੱਕ ਹਿੰਦੂ ਸਾਧ 'ਸੰਤ ਸ਼ਿਵਮੂਰਤੀ ਇੱਛਾਦਾਰੀ' ਤੋਂ ਪੁਲੀਸ ਨੂੰ 500 ਕੁੜੀਆਂ ਦੇ ਮੋਬਾਈਲ ਨੰਬਰ ਪ੍ਰਾਪਤ ਹੋਏ ਸਨ, ਜਿਨ੍ਹਾਂ ਨੂੰ ਸਾਧ ਧੰਦੇ ਲਈ ਵਰਤਦਾ ਸੀ। ਇਹਨਾਂ ਕੁੜੀਆਂ ਦੀ ਹੈੱਡ-ਦਲਾਲਣ 26 ਫ਼ਰਵਰੀ 2010 ਦੀ ਅਖ਼ਬਾਰਾਂ ਦੀ ਖ਼ਬਰਾਂ ਵਿੱਚ ਪੰਜਾਬ ਦੀ ਰਹਿਣ ਵਾ਼ਲੀ 'ਸੋਨੀ ਪੰਜਾਬਣ' ਦੱਸੀ ਗਈ ਹੈ।

## ਸਾਧ ਰਾਮ ਰਹੀਮ ਦੀ ਇੱਕ ਚੇਲੀ ਵੱਲੋਂ ਪ੍ਰਧਾਨ ਮੰਤਰੀ ਨੂੰ ਭੇਜੇ ਗਏ ਖਤ ਦੀ ਕਾਪੀ

(ਇਹ ਚਿੱਠੀ ਆਈ.ਬੀ.7 ਚੈਨਲ ਨੇ ਉਜਾਗਰ ਕੀਤੀ ਸੀ।)

ਪ੍ਰਧਾਨ ਮੰਤਰੀ ਸ੍ਰੀ ਅਟੱਲ ਬਿਹਾਰੀ ਵਾਜਪਾਈ ਜੀ,

ਵਿਸ਼ਾ:-ਸੱਚੇ ਸੌਦੇ ਵਾ਼ਲੇ ਮਹਾਰਾਜ ਵੱਲੋਂ ਸੈਂਕੜੇ ਕੁੜੀਆਂ ਨਾ਼ਲ ਕੀਤੇ ਬਲਾਤਕਾਰ ਦੀ ਜਾਂਚ ਸੰਬੰਧੀ।

ਸ੍ਰੀ ਮਾਨ ਜੀ,

ਮੈਂ ਪੰਜਾਬ ਦੀ ਰਹਿਣ ਵਾ਼ਲੀ ਇੱਕ ਲੜਕੀ ਹਾਂ। ਮੈਂ ਡੇਰਾ ਸੱਚਾ ਸੌਦਾ ਸਿਰਸਾ (ਹਰਿਆਣਾ) ਵਿੱਚ ਸਾਧਵੀ ਦੇ ਤੌਰ ਤੇ ਪਿਛਲੇ ਪੰਜ ਸਾਲ ਤੋਂ ਸੇਵਾ ਕਰ ਰਹੀ ਹਾਂ। ਮੈਥੋਂ ਬਿਨਾਂ ਇਸ ਡੇਰੇ ਵਿੱਚ ਹੋਰ ਵੀ ਸੈਂਕੜੇ ਕੁੜੀਆਂ ਹਨ, ਜਿਹੜੀਆਂ ਹਰ ਰੋਜ਼ 18 ਘੰਟੇ ਸੇਵਾ ਕਰਦੀਆਂ ਹਨ। ਪਰ ਸਾਡਾ ਇੱਥੇ ਸਰੀਰਿਕ ਸ਼ੋਸ਼ਣ ਹੁੰਦਾ ਹੈ। ਡੇਰੇ ਦੇ ਮਹਾਰਾਜ ਗੁਰਮੀਤ ਸਿਘ ਕੁੜੀਆਂ ਨਾ਼ਲ ਬਲਾਤਕਾਰ ਕਰਦੇ ਹਨ। ਮੈਂ ਬੀ.ਏ.ਪਾਸ ਹਾਂ, ਮੇਰੇ ਪਰਿਵਾਰ ਦੀ ਮਹਾਰਾਜ ਵਿੱਚ ਅੰਨ੍ਹੀ ਸਰਧਾ ਹੈ, ਉਹਨਾਂ ਦੇ ਕਹਿਣ ਤੇ ਹੀ ਮੈਂ ਸਾਧਵੀ ਬਣੀ।

ਸਾਧਵੀ ਬਣਨ ਤੋਂ ਦੋ ਸਾਲ ਬਾਅਦ ਮਹਾਰਾਜ ਗੁਰਮੀਤ ਦੀ ਇਕ ਖ਼ਾਸ ਚੇਲੀ ਸਾਧਵੀ ਗੁਰਜੋਤ ਰਾਤੀਂ 10 ਵਜੇ ਮੇਰੇ ਕੋ਼ਲ ਆਈ ਅਤੇ ਕਿਹਾ ਕਿ ਮਹਾਰਾਜ ਨੇ ਮੈਨੂੰ ਆਪਣੀ ਗੁ਼ਫਾ ਵਿੱਚ ਬੁਲਾਇਆ ਹੈ। ਮੈਂ ਬੜੀ ਖ਼ੁਸ਼ ਹੋਈ ਕਿ ਮਹਾਰਾਜ ਨੇ ਖ਼ੁਦ ਮੈਨੂੰ ਬੁਲਾਇਆ ਹੈ ਤੇ ਮੈਂ ਪਹਿਲੀ ਵਾਰ ਉਹਨਾਂ ਕੋ਼ਲ ਜਾ ਰਹੀ ਸੀ।

ਮੈਂ ਜਦੋਂ ਪੌੜੀਆਂ ਉੱਤਰ ਕੇ ਥੱਲੇ ਗਈ ਅਤੇ ਮਹਾਰਾਜ ਦੀ ਗੁ਼ਫਾ ਵਿੱਚ ਦਾਖ਼ਲ ਹੋਈ ਤਾਂ ਵੇਖਿਆ ਕਿ ਮਹਾਰਾਜ ਬੈੱਡ ਤੇ ਬੈਠੇ ਸਨ। ਉਹਨਾਂ ਨੇ ਹੱਥ ਵਿੱਚ ਟੀ.ਵੀ ਦਾ ਰਿਮੋਟ ਫੜਿਆ ਹੋਇਆ ਸੀ ਤੇ ਉਹ ਬਲੂ ਫ਼ਿਲਮ (ਅਸ਼ਲੀਲ ਫ਼ਿਲਮ) ਵੇਖ ਰਹੇ ਸਨ।

ਉਹਨਾਂ ਦੇ ਸਿਰ੍ਹਾਣੇ ਦੇ ਨਾ਼ਲ ਬੈੱਡ ਤੇ ਇੱਕ ਰਿਵਾਲਵਰ ਪਿਆ ਸੀ। ਇਹ ਸਾਰਾ ਕੁਝ ਵੇਖ ਕੇ ਮੈਂ ਘਬਰਾ ਗਈ। ਮੈਂ ਮਹਾਰਾਜ ਦੇ ਅਜਿਹੇ ਕਿਰਦਾਰ ਬਾਰੇ ਕਦੇ ਸੋਚਿਆ ਵੀ ਨਹੀਂ ਸੀ। ਮਹਾਰਾਜ ਨੇ ਟੀ.ਵੀ.ਬੰਦ ਕਰ ਦਿੱਤਾ, ਤੇ ਮੈਨੂੰ ਆਪਣੇ ਕੋ਼ਲ ਬਿਠਾ ਲਿਆ। ਮਹਾਰਾਜ ਨੇ ਮੈਨੂੰ ਪਾਣੀ ਪਿਲਾਇਆ ਅਤੇ ਕਿਹਾ ਕਿ ਉਹਨਾਂ ਨੇ ਮੈਨੂੰ ਇਸ ਕਰ ਕੇ ਬੁਲਾਇਆ ਹੈ ਕਿ ਉਹ ਮੈਨੂੰ ਆਪਣੇ ਕਰੀਬ ਸਮਝਦੇ ਹਨ। ਮੇਰਾ ਇਹ ਪਹਿਲਾ ਅਨੁਭਵ ਸੀ।

ਮਹਾਰਾਜ ਨੇ ਮੈਨੂੰ ਆਪਣੀ ਜਕੜ ਵਿੱਚ ਲੈ ਲਿਆ ਅਤੇ ਕਿਹਾ ਉਹ ਮੈਨੂੰ ਆਪਣੇ ਦਿਲ ਦੀ

ਗਹਿਰਾਈ 'ਚੋਂ ਪਿਆਰ ਕਰਦੇ ਹਨ। ਮਹਾਰਾਜ ਨੇ ਇਹ ਵੀ ਕਿਹਾ ਕਿ ਉਹ ਮੇਰੇ ਨਾਲ਼ ਪਿਆਰ ਕਰਨਾ ਚਾਹੁੰਦੇ ਹਨ। ਮਹਾਰਾਜ ਨੇ ਕਿਹਾ ਕਿ ਮੈਂ ਉਹਨਾਂ ਦੀ ਚੇਲੀ ਬਣਨ ਵੇਲ਼ੇ ਆਪਣਾ ਤਨ, ਮਨ, ਧਨ ਉਹਨਾਂ ਨੂੰ ਸੌਂਪ ਚੁਕੀ ਹਾਂ ਅਤੇ ਉਹਨਾਂ ਨੇ ਮੇਰੀ ਭੇਟਾ ਸਵੀਕਾਰ ਕਰ ਲਈ ਹੈ। ਜਦੋਂ ਮੈਂ ਇਸ ਤੇ ਇਤਰਾਜ਼ ਕੀਤਾ ਤਾਂ ਮਹਾਰਾਜ ਬੋਲੇ ਕਿ ਇਸ 'ਚ ਕੋਈ ਸ਼ੱਕ ਨਹੀਂ ਕਿ ਮੈਂ ਰੱਬ ਹਾਂ। ਜਦੋਂ ਮੈਂ ਪੁੱਛਿਆ ਕਿ ਕੀ ਰੱਬ ਵੀ ਅਜਿਹੇ ਕੰਮ ਕਰਦਾ ਹੈ, ਤਾਂ ਮਹਾਰਾਜ ਬੋਲੇ:-

1. ਸ਼੍ਰੀ ਕ੍ਰਿਸ਼ਨ ਵੀ ਭਗਵਾਨ ਸਨ ਤੇ ਉਹਨਾਂ ਕੋਲ਼ 360 ਗੋਪੀਆਂ ਸਨ, ਜਿਨ੍ਹਾਂ ਨਾਲ਼ ਉਹ ਪ੍ਰੇਮ ਲੀਲਾ ਰਚਾਉਂਦੇ ਸਨ, ਤਾਂ ਵੀ ਲੋਕ ਉਹਨਾਂ ਨੂੰ ਰੱਬ ਮੰਨਦੇ ਸਨ। ਇਸ ਵਿੱਚ ਕੋਈ ਹੈਰਾਨ ਹੋਣ ਵਾਲ਼ੀ ਗੱਲ ਨਹੀਂ ਹੈ।

2. ਮੈਂ ਤੈਨੂੰ ਇਸ ਰਿਵਾਲਵਰ ਨਾਲ਼ ਮਾਰ ਸਕਦਾ ਹਾਂ ਤੇ ਇੱਥੇ ਹੀ ਤੇਰੀ ਲਾਸ਼ ਦਬਾ ਸਕਦਾ ਹਾਂ। ਤੇਰੇ ਪਰਿਵਾਰ ਵਾਲ਼ੇ ਮੇਰੇ ਪੱਕੇ ਸ਼ਰਧਾਲੂ ਹਨ ਤੇ ਉਹਨਾਂ ਨੂੰ ਮੇਰੇ ਤੇ ਅੰਨ੍ਹਾ ਵਿਸ਼ਵਾਸ਼ ਹੈ। ਤੈਨੂੰ ਇਹ ਚੰਗੀ ਤਰ੍ਹਾਂ ਪਤਾ ਹੈ ਕਿ ਤੇਰੇ ਪਰਿਵਾਰ ਵਾਲ਼ੇ ਮੇਰੇ ਵਿਰੁੱਧ ਨਹੀਂ ਜਾ ਸਕਦੇ।

3. ਸਰਕਾਰਾਂ ਤੇ ਵੀ ਮੇਰਾ ਚੰਗਾ ਅਸਰ ਹੈ। ਹਰਿਆਣਾ ਅਤੇ ਪੰਜਾਬ ਦੇ ਮੁੱਖ ਮੰਤਰੀ ਅਤੇ ਪੰਜਾਬ ਦੇ ਕੇਂਦਰੀ ਮੰਤਰੀ ਮੈਨੂੰ ਮੱਥਾ ਟੇਕਣ ਆਉਂਦੇ ਹਨ। ਸਿਆਸਤਦਾਨ ਲੋਕ ਸਾਥੋਂ ਮਦਦ ਲੈਂਦੇ ਹਨ। ਉਹ ਸਾਥੋਂ ਪੈਸਾ ਵੀ ਲੈਂਦੇ ਹਨ। ਉਹ ਮੇਰੇ ਖ਼ਿਲਾਫ਼ ਕੋਈ ਕਾਰਵਾਈ ਨਹੀਂ ਕਰ ਸਕਦੇ। ਅਸੀਂ ਤੇਰੇ ਪਰਿਵਾਰ ਵਾਲ਼ਿਆਂ ਨੂੰ ਨੌਕਰੀਆਂ ਤੋਂ ਕਢਵਾ ਦਿਆਂਗੇ ਅਤੇ ਆਪਣੇ ਸੇਵਾਦਾਰਾਂ ਤੋਂ ਮੈਂ ਉਹਨਾਂ ਨੂੰ ਕਿਤੇ ਮਰਵਾ ਖਪਾ ਦਿਆਂਗਾ। ਅਸੀਂ ਉਹਨਾਂ ਦੇ ਕਤਲ ਦਾ ਕੋਈ ਸਬੂਤ ਵੀ ਨਹੀਂ ਛੱਡਾਂਗੇ। ਤੈਨੂੰ ਇਹ ਪਤਾ ਹੈ ਕਿ ਪਹਿਲਾਂ ਵੀ ਅਸੀ ਡੇਰੇ ਦੇ ਮੈਨੇਜਰ ਫ਼ਕੀਰ ਚੰਦ ਨੂੰ ਗੁੰਡਿਆਂ ਕੋਲ਼ੋਂ ਮਰਵਾ ਚੁੱਕੇ ਹਾਂ। ਅੱਜ ਤਕ ਉਸ ਦੇ ਕਤਲ ਦੀ ਉੱਘ-ਸੁੱਘ ਨਹੀਂ ਨਿਕਲੀ। ਡੇਰੇ ਨੂੰ ਹਰ ਰੋਜ਼ 1 ਕਰੋੜ ਰੁਪਏ ਦੀ ਆਮਦਨ ਹੁੰਦੀ ਹੈ। ਇਸ ਨਾਲ਼ ਅਸੀਂ ਲੀਡਰਾਂ, ਪੁਲੀਸ ਅਤੇ ਜੱਜਾਂ ਨੂੰ ਖ਼ਰੀਦ ਸਕਦੇ ਹਾਂ।

ਇਸ ਤੋਂ ਬਾਅਦ ਮਹਾਰਾਜ ਨੇ ਮੇਰੇ ਨਾਲ਼ ਖੇਹ ਖਾਧੀ। ਮਹਾਰਾਜ ਪਿਛਲੇ ਤਿੰਨ ਸਾਲ ਤੋਂ ਮੇਰੇ ਨਾਲ਼ ਇਹ ਕੁਝ ਕਰਦੇ ਆ ਰਹੇ ਹਨ। ਹਰ 25-30 ਦਿਨਾਂ ਬਾਅਦ ਮੇਰੀ ਵਾਰੀ ਆਉਂਦੀ ਹੈ।

ਮੈਨੂੰ ਇਹ ਵੀ ਪਤਾ ਚੱਲਿਆ ਹੈ ਕਿ ਮਹਾਰਾਜ ਨੇ ਮੈਥੋਂ ਪਹਿਲਾਂ ਵੀ ਡੇਰੇ 'ਚ ਮੌਜੂਦ ਜਿਹੜੀਆਂ ਕੁੜੀਆਂ ਨੂੰ ਬੁਲਾਇਆ, ਉਹਨਾਂ ਨਾਲ਼ ਵੀ ਇਹੀ ਕੁਝ ਕੀਤਾ। ਇਹਨਾਂ 'ਚੋਂ ਬਹੁਤ ਸਾਰੀਆਂ ਕੁੜੀਆਂ ਦੀ ਉਮਰ 35-40 ਸਾਲ ਹੈ ਅਤੇ ਉਹ ਵਿਆਹ ਦੀ ਉਮਰ ਵੀ ਲੰਘਾ ਚੁੱਕੀਆਂ ਹਨ। ਉਹਨਾਂ ਕੋਲ਼ ਇਸ ਹਾਲਤ ਵਿੱਚ ਰਹਿਣ ਤੋਂ ਸਿਵਾ ਹੋਰ ਕੋਈ ਰਾਹ ਵੀ ਨਹੀਂ ਬਚਿਆ।

ਜ਼ਿਆਦਾਤਰ ਕੁੜੀਆਂ ਪੜ੍ਹੀਆਂ-ਲਿਖੀਆਂ ਹਨ ਅਤੇ ਉਹਨਾਂ ਕੋਲ਼ ਬੀ.ਏ., ਐਮ.ਏ., ਬੀ.ਐਡ. ਆਦਿ ਡਿਗਰੀਆਂ ਹਨ, ਪਰ ਉਹ ਡੇਰੇ ਵਿੱਚ ਨਰਕ ਭੋਗ ਰਹੀਆਂ ਹਨ, ਸਿਰਫ਼ ਇਸ ਕਰ ਕੇ, ਕਿਉਂਕਿ ਉਹਨਾਂ ਦੇ ਪਰਿਵਾਰ ਵਾਲ਼ਿਆਂ ਦੀ ਮਹਾਰਾਜ ਵਿੱਚ ਅੰਨ੍ਹੀ ਸ਼ਰਧਾ ਹੈ। ਅਸੀਂ ਚਿੱਟੇ ਕਪੜੇ ਪਹਿਨਦੀਆਂ, ਸਿਰ ਤੇ ਪਟਕਾ ਬੰਨ੍ਹਦੀਆਂ, ਮਰਦਾ ਵੱਲ ਨਹੀਂ ਵੇਖ ਸਕਦੀਆਂ ਅਤੇ ਮਹਾਰਾਜ ਦੇ ਆਦੇਸ਼ ਮੁਤਾਬਿਕ ਬੰਦਿਆਂ ਨਾਲ਼ 5-10 ਫੁਟ ਦੀ ਦੂਰੀ ਤੇ ਖਲੋ ਕੇ ਗੱਲ ਕਰਦੀਆਂ ਹਾਂ। ਅਸੀਂ ਵੇਖਣ ਵਾਲ਼ਿਆਂ ਨੂੰ ਦੇਵੀਆਂ ਲੱਗਦੀਆਂ ਹਾਂ, ਪਰ ਅਸੀਂ ਵੇਸਵਾਵਾਂ ਦੀ ਜੂਨ ਭੋਗ ਰਹੀਆਂ ਹਾਂ।

ਕਈ ਵਾਰ ਮੈਂ ਆਪਣੇ ਘਰ ਵਾਲ਼ਿਆਂ ਨੂੰ ਦੱਸਣ ਦੀ ਕੋਸ਼ਿਸ਼ ਕੀਤੀ ਕਿ ਡੇਰੇ ਵਿੱਚ ਸਭ ਕੁਝ ਅੱਛਾ ਨਹੀਂ, ਪਰ ਮੇਰੇ ਪਰਿਵਾਰ ਨੇ ਮੈਨੂੰ ਡਾਂਟ ਦਿੱਤਾ ਤੇ ਕਿਹਾ ਕਿ ਡੇਰੇ ਤੋਂ ਅੱਛੀ ਥਾਂ ਹੋਰ ਕੋਈ ਨਹੀਂ, ਕਿਉਂਕਿ ਇਥੇ ਅਸੀਂ ਭਗਵਾਨ (ਮਹਾਰਾਜ) ਦੀ ਸੰਗਤ ਵਿੱਚ ਹਾਂ।

ਉਹਨਾਂ ਕਿਹਾ ਕਿ ਮੈਂ ਡੇਰੇ ਬਾਰੇ ਆਪਣੇ ਮਨ ਵਿੱਚ ਮੰਦੀ ਸੋਚ ਪੈਦਾ ਕਰ ਲਈ ਹੈ। ਉਹਨਾਂ ਨੇ ਮੈਨੂੰ ਸਤਿਗੁਰੂ ਦਾ ਜਾਪ ਕਰਨ ਲਈ ਕਿਹਾ। ਮੈਂ ਇੱਥੇ ਮਜਬੂਰ ਹਾਂ, ਕਿਉਂਕਿ ਮੈਨੂੰ ਮਹਾਰਾਜ ਦੇ ਹਰ ਹੁਕਮ ਦੀ ਪਾਲਣਾ ਕਰਨੀ ਪੈਂਦੀ ਹੈ। ਕਿਸੇ ਕੁੜੀ ਨੂੰ ਦੂਜੀ ਕੁੜੀ ਨਾਲ਼ ਗੱਲ ਕਰਨ ਦੀ ਆਗਿਆ ਨਹੀਂ। ਮਹਾਰਾਜ ਦੇ ਆਦੇਸ ਮੁਤਾਬਿਕ ਕੁੜੀਆਂ ਆਪਣੇ ਘਰਦਿਆਂ ਨਾਲ਼ ਵੀ ਟੈਲੀਫ਼ੋਨ ਤੇ ਗੱਲ ਨਹੀਂ ਕਰ ਸਕਦੀਆਂ। ਜੇ ਕੋਈ ਕੁੜੀ ਡੇਰੇ ਦੀ ਅਸਲੀਅਤ ਬਾਰੇ ਕਿਤੇ ਗੱਲ ਕਰੇ ਤਾਂ ਮਹਾਰਾਜ ਦੇ ਆਦੇਸ਼ ਮੁਤਾਬਿਕ ਉਸ ਨੂੰ ਸਜ਼ਾ ਦਿੱਤੀ ਜਾਂਦੀ ਹੈ।

ਪਿੱਛੇ ਜਿਹੇ ਬਠਿੰਡੇ ਦੀ ਇੱਕ ਕੁੜੀ ਨੇ ਮਹਾਰਾਜ ਦੀਆਂ ਕਰਤੂਤਾਂ ਬਾਰੇ ਦੱਸ ਦਿੱਤਾ। ਇਸ ਤੋਂ ਬਾਅਦ ਸਾਰੀਆਂ ਚੇਲੀਆਂ ਨੇ ਉਸ ਨੂੰ ਕੁਟਾਪਾ ਚਾੜ੍ਹਿਆ। ਰੀੜ੍ਹ ਦੀ ਹੱਡੀ ਵਿੱਚ ਫ਼ਰੈਕਚਰ ਕਾਰਨ ਉਹ ਹਾਲੇ



ਵੀ ਬੈੱਡ ਤੇ ਪਈ ਹੋਈ ਹੈ। ਇਸ ਤੋਂ ਬਾਅਦ ਉਸ ਦੇ ਪਿਤਾ ਨੇ ਡੇਰੇ ਦੀ ਸੇਵਾਦਾਰੀ ਛੱਡ ਦਿੱਤੀ ਅਤੇ ਆਪਣੇ ਘਰ ਚਲੇ ਗਏ। ਉਹ ਮਹਾਰਾਜ ਦੇ ਡਰ ਅਤੇ ਆਪਣੀ ਬਦਨਾਮੀ ਕਾਰਨ ਕਿਸੇ ਨੂੰ ਕੁਝ ਨਹੀਂ ਦੱਸ ਰਿਹਾ। ਇਸੇ ਤਰ੍ਹਾਂ ਕੁਰੂਕਸ਼ੇਤਰ ਦੀ ਇੱਕ ਕੁੜੀ ਵੀ ਡੇਰਾ ਛੱਡ ਕੇ ਆਪਣੇ ਘਰ ਚਲੀ ਗਈ।

ਜਦੋਂ ਉਸ ਨੇ ਸਾਰੀ ਕਹਾਣੀ ਆਪਣੇ ਪਰਿਵਾਰ ਵਾਲ਼ਿਆਂ ਨੂੰ ਦੱਸੀ ਤਾਂ ਉਸ ਦੇ ਭਰਾ ਨੇ ਡੇਰਾ ਛੱਡ ਦਿੱਤਾ, ਜਿਹੜਾ ਕਿ ਡੇਰੇ ਵਿੱਚ ਸੇਵਾਦਾਰ ਵਜੋਂ ਕੰਮ ਕਰਦਾ ਸੀ। ਜਦੋਂ ਸੰਗਰੂਰ ਦੀ ਇੱਕ ਕੁੜੀ ਡੇਰਾ ਛੱਡ ਕੇ ਆਪਣੇ ਘਰ ਗਈ ਅਤੇ ਉਸ ਡੇਰੇ ਦੇ ਹਥਿਆਰਬੰਦ ਸੇਵਾਦਾਰ ਗੁੰਡੇ ਕੁੜੀ ਦੇ ਘਰ ਪਹੁੰਚ ਗਏ।

ਦਰਵਾਜ਼ਾ ਅੰਦਰੋਂ ਬੰਦ ਕਰਨ ਤੋਂ ਬਾਅਦ ਉਹਨਾਂ ਕੁੜੀ ਨੂੰ ਮਾਰ ਦੇਣ ਦੀ ਧਮਕੀ ਦਿੱਤੀ। ਨਾਲ਼ ਹੀ ਉਹਨਾਂ ਕਿਹਾ ਕਿ ਅੱਜ ਤੋਂ ਬਾਅਦ ਕੋਈ ਗੱਲ ਨਹੀਂ ਨਿਕਲ਼ਣੀ ਚਾਹੀਦੀ। ਇਸੇ ਤਰ੍ਹਾਂ ਮਾਨਸਾ, ਫ਼ਿਰੋਜ਼ਪੁਰ, ਪਟਿਆਲਾ ਅਤੇ ਲੁਧਿਆਣਾ ਜ਼ਿਲ੍ਹਿਆਂ ਦੀਆਂ ਹੋਰ ਵੀ ਕੁੜੀਆਂ ਜਿਹੜੀਆਂ ਡੇਰੇ ਬਾਰੇ ਕੁਝ ਵੀ ਦੱਸਣ ਤੋਂ ਡਰ ਰਹੀਆਂ ਹਨ। ਭਾਵੇਂ ਉਹ ਡੇਰਾ ਛੱਡ ਚੁੱਕੀਆਂ ਹਨ, ਪਰ ਉਹ ਆਪਣੀ ਜਾਨ ਨੂੰ ਖ਼ਤਰੇ ਦੇ ਡਰੋਂ ਕੁਝ ਵੀ ਨਹੀਂ ਦੱਸ ਰਹੀਆਂ।

ਇਸੇ ਤਰ੍ਹਾਂ ਸਿਰਸਾ, ਹਿਸਾਰ, ਫ਼ਤਿਆਬਾਦ, ਹਨੂੰਮਾਨਗੜ੍ਹ ਅਤੇ ਮੇਰਠ ਜ਼ਿਲ੍ਹਿਆਂ ਦੀਆਂ ਕੁੜੀਆਂ ਡੇਰੇ ਦੇ ਗੁੰਡਿਆਂ ਕਾਰਨ ਆਪਣੇ ਨਾਲ਼ ਹੋਈਆਂ ਬੀਤੀਆਂ ਕਹਾਣੀਆਂ ਬਾਹਰ ਨਹੀਂ ਕੱਢ ਰਹੀਆਂ। ਜੇ ਮੈਂ ਆਪਣਾ ਨਾਂ ਦੱਸ ਦੇਵਾਂ ਤਾਂ ਮੈਨੂੰ ਅਤੇ ਮੇਰੇ ਪਰਿਵਾਰ ਨੂੰ ਖ਼ਤਮ ਕਰ ਦਿੱਤਾ ਜਾਵੇਗਾ। ਮੈਂ ਆਮ ਲੋਕਾਂ ਨੂੰ ਇਹ ਸਚਾਈ ਦੱਸਣਾ ਚਾਹੁੰਦੀ ਹਾਂ, ਕਿਉਂਕਿ ਮੈਂ ਅਜਿਹੀ ਪਰੇਸ਼ਾਨੀ ਬਰਦਾਸ਼ਤ ਨਹੀਂ ਕਰ ਸਕਦੀ। ਪਰ ਮੈਨੂੰ ਆਪਣੀ ਜਾਨ ਦਾ ਖ਼ਤਰਾ ਹੈ। ਜੇ ਪ੍ਰੈੱਸ ਜਾਂ ਕਿਸੇ ਹੋਰ ਏਜੰਸੀ ਜ਼ਰੀਏ ਜਾਂਚ ਕਰਵਾਈ ਜਾਵੇ ਤਾਂ ਡੇਰੇ ਵਿੱਚ ਰਹਿ ਰਹੀਆਂ 80-90 ਕੁੜੀਆਂ ਸਚਾਈ ਬਿਆਨ ਕਰਨ ਲਈ ਸਾਮ੍ਹਣੇ ਆ ਜਾਣਗੀਆਂ।

ਸਾਡੀ ਮੈਡੀਕਲ ਜਾਂਚ ਵੀ ਹੋ ਸਕਦੀ ਹੈ ਤਾਂ ਕਿ ਪਤਾ ਚੱਲ ਸਕੇ ਕਿ ਅਸੀਂ ਕੁਆਰੀਆਂ ਚੇਲੀਆਂ ਹਾਂ ਜਾਂ ਨਹੀਂ ? ਜੇ ਅਸੀਂ ਕੁਆਰੀਆਂ ਨਹੀਂ ਤਾਂ ਇਸ ਦੀ ਪੜਤਾਲ ਕੀਤੀ ਜਾਵੇ ਕਿ ਕਿਸ ਨੇ ਸਾਡਾ ਕੁਆਰਾਪਣ ਭੰਗ ਕੀਤਾ ਹੈ ? ਇਹ ਗੱਲ ਸਾਮ੍ਹਣੇ ਆਏਗੀ ਕਿ ਮਹਾਰਾਜ ਗੁਰਮੀਤ ਰਾਮ ਰਹੀਮ ਡੇਰਾ ਸੱਚਾ ਸੌਦਾ ਨੇ ਸਾਡੀਆਂ ਜ਼ਿੰਦਗੀਆਂ ਬਰਬਾਦ ਕੀਤੀਆਂ ਹਨ।

-ਇੱਕ ਦੁਖੀ ਅਬਲਾ

(ਹਿੰਦੀ ਵਿੱਚ ਚਿੱਠੀ, ਆਈ.ਬੀ.7 ਨਿਊਜ਼ ਚੈਨਲ।
ਪੰਜਾਬੀ ਅਨੁਵਾਦ ਦੀ ਕਾਪੀ ਧੰਨਵਾਦ ਸਹਿਤ 'ਖ਼ਾਲਸਾਈ ਜਾਹੋ-ਜਲਾਲ')

★★★★★★★

# ਫ਼ੈਸ਼ਨ ਦਾ ਦੌਰ, ਪਰ ਅਸ਼ਲੀਲ ਪਹਿਰਾਵੇ ਤੋਂ ਬਚ ਕੇ



ਮਨੁੱਖ ਫ਼ੈਸ਼ਨ ਕਰਦਾ ਹੈ ਸੋਹਣਾ ਦਿਸਣ ਲਈ, ਪਰ ਕਈ ਵਾਰ ਬੇ-ਢੰਗ ਨਾਲ਼ ਕੀਤਾ ਗਿਆ ਫ਼ੈਸ਼ਨ ਵੀ ਕਈ ਲੋਕਾਂ ਨੂੰ ਖ਼ੂਬਸੂਰਤ ਦੀ ਥਾਂ ਹਾਸੇ ਦਾ ਪਾਤਰ ਬਣਾ ਦਿੰਦਾ ਹੈ। ਸਿਆਣੇ ਲੋਕ ਕਿਹਾ ਕਰਦੇ ਹਨ ਕਿ ਬੰਦੇ ਦੇ ਪਹਿਰਾਵੇ ਤੋਂ ਬੰਦੇ ਬਾਰੇ ਬਹੁਤ ਕੁਝ ਪਤਾ ਲੱਗ ਜਾਂਦਾ ਹੈ। ਸੰਸਾਰ ਵਿੱਚ ਹਜ਼ਾਰਾਂ ਮਨੁੱਖ ਹਨ, ਜੋ ਸੂਰਤ ਕਰ ਕੇ ਤਾਂ ਬਹੁਤੇ ਖ਼ੂਬਸੂਰਤ ਨਹੀਂ ਹਨ, ਪਰ ਉਹਨਾਂ ਦੇ ਖ਼ੂਬਸੂਰਤ ਖ਼ਿਆਲਾਂ ਅਤੇ ਹੁਨਰ ਨੇ ਉਹਨਾਂ ਨੂੰ ਲੱਖਾਂ ਲੋਕਾਂ ਦੀ ਪਸੰਦ ਬਣਾ ਦਿੱਤਾ ਹੈ।

ਆਪਣੀ ਆਪਣੀ ਪਸੰਦ ਹੁੰਦੀ ਏ,  
ਆਪਣਾ ਆਪਣਾ ਸਵਾਲ ਹੁੰਦਾ ਹੈ।  
ਖ਼ੂਬਸੂਰਤ ਕੋਈ ਨਹੀਂ ਹੁੰਦਾ,  
ਖ਼ੂਬਸੂਰਤ ਤਾਂ ਬੱਸ ਖ਼ਿਆਲ ਹੁੰਦਾ ਹੈ।

ਗੁਰੂ ਗ੍ਰੰਥ ਸਾਹਿਬ ਦਾ ਹੁਕਮ ਹੈ:-

ਵਾਹੁ ਵਾਹੁ ਕਰਹਿ ਸੇਈ ਜਨ ਸੋਹਣੇ  
ਤਿਨ੍ ਕਉ ਪਰਜਾ ਪੂਜਣ ਆਈ ॥  
ਅਤੇ  
ਸੇਈ ਸੁੰਦਰ ਸੋਹਣੇ ॥  
ਸਾਧਸੰਗਿ ਜਿਨ ਬੈਹਣੇ ॥

ਜੋ ਮਨੁੱਖ ਰੱਬੀ ਰੰਗ ਵਿੱਚ ਰੰਗਿਆ ਹੈ, ਉਹ ਕਿਸੇ ਦਾ ਮਾੜਾ ਨਹੀਂ ਕਰ ਸਕਦਾ। ਕੋਈ ਪਖੰਡ ਵਜੋਂ ਪਾਠ ਤੇ ਸੰਗਤ ਕਰੀ ਜਾਵੇ, ਉਸ ਦੀ ਗਰੰਟੀ ਨਹੀਂ, ਪਰ ਜੋ ਅਸਲ ਵਿੱਚ 'ਗੁਰਬਾਣੀ' ਵਾਲ਼ਾ ਮਨੁੱਖ ਹੈ, ਉਹ ਤਾਂ ਸਾਰਿਆਂ ਨੂੰ ਹੀ ਸੋਹਣਾ ਲੱਗਦਾ ਹੈ। ਇਸ ਲਈ ਗੁਰੂ ਗ੍ਰੰਥ ਸਾਹਿਬ ਦਾ ਹੁਕਮ ਹੈ:-

ਸਤੁ ਸੰਤੋਖੁ ਦਇਆ ਧਰਮੁ ਸੀਗਾਰੁ ਬਨਾਵਉ ॥

ਇਹ ਮਤਲਬ ਨਾ ਕੱਢ ਲੈਣਾ ਕਿ ਸਿੱਖ ਸਮਾਜਿਕ ਖੇਤਰ ਵਿੱਚ ਵਿਚਰਦਾ ਹੋਇਆ ਸੋਹਣਾ ਹੀ ਨਾ ਬਣੇ। ਇਹ ਗੱਲ ਨਾ ਅਸੀਂ ਕਹਿ ਰਹੇ ਹਾਂ ਅਤੇ ਨਾ ਹੀ ਗੁਰਮਤਿ ਆਖਦੀ ਹੈ। ਸਿੱਖ ਤਾਂ ਦਰਸ਼ਨੀ ਹੋਣਾ ਚਾਹੀਦਾ ਹੈ, ਜਿਸ ਦੀ ਸਾਦਗੀ ਤੇ ਸੁਹੱਪਣ ਵੱਲ ਵੇਖ ਕੇ ਲੋਕ ਕਹਿਣ, 'ਜੇ ਇਹ ਏਨਾ ਸੋਹਣਾ ਹੈ ਤਾਂ ਬਈ ਇਹਨੂੰ ਬਣਾਉਣ ਵਾਲ਼ਾ ਰੱਬ ਕਿੰਨਾ ਸੋਹਣਾ ਹੋਵੇਗਾ'। ਵਧੀਆ ਪਹਿਰਾਵੇ, ਕੱਪੜਿਆਂ ਦੇ ਨਾਲ਼ ਨਾਲ਼ ਸਾਡੀ



ਬੋਲਚਾਲ ਬਾਹਰ ਤੇ ਘਰ ਵਿੱਚ ਵੀ ਵਧੀਆ ਹੋਣੀ ਚਾਹੀਦੀ ਹੈ, ਸਾਡੇ ਕੰਮ, ਸਾਡੀ ਪਛਾਣ ਵੀ ਚੰਗੇ ਮਨੁੱਖ ਵਾਲ਼ੀ ਹੋਵੇ, ਤਾਂ ਹੀ ਖ਼ੂਬਸੂਰਤ ਵਿਖਾਈ ਦੇਵਾਂਗੇ, ਕਿਉਂਕਿ ਇੱਕ ਚੰਗਾ ਮਨੁੱਖ ਹੀ, ਇੱਕ ਚੰਗਾ ਸਿੱਖ ਹੋ ਸਕਦਾ ਹੈ, ਇੱਕ ਚੰਗਾ ਸਿੱਖ ਆਪਣੀਆਂ ਖ਼ੂਬੀਆਂ ਕਰ ਕੇ ਘਰ ਪਰਿਵਾਰ ਦੇ ਨਾਲ਼ ਸੰਸਾਰ ਦੇ ਲੋਕਾਂ ਨੂੰ ਵੀ ਖ਼ੂਬਸੂਰਤ ਲੱਗਦਾ ਹੈ।

ਜੋ ਸਿੱਖ ਮੁੰਡੇ ਬਚਪਨ ਵਿੱਚ ਦਸਤਾਰ ਬੰਨ੍ਹਣੀ ਨਹੀਂ ਸਿੱਖਦੇ, ਗੁਰਬਾਣੀ ਤੇ ਸਿੱਖ ਇਤਿਹਾਸ ਨੂੰ ਜੀਵਨ ਦਾ ਹਿੱਸਾ ਨਹੀਂ ਬਣਾਉਂਦੇ, ਉਹਨਾਂ ਦੇ ਚਿਹਰੇ ਅਤੇ ਜੀਵਨ ਵਿੱਚ ਖ਼ਾਲਸਾਈ ਜਾਹੋ ਜਲਾਲ ਨਹੀਂ ਹੁੰਦਾ। ਫਿਰ ਅਜਿਹੇ ਮੁੰਡੇ ਵੱਡੇ ਹੋ ਕੇ ਮਜਬੂਰੀ ਵੱਸ ਢਿੱਲੀਆਂ ਜਿਹੀਆਂ ਪੱਗਾਂ ਬੰਨ੍ਹਦੇ ਹਨ, ਉੱਤੋਂ ਬੇਢੰਗੇ ਕੱਪੜੇ ਪਾ ਲੈਂਦੇ ਹਨ, ਜਿਸ ਨਾਲ਼ ਉਹ ਜੋਕਰ ਜਿਹੇ ਲੱਗਦੇ ਹਨ ਅਤੇ ਸਿੱਖ ਵਿਰੋਧੀ ਤਾਕਤਾਂ ਨੂੰ ਸਿੱਖਾਂ ਅਤੇ ਮੁਟਿਆਰਾਂ ਉੱਤੇ ਕੁਮੈਂਟ ਕਰਨ ਦਾ ਮੌਕਾ ਮਿਲ਼ ਜਾਂਦਾ ਹੈ।

ਗੁਰਮਤਿ ਵਿੱਚ ਹਿੰਦੂ ਮਤ ਵਾਲ਼ੇ ਕੁਝ ਫ਼ੈਸ਼ਨ, ਛੇਦਕ ਗਹਿਣੇ ਅਤੇ ਅਸ਼ਲੀਲ ਡ੍ਰੈਸ ਪਾਉਣ ਦੀ ਮਨਾਹੀ ਕੀਤੀ ਗਈ ਹੈ। ਇਹ ਕੋਈ ਪਾਬੰਦੀ ਨਹੀਂ ਹੈ, ਬਲਕਿ ਔਰਤ ਨੂੰ ਮਰਦ ਪ੍ਰਧਾਨ ਹਿੰਦੂ ਸਮਾਜ ਅਤੇ ਮੁਗ਼ਲ ਹਾਕਮਾਂ ਵੱਲੋਂ ਦਿੱਤੀਆਂ ਗਈਆਂ ਗ਼ੁਲਾਮੀ ਦੀਆਂ ਨਿਸ਼ਾਨੀਆਂ ਤੋਂ ਮੁਕਤ ਕਰਵਾਉਣ ਦਾ ਯਤਨ ਹੈ, ਕਿਉਂਕਿ ਔਰਤ ਦੇ ਕੰਨਾਂ-ਨੱਕਾਂ ਵਿੱਚ ਪਾਈਆਂ ਗਈਆਂ ਨੱਥਾਂ ਤੇ ਵਾਲ਼ੀਆਂ, ਡੰਗਰਾਂ ਦੇ ਨੱਕਾਂ ਵਿੱਚ ਪਾਈ ਗਈ ਨਕੇਲ ਦੀਆਂ ਲਖਾਇਕ ਹਨ। ਪੈਰਾਂ 'ਚ ਪਾਈਆਂ ਗਈਆਂ ਝਾਂਜਰਾਂ, ਡੰਗਰਾਂ ਨੂੰ ਪਾਏ ਗਏ ਘੁੰਗਰੂਆਂ ਵਾਂਗ ਹਨ। ਇਹ ਮਨੂੰਵਾਦ ਤੇ ਮੁਗ਼ਲ ਹਾਕਮਾਂ ਨੇ ਭਾਰਤੀ ਔਰਤਾਂ ਨੂੰ ਗ਼ੁਲਾਮੀ ਦੇ ਚਿੰਨ੍ਹ ਪਹਿਨਾਏ ਸਨ। ਹੁਣ ਕੁਝ ਸਿੱਖ ਬੀਬੀਆਂ ਵੀ ਹਿੰਦੂ ਔਰਤਾਂ ਵੱਲ ਵੇਖ-ਵੇਖ ਕੇ ਸਿਰ ਦੇ ਵਾਲ਼ਾਂ ਵਿੱਚ ਸੰਧੂਰ, ਲਿਪਸਟਿਕ ਲਾਉਂਦੀਆਂ ਹਨ। ਵਿਆਹਾਂ ਵਿੱਚ ਜੈ ਮਾਲਾ ਕਰਦੀਆਂ ਹਨ, ਜੋ ਹਿੰਦੂ ਕਰਮ-ਕਾਂਡ ਹੈ। ਸਿੱਖ ਮੁਟਿਆਰਾਂ ਨੂੰ ਅਜਿਹਾ ਨਹੀਂ ਕਰਨਾ ਚਾਹੀਦਾ। ਇਵ ਕਰਨ ਨਾਲ਼ ਸਿੱਖੀ ਦਾ ਨਿਵੇਕਲਾਪਣ ਖ਼ਤਮ ਅਤੇ ਕੇਸਾਂ ਦੀ ਬੇਅਦਬੀ ਹੁੰਦੀ ਹੈ। ਪਹਿਰਾਵੇ ਦੇ ਮਾਮਲੇ ਵਿੱਚ ਗੁਰੂ ਗ੍ਰੰਥ ਸਾਹਿਬ ਦਾ ਹੁਕਮ ਹੈ:-

ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥  
ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥

ਅਰਥ- 'ਉਹ ਕੱਪੜੇ ਨਹੀਂ ਪਾਉਣੇ, ਜਿਸ ਨਾਲ਼ ਘੁਟਣ ਮਹਿਸੂਸ ਹੋਵੇ, ਸ਼ਰਮ ਆਵੇ, ਜਿਸ ਨੂੰ ਵੇਖ ਕੇ ਪਾਉਣ ਜਾਂ ਵੇਖਣ ਵਾਲ਼ੇ ਦੇ ਮਨ ਵਿੱਚ ਬੁਰੇ-ਵਿਕਾਰੀ ਖ਼ਿਆਲ ਪੈਦਾ ਹੋਣ'। ਗੱਲ ਬਾਹਰਲੇ ਦੇਸ਼ਾਂ ਦੀ ਕਰੀਏ ਤਾਂ ਓਥੋਂ ਦੇ ਲੋਕਾਂ ਦੀ ਮਾਨਸਿਕਤਾ ਭਾਰਤੀ ਲੋਕਾਂ ਵਰਗੀ ਹਵਸ਼ੀ ਨਹੀਂ, ਉਹ ਕਿਸੇ ਕੁੜੀ ਦੇ ਤੰਗ ਜਾਂ ਅੱਧ ਨੰਗ ਪਾਏ ਕੱਪੜਿਆਂ ਨੂੰ ਵੇਖ ਕੇ ਪਾਗਲ ਜਾਂ ਜਾਨਵਰ ਨਹੀਂ ਬਣ ਜਾਂਦੇ। ਓਥੇ ਦਾ ਮਾਹੌਲ ਅਜ਼ਾਦਾਨਾ ਤੇ ਹਰ ਪੱਖੋਂ ਮਿਲ਼ੇ ਅਧਿਕਾਰਾਂ ਵਾਲ਼ਾ ਹੈ। ਉਹਨਾਂ ਨਾਲ਼ ਰੀਸ ਜਾਂ ਮੁਕਾਬਲਾ ਕਰਨ ਲਈ ਸਿਰਫ਼ ਕੱਪੜੇ ਹੀ ਨਹੀਂ, ਬਲਕਿ ਮਾਨਸਿਕ ਬਿਰਤੀ ਨੂੰ ਵੀ ਬਦਲਣਾ ਪਵੇਗਾ। ਜੇ ਗੱਲ ਭਾਰਤੀ ਜਾਂ ਪੰਜਾਬੀ ਸਮਾਜ ਦੀ ਕਰੀਏ ਤਾਂ ਅਸੀਂ ਕਈ ਵਾਰ ਨੋਟ ਕੀਤਾ ਹੈ। ਵਿਆਹਾਂ ਅਤੇ ਹੋਰ ਮੌਕਿਆਂ ਤੇ ਵੇਖ ਲੈਣਾ, ਜੋ ਕੁੜੀਆਂ ਸੋਹਣੇ, ਪਰ ਸਾਦਗੀ ਵਾਲ਼ੇ ਕੱਪੜਿਆਂ ਵਿੱਚ ਹੁੰਦੀਆਂ ਹਨ, ਉਹਨਾਂ ਬਾਰੇ ਆਮ ਮੁੰਡੇ ਜੇ ਕੋਈ ਟਿਪਣੀ ਕਰਨ ਵੀ, ਤਾਂ ਇਹ ਕਹਿੰਦਿਆਂ ਸੁਣਿਆ ਹੈ, 'ਕਿੱਡੀ ਸੋਹਣੀ ਲੱਗਦੀ ਏ ਇਹ ਕੁੜੀ' ਵਿਆਹ ਦੀ ਗੱਲ ਚਲਾਈਏ, ਸੱਚੀ-ਮੁੱਚੀ ਕੁੜੀ ਵਿਆਹ ਦੇ ਕਾਬਲ ਹੈ ਆਦਿ-ਆਦਿ...। ਪਰ ਜਿਸ ਨੇ ਅੱਧ ਨੰਗੇ ਸਰੀਰ ਵਾਲ਼ੇ, ਪਤਲੇ ਜਿਹੇ ਕੱਪੜੇ ਪਾਏ ਹੋਣ, ਉਹਨਾਂ ਬਾਰੇ:- 'ਕੀ ਚੀਜ਼ ਹੈ ਬਈ ਇਹ ? ਕੀ ਬਲਾ ਏ ? ਓਧਰ ਵੇਖ ਕੀ ਐਟਮ ਏ .. ? ਆਦਿ ਘਟੀਆ ਸ਼ਬਦਾਵਲੀ ਵਰਤੀ ਜਾਂਦੀ ਹੈ। ਇਸੇ ਨੂੰ ਕਹੀਦਾ ਹੈ:-

ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥

★★★★★★★

# ਹਮਲੇ ਦੇ ਪ੍ਰਤੱਖ ਨਿਸ਼ਾਨ ਸੈਕਸ ਸਕੈਂਡਲ ਅਤੇ ਅਸ਼ਲੀਲ ਵੀਡੀਓ

ਦੁਨੀਆ ਭਰ ਤੋਂ ਇਸ ਵੇਲੇ ਸਕੈਂਡਲਾਂ ਦੀਆਂ ਖ਼ਬਰਾਂ ਦਾ ਛਪਣਾ ਆਮ ਜਿਹੀ ਗੱਲ ਹੈ। ਹੱਥ 'ਚ ਸ਼ਮਸ਼ੀਰ ਫੜ ਕੇ ਬਿਗ਼ਾਨੀਆਂ ਧੀਆਂ ਦੀ ਆਬਰੂ ਬਚਾਉਣ ਵਾਲ਼ੇ ਖ਼ਾਲਸੇ ਸਾਮ੍ਹਣੇ ਵੀ ਹੁਣ ਇੱਕ ਨਵੀਂ ਕਿਸਮ ਦੀ ਜੰਗ ਹੈ। ਇਸ ਹਮਲੇ ਦਾ ਮੁਕਾਬਲਾ ਕਰਨ ਲਈ ਖ਼ਾਲਸੇ ਨੂੰ ਸ਼ਮਸ਼ੀਰ ਦੀ ਥਾਂ ਸ਼ਬਦ, ਗਿਆਨ ਖੜਗ ਨਾਲ਼ ਲੈਸ ਹੋਣਾ ਪਵੇਗਾ।



ਸਾਥੀਓ ! ਜੋ ਸੜ ਚੁੱਕਿਆ ਹੈ, ਉਸ ਲਈ ਝੂਰਨ ਦਾ ਕੋਈ ਫ਼ਾਇਦਾ ਨਹੀਂ, ਜੋ ਬਚਿਆ ਹੋਇਆ ਹੈ ਅਤੇ ਜਿਸ ਤੇ ਸੜਨ ਦਾ ਖ਼ਤਰਾ ਬਰਕਰਾਰ ਹੈ, ਉਸ ਨੂੰ ਬਚਾਉਣ ਦਾ ਯਤਨ ਕਰਨਾ ਚਾਹੀਦਾ ਹੈ। ਪਰ ਸਾਡੇ ਨੌਜਵਾਨ ਪੜ੍ਹੇ-ਲਿਖੇ ਲੋਕਾਂ ਦੇ ਅਨਪੜ੍ਹਾਂ ਜਿਹੇ ਰਵੱਈਏ ਤੋਂ ਨਿਰਾਸ਼ ਹੋ ਕੇ ਪਿਛਾਂਹ ਮੁੜ ਰਹੇ ਹਨ। ਸਾਥੀਓ ! ਨਿਰਾਸ਼ ਹੋਣ ਦੀ ਲੋੜ ਨਹੀਂ, ਕੌਮੀ ਖੇਤਰ ਵਿੱਚ ਹਰ ਇੱਕ ਕੌਮ ਦਰਦੀ ਨੂੰ ਅਜਿਹੀਆਂ ਮੁਸ਼ਕਲਾਂ ਨਾਲ ਦੋ-ਚਾਰ ਹੋਣਾ ਹੀ ਪੈਂਦਾ ਹੈ। ਅਸੀਂ ਸੌ ਤੋਂ ਵੱਧ ਪਰਿਵਾਰਾਂ ਦੀ ਨਿਸ਼ਾਨਦੇਹੀ ਕਰ ਕੇ ਇਸ ਮਨੋਵਿਗਿਆਨਕ ਹਮਲੇ ਨੂੰ ਨੇੜਿਓਂ ਵੇਖਣ ਤੋਂ ਬਾਅਦ ਇਸ ਦੇ ਇਲਾਜ ਲਈ ਯਤਨ ਅਰੰਭੇ ਕੀਤੇ ਸਨ। ਇਸ ਦੌਰਾਨ ਸਾਡੇ ਹੱਥ ਜੋ ਰਿਕਾਰਡ ਲੱਗੇ, ਉਹ ਹੈਰਾਨੀਜਨਕ ਸਨ, ਜਿਸ ਵਿੱਚ ਘਰੇਲੂ, ਪਰਿਵਾਰ ਅਤੇ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਵਿੱਚ ਪੜ੍ਹਦੀਆਂ ਬੱਚੀਆਂ, ਮੁਟਿਆਰਾਂ, ਔਰਤਾਂ ਦੀਆਂ ਸ਼ਰਮਿੰਦਿਆਂ ਕਰਨ ਵਾਲ਼ੀਆਂ 'ਦਾਸਤਾਨਿ-ਬੇ-ਸ਼ਰਮ' ਸ਼ਾਮਲ ਹੈ। ਕੁਝ ਇੱਕ ਦੀ ਨਿਸ਼ਾਨਦੇਹੀ ਕਰਨ ਤੇ ਪਤਾ ਲੱਗਾ ਕਿ ਉਹਨਾਂ ਨੇ ਖ਼ੁਦਕੁਸ਼ੀ ਕਰ ਲਈ ਹੈ, ਕਿਉਂਕਿ ਉਹਨਾਂ ਦੇ ਅਸ਼ਲੀਲ ਵੀਡੀਓ ਕਲਿੱਪ ਉਹਨਾਂ ਦੇ ਪਰਿਵਾਰਾਂ ਤਕ ਪੁੱਜ ਚੁੱਕੇ ਸਨ, ਪਿਆਰ ਦੇ ਨਾਂ ਤੇ ਧੋਖਾ ਹੋ ਚੁੱਕਿਆ ਸੀ।

ਇੱਕ ਹੋਰ ਸੋਚਣ ਵਾਲ਼ੀ ਗੱਲ ਕਿ ਸਮਾਜ ਵਿੱਚ ਅੱਜ 12-14 ਸਾਲ ਦੀਆਂ ਬੱਚੀਆਂ ਬੜੀ ਬੇਸ਼ਰਮੀ ਨਾਲ਼ ਬਿਨਾਂ ਕਿਸੇ ਸੰਕੋਚ ਤੋਂ ਅਦਾਵਾਂ ਖਿਲਾਰਦੇ ਹੋਏ ਆਪਣੇ ਅਸ਼ਲੀਲ ਵੀਡੀਓ ਕਲਿੱਪ ਬਣਵਾ ਰਹੀਆਂ ਹਨ, ਭਾਵੇਂ ਕਿ ਕਈਆਂ ਨਾਲ਼ ਧੋਖਾ ਤੇ ਬਲੈਕਮੇਲਿੰਗ ਵੀ ਹੋ ਰਹੀ ਹੈ, ਪਰ ਬਹੁਤੀ ਗਿਣਤੀ ਮਰਜ਼ੀ ਦੇ ਮਾਲਕਾਂ ਦੀ ਹੈ। ਸ਼ਾਇਦ ਇਹਨਾਂ ਕੁੜੀਆਂ ਤੇ ਫ਼ਿਲਮੀ ਗਲੈਮਰਾਂ ਦੀ ਕਾਪੀ ਕਰਨ ਦਾ ਜਨੂੰਨ ਸਵਾਰ ਹੈ। ਜਿਵੇਂ ਮਿਸ ਜੰਮੂ ਅਨਾਰਾ ਗੁਪਤਾ ਤੇ ਸਵਾਰ ਹੋਇਆ ਸੀ, ਜਿਸ ਦੇ ਸੈਕਸ ਸਕੈਂਡਲ ਕਾਂਡ ਤੋਂ ਬਾਅਦ ਉਸ ਨੂੰ ਹਿੰਦੀ ਫ਼ਿਲਮ 'ਚ ਹੀਰੋਇਨ ਲਿਆ ਗਿਆ ਸੀ। ਸ਼ਾਇਰ ਨੇ ਖ਼ੂਬ ਲਿਖਿਆ ਹੈ:-

ਹਮ ਤੋ ਨੰਗ ਸ਼ੋਰੀ ਹੈਂ, ਹਮੇਂ ਕੱਪੜੋਂ ਸੇ ਕਿਆ ਕਾਮ,
ਬਦਨਾਮ ਅਗਰ ਹੋਂਗੇ, ਤੋ ਕਿਆ, ਨਾਮ ਤੋ ਹੋਗਾ।

ਇਸ ਬਾਰੇ ਸੰਤ ਸਿੰਘ 'ਮਸਕੀਨ' ਦਾ ਕਹਿਣਾ ਹੈ:- "ਇੱਕ ਮਨੁੱਖ ਜਦੋਂ ਫ਼ਿਲਮੀ ਐਕਟਰਾਂ ਤੇ ਆਪਣਾ ਦਿਮਾਗ ਖ਼ਰਚ ਕਰਕੇ ਉਹਨਾਂ ਦੀ ਜੀਵਨ ਝਾਕੀ ਪੇਸ਼ ਕਰਦਾ ਹੈ, ਤਾਂ ਇਸ ਨਾਲ਼ ਉਹ ਕੋਈ ਸਮਾਜ



ਦੀ ਸੇਵਾ ਨਹੀਂ ਕਰ ਰਿਹਾ ਹੁੰਦਾ, ਸਗੋਂ ਇਸ ਨਾਲ਼ ਸਮਾਜ ਦਾ ਜ਼ਿਹਨ ਗੰਦਾ ਕਰ ਰਿਹਾ ਹੁੰਦਾ ਹੈ। ਇਹ ਸਮਾਜ ਦੀ ਅਧੋਗਤੀ ਦੀਆਂ ਨਿਸ਼ਾਨੀਆਂ ਹਨ"। ਸਾਡੇ ਨੋਟਿਸ ਵਿੱਚ ਆਇਆ ਹੈ ਕਿ ਸਿੱਖ ਮੁਟਿਆਰਾਂ ਤੇ ਕੌਮ ਨੂੰ ਬਦਨਾਮ ਕਰਨ ਲਈ ਬਹੁਤ ਸਾਰੇ ਅਸ਼ਲੀਲ ਵੀਡੀਓ ਦੇ ਨਾਮ ਜਾਣ-ਬੁੱਝ ਕੇ 'ਕੌਰ' ਨਾਂਵਾਂ ਵਾਲ਼ੇ ਰੱਖੇ ਜਾ ਰਹੇ ਹਨ। ਇਹਨਾਂ ਨਾਂਵਾਂ ਹੇਠ ਬਹੁਤ ਸਾਰੇ ਅਸ਼ਲੀਲ ਵੀਡੀਓ ਕਲਿੱਪ ਦੁਨੀਆ ਭਰ ਵਿੱਚ ਵੇਚੇ ਤੇ ਵੇਖੇ ਜਾ ਰਹੇ ਹਨ। ਉਹਨਾਂ ਵਿੱਚ ਕਈ ਨਾਂ ਜਾਣ-ਬੁੱਝ ਕੇ ਦੇਸ਼ ਪੰਜਾਬ ਦੇ ਪਵਿੱਤਰ ਸ਼ਹਿਰਾਂ ਦੇ ਨਾਂਵਾਂ ਤੇ ਵੀ ਰੱਖੇ ਗਏ ਹਨ। ਜੋ ਧਰਤੀ ਗੁਰੂਆਂ ਅਤੇ ਸ਼ਹੀਦਾਂ ਦੇ ਨਾਂਵਾਂ ਨਾਲ਼ ਜਾਣੀ ਜਾਂਦੀ ਹੈ, ਉਸ ਦਾ ਨਾਂ ਬਦਨੁਮਾ ਨਾਂਵਾਂ ਨਾਲ਼ ਜੋੜਿਆ ਜਾ ਰਿਹਾ ਹੈ। ਇਹਨਾਂ ਕੇਸਾਂ ਦੇ ਮੁਕਾਬਲੇ ਹਿੰਦੂ ਮਤ ਦੇ ਪੁਜਾਰੀਆਂ, ਸਾਧਾਂ ਦੇ ਸੈਕਸ ਸਕੈਂਡਲਾਂ, ਸੀਡੀਆਂ ਤੇ ਕਾਂਡਾਂ ਦੀ ਗਿਣਤੀ ਬਹੁਤ ਲੰਮੀ ਹੈ। ਕਹਾਵਤ ਹੈ:-

ਜੋ ਦੂਜੇ ਲਈ ਖੱਡ ਪੁੱਟਦਾ ਹੈ, ਉਸ 'ਚ ਆਪ ਡਿੱਗਦਾ ਹੈ।

ਮਿਸ ਅਨਾਰਾ ਗੁਪਤਾ ਸਕੈਂਡਲ ਵਿੱਚ ਕਈ ਉੱਚ ਅਧਿਕਾਰੀਆਂ ਅਤੇ ਮੰਤਰੀਆਂ ਦੇ ਨਾਂ ਚਰਚਾ ਦਾ ਵਿਸ਼ਾ ਬਣੇ ਸਨ। ਕਸ਼ਮੀਰ ਵਿੱਚ ਪਿਛਲੇ ਦਿਨੀਂ ਮੁਸਲਿਮ ਕੁੜੀਆਂ ਦੇ ਹੋਏ ਸੈਕਸ ਸਕੈਂਡਲ ਕੇਸਾਂ ਵਿੱਚ ਵੀ ਜੰਮੂ ਕਸ਼ਮੀਰ ਦੇ ਕਈ ਸੀਨੀਅਰ ਆਗੂਆਂ (ਮੰਤਰੀਆਂ) ਤੇ ਕੇਸ ਦਰਜ ਹੋਏ ਸਨ। ਮੁਸਲਿਮ ਜਥੇਬੰਦੀਆਂ ਨੇ ਵੀ ਇਸ ਨੂੰ ਮੁਸਲਮਾਨਾਂ ਤੇ ਮਨੋਵਿਗਿਆਨਕ ਹਮਲੇ ਦਾ ਨਾਂ ਦਿੱਤਾ ਸੀ ਅਤੇ ਕੁਝ ਕੇਸ ਸਾਮ੍ਹਣੇ ਆਉਣ ਤੇ ਪੂਰੇ ਕਸ਼ਮੀਰ ਵਿੱਚ ਹਾਹਾਕਾਰ ਮਚਾ ਦਿੱਤੀ ਗਈ ਸੀ। ਜਿਨ੍ਹਾਂ ਲੋਕਾਂ ਦੇ ਨਾਂ ਇਹਨਾਂ ਕੇਸਾਂ ਵਿੱਚ ਸ਼ਾਮਲ ਸਨ, ਜਾਂ ਜੋ ਇਹਨਾਂ ਕੇਸਾਂ ਵਿੱਚ ਦੋਸ਼ੀ ਸਨ, ਮੁਸਲਿਮ ਅਵਾਮ ਵੱਲੋਂ ਉਹਨਾਂ ਦੇ ਘਰ-ਜਾਇਦਾਦ ਸਾੜ ਦਿੱਤੀ ਗਈ ਅਤੇ ਉਹਨਾਂ ਲੋਕਾਂ ਨੂੰ ਕਸ਼ਮੀਰ ਛੱਡਣ ਲਈ ਮਜਬੂਰ ਹੋਣਾ ਪਿਆ। ਇਹਨਾਂ ਕੇਸਾਂ ਦੀ ਪੈਰਵੀ ਵੀ ਕਸ਼ਮੀਰ ਤੋਂ ਬਦਲ ਕੇ ਚੰਡੀਗੜ ਕੋਰਟ 'ਚ ਕਰ ਦਿੱਤੀ ਗਈ ਹੈ। ਲੇਖਕ ਨੇ ਵੀ ਇਸ ਬਾਰੇ ਮੁਸਲਮਾਨਾਂ ਦੇ ਹੱਕ ਵਿੱਚ ਕਈ ਲੇਖ ਲਿਖੇ ਸਨ, ਪਰ ਸਿੱਖਾਂ ਤੇ ਹੋ ਰਹੇ ਹਮਲਿਆਂ ਵਿਰੁੱਧ ਕੋਈ ਹਿੰਦੂ-ਮੁਸਲਿਮ ਆਗੂ ਜਾਂ ਜਥੇਬੰਦੀ ਨਹੀਂ ਬੋਲਦੀ, ਇਸ ਲਈ ਇਹ ਫ਼ਰਜ਼ ਸਿੱਖਾਂ ਨੂੰ ਆਪ ਹੀ ਨਿਭਾਉਣ ਦਾ ਯਤਨ ਕਰਨਾ ਚਾਹੀਦਾ ਹੈ। ਸਿੱਖ ਵਿਰੋਧੀ ਤਾਕਤਾਂ ਨੇ 1978 ਤੇ 1984 ਵੇਲ਼ੇ ਇਹ ਨਾਹਰੇ ਲਾਏ ਸਨ:-

'ਐਸਾ ਸਬਕ ਸਿਖਾਏਗੇਂ-ਯਾਦ ਕਰੇਗਾ ਖ਼ਾਲਸਾ' ਇਹਨਾਂ ਨਾਹਰਿਆਂ ਨੂੰ ਅਮਲ ਵਿੱਚ ਲਿਆਂਦਾ ਜਾ ਰਿਹਾ ਹੈ, ਫ਼ਰਕ ਬੱਸ ਏਨਾ ਹੈ ਕਿ ਸਿੱਖਾਂ ਨੂੰ ਸਬਕ ਸਿਖਾਉਣ ਦੇ ਢੰਗ ਬਦਲ ਗਏ ਹਨ। ਭਾਈ ਗਜਿੰਦਰ ਸਿੰਘ ਠੀਕ ਹੀ ਲਿਖਦੇ ਹਨ: 'ਵਕਤ ਬਦਲ ਗਏ ਨੇ, ਢੰਗ ਬਦਲ ਗਏ ਨੇ, ਨਾਦਰਾਂ ਦੇ ਚਿਹਰੇ ਮੋਹਰੇ, ਰੰਗ ਬਦਲ ਗਏ ਨੇ'।

ਇੱਥੇ ਮਨੁੱਖੀ ਅਧਿਕਾਰਾਂ ਲਈ ਸਰਗ਼ਰਮ ਸ੍ਰ. ਇੰਦਰਜੀਤ ਸਿੰਘ ਜੇਜੀ ਵੱਲੋਂ ਲਿਖੀ ਰਿਪੋਰਟ 'ਚੋਂ ਚੰਦ ਸਤਰਾਂ ਦਾ ਹਵਾਲਾ ਦੇ ਰਿਹਾ ਹਾਂ:-

"ਓਪਰੇਸ਼ਨ ਰਖਸ਼ਕ ਸਮੇਂ ਇੱਕ ਬਹੁਤ ਨੀਚ ਫ਼ੌਜੀ ਕਮਾਂਡਰ ਬ੍ਰਿਗੇਡੀਅਰ ਸਿਨਹਾ ਨੇ ਕਈ ਪਿੰਡਾਂ ਦੀਆਂ ਪੰਚਾਇਤਾਂ ਨੂੰ ਸੱਦਿਆ ਅਤੇ ਧਮਕੀ ਦਿੱਤੀ ਕਿ ਉਸ ਦੇ ਸਿਪਾਹੀਆਂ ਦੁਆਰਾ ਪਿੰਡਾਂ ਦੀਆਂ ਔਰਤਾਂ ਨਾਲ਼ ਬਲਾਤਕਾਰ ਕਰ ਕੇ ਇੱਕ ਐਸੀ ਨਸਲ ਪੈਦਾ ਕੀਤੀ ਜਾਵੇਗੀ, ਜੋ ਕਿ ਭਾਰਤ ਪ੍ਰਤੀ ਵਫ਼ਾਦਾਰ ਹੋਵੇਗੀ। ਇਸੇ ਤਰ੍ਹਾਂ ਫਗਵਾੜਾ ਵਿਖੇ ਗੁਰੂ ਨਾਨਕ ਭਾਈ ਲਾਲੋ ਰਾਮਗੜ੍ਹੀਆ ਕਾਲਜ ਦੀਆਂ ਵਿਦਿਆਰਥਣਾਂ ਨੂੰ ਮਹਿਲਾ ਪੁਲੀਸ ਦੇ ਗਰੁੱਪ ਨੇ ਭਾਸ਼ਣ ਦਿੱਤਾ, ਜਿਸ ਵਿੱਚ ਉਹਨਾਂ ਨੇ ਲੜਕੀਆਂ ਨੂੰ ਧਮਕੀ ਦਿੱਤੀ, "ਤੁਸੀਂ ਸਾਰੀਆਂ ਕੁਆਰੀਆਂ ਹੋ, ਅਸੀਂ ਤੁਹਾਨੂੰ ਇਸ ਤਰ੍ਹਾਂ ਦਾ ਸਬਕ ਸਿਖਾਵਾਂਗੀਆਂ ਕਿ ਤੁਸੀਂ ਕਿਸੇ ਨੂੰ ਆਪਣਾ ਮੂੰਹ ਵੀ ਨਹੀਂ ਵਿਖਾ ਸਕੋਗੀਆਂ (ਜਲੂਸ ਕੱਢ ਕੇ ਰੱਖ ਦਿਆਂਗੇ)"। ਇਹਨਾਂ ਸਿਪਾਹੀਆਂ ਨੂੰ ਪ੍ਰਿੰਸੀਪਲ ਵਿਰੁੱਧ ਇੱਕ ਬਹੁਤ ਹੀ ਛੋਟੇ ਜਿਹੇ ਅੰਦੋਲਨ ਦੌਰਾਨ ਨਿਗਰਾਨੀ ਰੱਖਣ ਲਈ ਓਥੇ ਬੁਲਾਇਆ ਗਿਆ ਸੀ। 1984 ਨਵੰਬਰ ਸਿੱਖ ਨਸਲਕੁਸ਼ੀ ਅਭਿਆਨ ਦਾ ਵੀ ਇਹੀ ਮਕਸਦ ਸੀ।

"ਸਾਥੀਓ ! ਇਹ ਸਿੱਖ ਵਿਰੋਧੀ ਤਾਕਤਾਂ ਦਾ ਨਸ਼ਿਆਂ (ਡਰੱਗਸ) ਦੇ ਹਮਲੇ ਤੋਂ ਬਾਅਦ, ਦੇਸ਼ ਪੰਜਾਬ ਨੂੰ ਜਿਸਮ ਫ਼ਰੋਸ਼ੀ ਦਾ ਅੱਡਾ ਸਿੱਧ ਕਰਨ ਲਈ ਮਨੋਵਿਗਿਆਨਕ ਢੰਗ ਹੈ। ਇਹ ਕੌਮਾਂ ਨੂੰ ਬਦਨਾਮ ਤੇ ਖ਼ਤਮ ਕਰਨ ਲਈ ਵੀ ਵਰਤਿਆ ਜਾਂਦਾ ਹੈ। ਅੱਜ ਕੱਲ੍ਹ ਛੋਟੇ ਦੇਸ਼ਾਂ/ਕੌਮਾਂ ਅਤੇ ਕਈ ਲਹਿਰਾਂ ਨੂੰ ਇਸੇ ਨੀਤੀ ਭਾਵ ਮਨੋਵਿਗਿਆਨਕ ਢੰਗ ਨਾਲ਼ ਖ਼ਤਮ ਕੀਤਾ ਜਾ ਰਿਹਾ ਹੈ।

★★★★★★★

# ਹਿੰਦੂ, ਮੁਸਲਿਮ, ਇਸਾਈ ਜਥੇਬੰਦੀਆਂ ਦਾ ਮਨੋਵਿਗਿਆਨਕ ਹਮਲਾ

ਮਨੁੱਖੀ ਇਤਿਹਾਸ ਪੜ੍ਹਿਆਂ ਪਤਾ ਲੱਗਦਾ ਹੈ ਕਿ ਦੁਨੀਆ ਦੀਆਂ ਬਹੁਗਿਣਤੀ ਕੌਮਾਂ ਦੀ ਗਿਣਤੀ ਤਲਵਾਰ ਦੇ ਬਲਬੂਤੇ ਲੋਕਾਂ ਨੂੰ ਮਜਬੂਰ ਕਰ ਕੇ ਅਤੇ ਮੌਤ ਦਾ ਡਰ ਦੇ ਕੇ ਵਧਾਈ ਗਈ ਹੈ। ਭਾਰਤ 'ਚ ਹਿੰਦੂਆਂ ਦੀ ਗਿਣਤੀ ਵਿਚ ਹਿੰਦੂ ਰਾਜਿਆਂ/ਸ਼ੰਕਰਚਾਰਿਆਂ ਵੱਲੋਂ ਦਲਿਤਾਂ, ਨਾਗਿਆਂ, ਦਰਾਵੜਾਂ ਅਤੇ ਬੋਧੀਆਂ ਦੇ ਨਸਲਘਾਤ ਤੋਂ ਬਾਅਦ ਵਾਧਾ ਹੋਇਆ। ਮੁਸਲਮਾਨਾਂ ਦੀ ਗਿਣਤੀ ਵਿੱਚ ਮੁਸਲਿਮ ਹਾਕਮਾਂ ਵੱਲੋਂ ਹਿੰਦੂਆਂ ਦੇ ਨਸਲਘਾਤ ਤੋਂ ਬਾਅਦ ਵਾਧਾ ਹੋਇਆ ਅਤੇ ਇਸਾਈਆਂ ਦਾ ਭਾਰਤ ਵਿੱਚ ਬ੍ਰਿਟਿਸ਼ ਹਕੂਮਤ ਤੋਂ ਬਾਅਦ ਵਾਧਾ ਹੋਇਆ। ਇਸਾਈ ਮਿਸ਼ਨਰੀਆਂ ਨੇ ਤਾਕਤ ਦੀ ਥਾਂ ਤਕਨੀਕ ਨੂੰ ਵਰਤਿਆ ਹੈ। ਗ਼ਰੀਬੀ, ਅਨਪੜ੍ਹਤਾ ਵਿਚ ਜੀਅ ਰਹੇ ਲੋਕਾਂ ਨੇ ਬ੍ਰਾਹਮਣਵਾਦੀ ਊਚ-ਨੀਚ ਦੀ ਵੰਡ ਅਤੇ ਮਨੁੱਖਤਾ ਵਿਰੋਧੀ ਸਿਸਟਮ ਤੋਂ ਪ੍ਰੇਸ਼ਾਨ ਹੋ ਕੇ ਇਸਾਈ ਮਤ ਵੱਲ ਰੁਖ਼ ਕੀਤਾ ਹੈ। ਹੁਣ ਇਸਾਈ ਮਿਸ਼ਨਰੀ ਵੀ ਮਨੋਵਿਗਿਆਨਕ ਢੰਗ ਸਹਿਯੋਗ ਨੀਤੀ ਵਰਤ ਕੇ ਆਪਣੇ ਮਤ ਦੀ ਗਿਣਤੀ ਵਧਾ ਰਹੇ ਹਨ।



ਪੰਜਾਬ, ਅਸਾਮ, ਕਲਕੱਤਾ, ਕੇਰਲਾ ਆਦਿ ਸਟੇਟਾਂ ਵਿੱਚ ਇਹ ਗਿਣਤੀ ਅਜ ਵੀ ਲਗਾਤਾਰ ਵਧ ਰਹੀ ਹੈ। ਭਾਰਤ ਵਿਚਲੀਆਂ ਚਾਰ ਕੌਮਾਂ ਵਿਚੋਂ ਚੌਥਾ ਮਤ ਇਸਾਈ ਹੈ। ਸਿੱਖਾਂ ਤੋਂ ਇਲਾਵਾ ਤਿੰਨ ਹੋਰ ਘਟ ਗਿਣਤੀ ਕੌਮਾਂ ਹਨ, ਪਾਰਸੀ, ਜੈਨੀ ਤੇ ਬੋਧੀ, ਜਿਨ੍ਹਾਂ ਦੀ ਗਿਣਤੀ ਭਾਰਤ ਵਿੱਚ ਹਿੰਦੂ ਕੱਟੜਵਾਦੀ ਤਾਕਤਾਂ ਨੇ ਆਪਣੇ ਹਮਲਿਆਂ ਨਾਲ਼ ਨਾ-ਮਾਤਰ ਕਰ ਦਿੱਤੀ ਹੈ ਅਤੇ ਇਹਨਾਂ ਮਤਾਂ ਨੂੰ ਹਿੰਦੂ ਸਮਾਜ ਦਾ ਹੀ ਇੱਕ ਹਿੱਸਾ (ਸ਼ਾਖ) ਸਾਬਤ ਕਰ ਦਿੱਤਾ ਗਿਆ ਹੈ। ਇੱਥੋਂ ਤਕ ਕਿ ਇਹਨਾਂ ਦੇ ਰਹਿਬਰਾਂ ਨੂੰ ਹਿੰਦੂ ਦੇਵਤਿਆਂ, ਅਵਤਾਰਾਂ ਵਾਂਗ ਹਿੰਦੂ ਮੰਦਰਾਂ ਵਿੱਚ ਪੂਜਾ ਲਈ ਸਥਾਪਿਤ ਕਰ ਦਿੱਤਾ ਗਿਆ ਹੈ। ਹੁਣ ਇਹਨਾਂ ਦਾ ਅਗਲਾ ਨਿਸ਼ਾਨਾ ਸਿੱਖ, ਇਸਾਈ, ਮੁਸਲਮਾਨ ਹਨ। ਸਿਆਸੀ ਅਤੇ ਧਾਰਮਿਕ ਹਿੰਦੂ ਜਥੇਬੰਦੀਆਂ, ਕੱਟੜਵਾਦੀ ਪਾਰਟੀਆਂ ਨੂੰ ਸਿੱਧੇ ਜਾਂ ਅਸਿੱਧੇ ਢੰਗ ਨਾਲ਼ ਸਹਿਯੋਗ ਕਰ ਰਹੀਆਂ ਹਨ ਅਤੇ ਇਹਨਾਂ ਵੱਲੋਂ ਸਿੱਖ ਗੁਰੂਆਂ, ਸਿੱਖ ਸਿਧਾਂਤਾਂ, ਸਿੱਖ ਸ਼ਹੀਦਾਂ, ਸਿੱਖ ਗੁਰਦੁਆਰਿਆਂ, ਸਿੱਖ ਇਤਿਹਾਸ ਉੱਤੇ ਸਮੇਂ-ਸਮੇਂ ਤੇ ਵੱਖੋ-ਵੱਖ ਢੰਗ ਤਰੀਕਿਆਂ ਨਾਲ਼ ਹਮਲੇ ਕੀਤੇ ਜਾ ਰਹੇ ਹਨ, ਜਿਸ ਬਾਰੇ ਕਈ ਲੇਖਕਾਂ ਨੇ ਵਿਸਥਾਰ ਸਹਿਤ ਵੇਰਵੇ ਦਿੱਤੇ ਹਨ। ਜਿੱਥੇ ਸਿੱਖ ਕੌਮ ਤੇ ਇਹ ਜਥੇਬੰਦੀਆਂ ਹਮਲੇ ਕਰ ਰਹੀਆਂ ਹਨ, ਓਥੇ ਬਾਕੀ ਮਤਾਂ 'ਚੋਂ ਵੀ ਕਈ ਤਨਜ਼ੀਮਾਂ ਇਹਨਾਂ ਵਾਂਗ ਸਿੱਖਾਂ ਤੇ ਹਮਲੇ ਕਰ ਰਹੀਆਂ ਹਨ। ਪਰ ਸਿੱਖਾਂ ਲਈ ਸਭ ਤੋਂ ਘਾਤਕ ਮਨੂੰਵਾਦੀ ਪਾਰਟੀਆਂ ਹਨ। ਕਈ ਸਿੱਖ ਫ਼ੌਜੀਆਂ, ਸਿੱਖ ਵਿਦਵਾਨਾਂ ਨੇ ਆਪਣੀਆਂ ਕਿਤਾਬਾਂ ਵਿੱਚ ਜਿਵੇਂ ਕਿ ਡਾ. ਸੰਗਤ ਸਿੰਘ ਨੇ ਸਿੱਖ ਇਤਿਹਾਸ ਵਿੱਚ ਸ੍ਰ. ਸਰੂਪ ਸਿੰਘ ਨਾਰੰਗ ਨੇ ਚੌਰਾਸੀ ਦੇ ਘਲੂਘਾਰੇ ਵਿੱਚ



ਧਰਮੀ ਫ਼ੌਜੀ ਅਮਰੀਕ ਸਿੰਘ ਨੇ ਸਵੈ-ਜੀਵਨੀ ਵਿੱਚ ਜ਼ਿਕਰ ਕੀਤਾ ਹੈ:-

"ਹਿੰਦੂ ਜਥੇਬੰਦੀਆਂ ਵੱਲੋਂ ਇੰਦਰਾ ਗਾਂਧੀ ਦੇ ਸਹਿਯੋਗ ਨਾਲ਼ ਸਿੱਖਾਂ ਦੇ ਨਸਲਘਾਤ ਲਈ ਇੱਕ ਵੱਡੀ ਯੋਜਨਾ ਉਲੀਕੀ ਗਈ ਸੀ, ਜਿਸ ਵਿੱਚ ਸਿੱਖਾਂ ਦੇ 15 ਤੋਂ 35 ਸਾਲ ਦੇ ਹਰ ਸਿੱਖ ਦਾ ਕਤਲ ਕਰਨ ਲਈ ਹੀ ਨੀਲਾ ਤਾਰਾ ਅਪਰੇਸ਼ਨ ਆਦਿ ਪ੍ਰੋਗਰਾਮ ਉਲੀਕੇ ਗਏ ਸਨ"।

ਇਸ ਨੂੰ ਕੱਟੜਵਾਦੀ ਹਿੰਦੂ ਪਾਰਟੀਆਂ ਨੇ 'ਸਿੱਖਾਂ ਦੇ ਸ਼ੁੱਧੀਕਰਨ' ਦਾ ਨਾਂ ਦਿੱਤਾ ਸੀ। ਇੰਦਰਾ ਗਾਂਧੀ ਦੇ ਮਰਨ ਤੋਂ ਬਾਅਦ ਰਾਜੀਵ ਗਾਂਧੀ ਇਸ ਨਸਲਘਾਤ ਪ੍ਰੋਗਰਾਮ ਨੂੰ ਨਵੰਬਰ 1984 ਵਿੱਚ ਪੂਰੀ ਤਰ੍ਹਾਂ ਸਿਰੇ ਨਹੀਂ ਚਾੜ੍ਹ ਸਕਿਆ, ਜਿਸ ਦੇ ਨਾਕਾਮ ਹੋਣ ਤੋਂ ਬਾਅਦ ਸਿੱਖਾਂ ਨੂੰ ਹਿੰਦੂਆਂ ਵਿੱਚ ਜਜ਼ਬ ਕਰਨ ਲਈ ਹਮਲਿਆਂ ਦੀ ਰੂਪ ਰੇਖਾ ਬਦਲ ਦਿੱਤੀ ਗਈ ਹੈ। 'ਹਿੰਦੂ-ਸਿੱਖ ਏਕਤਾ' ਜਾਂ 'ਹਿੰਦੂ ਸਿੱਖ ਏਕ ਹੀ ਹੈਂ' ਦਾ ਪ੍ਰਚਾਰ, ਅਸਲ ਵਿੱਚ ਸਿੱਖਾਂ ਨੂੰ ਹਿੰਦੂ ਸਾਗਰ ਵਿੱਚ ਗ਼ਰਕ ਕਰਨ ਲਈ ਮਨੋਵਿਗਿਆਨਕ ਹਮਲਾ ਹੈ। ਸ਼ਹੀਦ ਬਾਬਾ ਜਰਨੈਲ ਸਿੰਘ ਜੀ ਭਿੰਡਰਾਂਵਾਲ਼ਿਆਂ ਨੇ ਕਿਹਾ ਸੀ:-

"ਐਸ ਵੇਲ਼ੇ ਹਿੰਦੁਸਤਾਨ ਦਾ ਕੁੱਲ ਹਿੰਦੂ ਇੱਕ ਪਲੇਟਫ਼ਾਰਮ ਤੇ ਖੜ੍ਹਾ ਸਿੱਖ ਦੀ ਪੱਗ ਲਾਹੁਣ ਵਾਸਤੇ, ਤੁਹਾਡੀ ਹਿੰਦੂ-ਸਿੱਖ ਏਕਤਾ ਈ ਨ੍ਹੀਂ ਮੁੱਕਦੀ...। ਉੱਪਰੋਂ ਸਾਡੇ ਨਾਲ਼ ਡਰਾਮਾ ਕਿ ਅਸੀਂ ਕੁਝ ਹਿੰਦੂ ਤੁਹਾਡੇ ਨਾਲ਼ ਹਾਂ, ਪਰ ਅੰਦਰੋਂ ਸਾਰਿਆਂ (ਬਹੁਗਿਣਤੀ) ਦੀ ਬੋਲੀ ਤੇ ਧੁਨੀ ਇੱਕ ਆ ਕਿ ਕੋਈ ਤਰੀਕਾ ਅਪਣਾਇਆ ਜਾਵੇ 'ਸਿੰਘ' ਨਾਂ ਵਾਲ਼ਾ ਸਿੰਘ (ਸਿੱਖ) ਤੇ 'ਕੌਰ' ਨਾਂ ਵਾਲ਼ੀ ਬੀਬੀਆਂ ਨੂੰ ਹਿੰਦੂਆਂ ਵਿੱਚ ਜਜ਼ਬ ਕੀਤਾ ਜਾਵੇ...।"

## ਘੱਟ ਗਿਣਤੀਆਂ ਖਿਲਾਫ਼ ਮਨੋਵਿਗਿਆਨਕ ਹਮਲੇ ਦਾ ਇੱਕ ਸਬੂਤ, ਆਰ.ਐਸ.ਐਸ ਦੀ ਗੁਪਤ ਚਿੱਠੀ

2 ਜਨਵਰੀ 2001 ਵਿੱਚ ਆਰ.ਐਸ.ਐਸ ਨੇ ਗੁਪਤ ਕੋਡਵਰਡ-ਭਾਸ਼ਾ ਵਰਤ ਕੇ ਹਿੰਦੂ ਨੌਜਵਾਨਾਂ ਦੇ ਨਾਂ ਇੱਕ ਸੰਦੇਸ਼ ਭੇਜਿਆ ਸੀ। ਇਸ ਸੰਦੇਸ਼ ਦੀ ਕਾਪੀ ਨੂੰ ਅਖ਼ਬਾਰ 'ਅੱਜ ਦੀ ਅਵਾਜ਼', ਕਿਤਾਬ 'ਚੌਰਾਸੀ ਦੇ ਘਲੂਘਾਰੇ' ਵਿੱਚ ਪ੍ਰਕਾਸ਼ਿਤ ਕੀਤਾ ਗਿਆ ਹੈ, ਜਿਸ ਵਿੱਚੋਂ ਅਸੀਂ ਆਪਣੇ ਵਿਸ਼ੇ ਸੰਬੰਧੀ ਕੁਝ ਅੰਸ਼ ਇੱਥੇ ਧੰਨਵਾਦ ਸਹਿਤ ਛਾਪ ਰਹੇ ਹਾਂ-



"ਜੈ ਸ੍ਰੀ ਰਾਮ ***411/3003H/RSS/C3/*** ਸਰਕੁਲਰ।

ਸਿੱਖੋਂ ਕੋ ਵਿਸ਼ਾਲ ਹਿੰਦੂ ਧਰਮ ਮੇਂ ਲਾਨਾ ਹਮਾਰਾ ਪਰਮ ਕਰਤਵਯ ਹੈ, ਇਸ ਕੇ ਲੀਏ ਅਭਿਆਨ ਤੇਜ਼ ਕੀਆ ਜਾਏ।

ਅਵਰਣਾਂ (ਸਿੱਖਾਂ ਵੱਲ ਇਸ਼ਾਰਾ) ਦੇ ਮਨ ਮੁੜ ਜਿੱਤੇ ਜਾਣ ਅਤੇ ਪੱਛੜੀਆਂ ਜਾਤਾਂ ਨੂੰ ਮੁਸਲਮਾਨਾਂ ਅਤੇ ਅੰਬੇਦਕਰ ਦੇ ਪੈਰੋਕਾਰਾਂ (ਦਲਿਤਾਂ) ਵਿਰੁੱਧ ਲੜਨ ਲਈ ਤਿਆਰ ਕੀਤਾ ਜਾਵੇ।

ਡਾਕਟਰਾਂ ਕੈਮਿਸਟਾਂ ਵਿੱਚ ਹਿੰਦੂਤਵ ਦੀ ਭਾਵਨਾ ਦੇ ਪ੍ਰਸਾਰ ਨੂੰ ਵਧਾਇਆ ਜਾਵੇ। ਸਿੱਖਾਂ,

ਮੁਸਲਮਾਨਾਂ, ਇਸਾਈਆਂ, ਦਲਿਤਾਂ ਨੂੰ ਨਕਲੀ ਦਵਾਈਆਂ ਤੇ ਨਕਲੀ ਟੀਕੇ ਦੇ ਕੇ ਅਪੰਗ ਬਣਾਇਆ ਜਾਵੇ।

ਸਿੱਖਾਂ, ਮੁਸਲਮਾਨਾਂ ਤੇ ਇਸਾਈਆਂ ਦੀਆਂ ਮੁਟਿਆਰਾਂ ਨੂੰ ਦੇਹ ਵਪਾਰ ਦੇ ਧੰਦੇ ਵਿੱਚ ਸ਼ਾਮਲ ਹੋਣ ਲਈ ਉਕਸਾਇਆ ਜਾਵੇ, ਢਾਂਡੇਵਾਲ਼ਾ ਵਾਲ਼ਾ (ਕੋਡਵਰਡ) ਫ਼ਾਰਮੂਲਾ ਜਾਰੀ ਰੱਖਣਾ।

(ਸਿੱਖਾਂ) ਪੱਟੀ ਦਰਜ ਜਾਤਾਂ ਕਬੀਲਿਆਂ ਅਤੇ ਸ਼ੂਦਰਾਂ ਦੇ ਵੱਧ ਤੋਂ ਵੱਧ ਬੱਚਿਆਂ ਨੂੰ ਸਿੱਖਿਆ ਪ੍ਰਾਪਤੀ ਲਈ ਆਪਣੇ ਸਕੂਲਾਂ ਵਿੱਚ ਦਾਖ਼ਲ ਕਰ ਕੇ ਉਹਨਾਂ ਨੂੰ ਹਦਾਇਤਾਂ ਅਨੁਸਾਰ ਆਪਣੇ ਢੰਗ ਦਾ ਇਤਿਹਾਸ ਪੜ੍ਹਾਇਆ ਜਾਏ।

ਫ਼ਸਾਦਾਂ ਦੌਰਾਨ ਮੁਸਲਮਾਨਾਂ, ਅਵਰਣਾਂ, ਸਿੱਖਾਂ ਦੀਆਂ ਔਰਤਾਂ ਨਾਲ਼ ਸਮੂਹਿਕ ਬਲਾਤਕਾਰ ਕੀਤੇ ਜਾਣ, ਦੋਸਤਾਂ ਅਤੇ ਪਛਾਣ ਵਾਲ਼ਿਆਂ ਦਾ ਬਿਲਕੁਲ ਲਿਹਾਜ਼ ਨਾ ਕੀਤਾ ਜਾਵੇ। ਇਸ ਕਾਰਜ ਲਈ ਸੂਰਤ ਵਾਲ਼ੇ (ਕੋਡਵਰਡ) ਮਾਡਲ ਦੀ ਪੈਰਵੀ ਕੀਤੀ ਜਾਵੇ।

ਪ੍ਰਚਾਰ ਸਮੱਗਰੀ, ਸਟਿੱਕਰ, ਕੈਲੰਡਰ ਆਦਿ ਦੀ ਵੱਧ ਤੋਂ ਵੱਧ ਪ੍ਰਕਾਸ਼ਨਾ ਕੀਤੀ ਜਾਵੇ। ਰਮਾਇਣ ਕਥਾ ਅਤੇ ਜਗਰਾਤਿਆਂ ਦੇ ਪ੍ਰੋਗਰਾਮਾਂ ਨੂੰ ਵੱਧ ਤੋਂ ਵੱਧ ਤੇਜ਼ ਕੀਤਾ ਜਾਵੇ।

ਸਿੱਖ, ਅਵਰਣਾਂ ਤੇ ਪੱਛੜੀਆਂ ਜਾਤੀਆਂ ਦੀਆਂ ਤ੍ਰੀਮਤਾਂ (ਮੁਟਿਆਰਾਂ) ਨਾਲ਼ ਗੰਧਰਬ (ਗੁਪਤ) ਨੀਤੀ ਵਾਲ਼ੇ ਜਿਣਸੀ ਸੰਬੰਧਾਂ ਨੂੰ ਉਤਸ਼ਾਹਿਤ ਕੀਤਾ ਜਾਵੇ, ਉਹਨਾਂ ਦੀਆਂ ਯੁਵਤੀਆਂ (ਬੱਚੀਆਂ) ਦੇ ਗੁਪਤ ਅੰਗਾਂ ਨੂੰ ਨੰਗਿਆਂ ਕਰ ਕੇ ਤਸਵੀਰਾਂ ਤੇ ਵੀਡੀਓ ਤਕਨੀਕ ਨਾਲ਼ ਫ਼ਿਲਮਾਂ ਬਣਾਈਆਂ ਜਾਣ ਅਤੇ ਇਸ ਮਕਸਦ ਲਈ ਉਹਨਾਂ ਨੂੰ ਨਸ਼ੀਲੇ ਪਦਾਰਥਾਂ ਦਾ ਸੇਵਨ ਕਰਾਇਆ ਜਾਵੇ।

ਇਲੈਕਟ੍ਰੌਨਿਕ, ਪ੍ਰਿੰਟ ਮੀਡੀਏ ਤੇ ਮੁਕੰਮਲ ਕਬਜ਼ਾ ਰੱਖਿਆ ਜਾਵੇ।

ਸਿੱਖਾਂ ਤੇ ਬਾਕੀਆਂ ਵਿੱਚ ਵਹਿਮਾਂ-ਭਰਮਾਂ, ਅੰਧ ਵਿਸ਼ਵਾਸ਼ਾਂ ਨੂੰ ਵਧਾਇਆ ਜਾਵੇ . ।"

(ਨੋਟ:- ਸਿੱਖਾਂ ਦਾ ਭਾਰਤੀ ਫ਼ਿਲਮਾਂ ਵਿੱਚ ਹਾਸਾ ਉਡਾਉਣਾ, ਸਿੱਖਾਂ ਦੀਆਂ ਖ਼ਬਰਾਂ ਨੂੰ ਤਰੋੜ-ਮਰੋੜ ਕੇ ਪੇਸ਼ ਕਰਨਾ, ਅਣਗੌਲਿਆਂ ਕਰ ਦੇਣਾ, ਅੱਤਵਾਦੀ ਬਣਾ ਕੇ ਪੇਸ਼ ਕਰਨਾ ਇਸੇ ਨੀਤੀ ਦਾ ਹਿਸਾ ਹੈ।)(ਅਸੀਂ ਪਿੱਛੇ ਸੈਕਸ ਸਕੈਂਡਲਾਂ ਬਾਰੇ ਪੜ੍ਹ ਚੁੱਕੇ ਹਾਂ, ਜਿਸ ਵਿੱਚ ਪੰਜਾਬ ਦਾ ਜ਼ਿਕਰ ਕੀਤਾ ਹੈ, ਉਹ ਇਸੇ ਨੀਤੀ ਦਾ ਨਤੀਜਾ ਹੈ।)

★★★★★★★



# ਇਸਾਈ ਮਿਸ਼ਨਰੀਆਂ ਦੀ ਮਨੋਵਿਗਿਆਨਕ ਨੀਤੀ

ਜੰਮੂ ਵਿਖੇ ਇੱਕ ਕਾਲਜ ਦੇ ਪ੍ਰਿੰਸੀਪਲ ਨੇ ਦਸਿਆ ਕਿ ਉਹਨਾਂ ਕੋਲ ਇੱਕ ਇਸਾਈ ਮਿਸ਼ਨਰੀ (ਪਾਦਰੀ) ਸੌ (100) ਪੰਜਾਬੀ ਮੁਟਿਆਰਾਂ ਦੀ ਈ.ਟੀ.ਟੀ ਕੋਰਸ ਲਈ ਐਡਮਿਸ਼ਨ ਕਰਵਾਉਣ ਲਈ ਆਇਆ ਸੀ, ਪਰ ਅਸੀਂ ਉਸ ਨੂੰ ਉਹ ਕਮਿਸ਼ਨ ਨਹੀਂ ਦੇ ਸਕੇ, ਜਿੰਨੀ ਕੁ ਉਸ ਨੇ ਮੰਗੀ ਸੀ। ਬਾਅਦ ਵਿੱਚ ਇਹ ਐਡਮਿਸ਼ਨਾਂ ਕਿਸੇ ਦੂਜੇ ਕਾਲਜ ਵਿੱਚ ਹੋ ਗਈਆਂ, ਜਿੱਥੋਂ ਪਤਾ ਲਗਾ ਕਿ ਉਹ ਸੌ ਕੁੜੀਆਂ ਅੰਮ੍ਰਿਤਸਰ ਦੇ ਪਿੰਡਾਂ ਦੀਆਂ ਸਨ, ਜਿਨ੍ਹਾਂ ਵਿੱਚੋਂ ਬਹੁਤੀਆਂ ਦਲਿਤ ਪਰਿਵਾਰਾਂ 'ਚੋਂ ਸਨ। ਇਹ ਇੱਕ ਪ੍ਰਮਾਣ, ਇੱਕ ਕਾਲਜ ਅਤੇ ਇਕ ਸੈਕਸ਼ਨ ਦੀ ਗੱਲ ਹੈ, ਪਰ ਪੰਜਾਬ ਭਰ ਵਿੱਚ ਇਸਾਈ ਸਕੂਲ, ਹਸਪਤਾਲ, ਚਰਚਾਂ ਦੀ ਵਧਦੀ ਗਿਣਤੀ ਅਤੇ ਇਹਨਾਂ ਅਦਾਰਿਆਂ ਅੰਦਰ ਵਧਦੀ ਭੀੜ ਅਤੇ ਭੀੜ ਨੂੰ ਜਾਤਾਂ, ਮਜ਼੍ਹਬਾਂ, ਇਲਾਕਿਆਂ ਦੀ ਵੰਡ ਨੂੰ ਨਕਾਰਦੇ ਹੋਏ ਦਿੱਤਾ ਜਾ ਰਿਹਾ ਪਿਆਰ, ਸਤਿਕਾਰ, ਰੋਟੀ, ਕੱਪੜਾ, ਮਕਾਨ ਦਾ ਸਹਿਯੋਗ ਗੁਰੂ ਘਰ ਦੇ ਸਿਧਾਂਤ 'ਗ਼ਰੀਬ ਕਾ ਮੂੰਹ, ਗੁਰੂ ਕੀ ਗੋਲਕ' ਵਰਗਾ ਹੈ। ਇਸ ਵਿੱਚ ਫ਼ਰਕ ਬੱਸ ਏਨਾ ਹੈ ਕਿ ਗੁਰਮਤਿ ਦਾ ਸਿਧਾਂਤ ਇਸ ਸੋਚ ਨਾਲ਼ ਮਦਦ ਨਹੀਂ ਕਰਦਾ ਕਿ ਕੋਈ ਸਿੱਖ ਬਣੇ, ਪਰ ਇਸਾਈ ਮਿਸ਼ਨਰੀਆਂ ਦੀ ਭਾਵਨਾ ਇਵ ਮਦਦ ਕਰ ਕੇ ਆਪਣੇ ਮਤ ਦੀ ਗਿਣਤੀ ਨੂੰ ਵਧਾਉਣਾ ਹੈ। ਚਲੋ ਇਹ ਦੂਜੀਆਂ ਕੌਮਾਂ ਦੀਆਂ ਕੱਟੜਵਾਦੀ ਪਾਰਟੀਆ ਵੱਲੋਂ ਜਾਰੀ ਨੀਚ ਪਧਰ ਦੀਆਂ ਹਦਾਇਤਾਂ ਵਰਗਾ ਤਾਂ ਨਹੀਂ ਹੈ।

ਜੇ ਸ਼੍ਰੋਮਣੀ ਕਮੇਟੀ ਅਤੇ ਅਕਾਲੀ ਦਲ ਚਾਹੁਣ ਤਾਂ ਸਿੱਖ ਸਿਧਾਂਤਾਂ ਤਹਿਤ ਲੋੜਵੰਦ ਤੇ ਗ਼ਰੀਬ ਸਿੱਖ ਬੱਚਿਆਂ ਦੀ ਮੁਫ਼ਤ ਪੜ੍ਹਾਈ ਦਾ ਬੰਦੋਬਸਤ ਕਰ ਸਕਦੇ ਹਨ ਅਤੇ ਇਸਾਈ ਮਿਸ਼ਨਰੀਆਂ ਦੀ ਇਸ ਸਹਿਯੋਗ ਨੀਤੀ ਤੋਂ ਪੰਜਾਬ ਨੂੰ ਬਚਾਇਆ ਜਾ ਸਕਦਾ ਹੈ। ਸ਼੍ਰੋਮਣੀ ਕਮੇਟੀ ਚਾਹੇ ਤਾਂ ਪੰਜਾਬ ਹੀ ਨਹੀਂ, ਬਲਕਿ 10 ਕਰੋੜ ਕਹੇ ਜਾਂਦੇ ਸਿਕਲੀਗਰ, ਵਣਜਾਰੇ ਸਿੱਖਾਂ ਸਮੇਤ ਪੂਰੀ ਕੌਮ ਦੇ ਲੋੜਵਦ ਪਰਿਵਾਰਾਂ ਦੇ ਬੱਚਿਆਂ ਨੂੰ ਪੜ੍ਹਾ ਸਕਦੀ ਹੈ ਅਤੇ ਜਾਤਾਂ-ਗੋਤਾਂ ਦੇ ਨਾਂ ਤੇ ਬਣੇ ਗੁਰਦੁਆਰੇ ਬੰਦ ਕਰਵਾ ਕੇ ਕੌਮ ਨੂੰ ਬ੍ਰਾਹਮਣਵਾਦ ਦੀ ਖੱਡ ਵਿੱਚ ਡਿੱਗਣ ਤੋਂ ਬਚਾ ਸਕਦੀ ਹੈ। ਜੇ ਉਹ ਬੇਈਮਾਨ ਸਿਆਸਤ ਦੀ ਲਗਾਮ ਗਲ਼ੋਂ ਲਾਹ ਕੇ ਮੀਰੀ ਪੀਰੀ ਸਿਧਾਂਤਾਂ ਨੂੰ ਮੁੱਖ ਰੱਖ ਕੇ ਸਿਆਸਤ ਨੂੰ ਧਰਮ ਲਈ ਵਰਤਣ ਦੀ ਕਲਾ ਨੂੰ ਸਮਝ ਲਵੇ ਤਾਂ ਸਿੱਖ ਕੌਮ ਕੁਝ ਹੀ ਸਮੇਂ ਵਿੱਚ ਪੂਰੀ ਦੁਨੀਆ ਵਿੱਚ ਪੰਥ ਦੀਆਂ ਗੂੰਜਾਂ ਪਵਾ ਸਕਦੀ ਹੈ।

ਫ਼ਿਲਹਾਲ ਤਾਂ ਧਰਮ ਨੂੰ ਰਾਜਨੀਤੀ ਦੇ ਕੁੰਡੇ ਹੇਠ ਕਰਨ ਦੀ ਥਾਂ ਧਰਮ ਉੱਤੇ ਰਾਜਨੀਤੀ ਦਾ ਗਲਬਾ ਪੂਰੀ ਤਰ੍ਹਾਂ ਕੱਸਿਆ ਹੋਇਆ ਹੈ। ਪਰ ਕਦੋਂ ਤਕ ? ਸ਼ਾਇਦ ਜਦ ਤਕ ਕੌਮ ਦੇ ਹਰ ਮਰਦ-ਔਰਤ ਦੀ ਜ਼ਮੀਰ ਜਾਗ ਨਹੀਂ ਜਾਂਦੀ। ਇਤਿਹਾਸ ਦਾ ਇਹ ਦੌਰ ਕੌਮ ਦਾ ਦੁੱਖਦਾਇਕ ਦੌਰ ਹੈ, ਜਿਸ ਵਿੱਚ ਉਹ ਲੋਕ ਪੂਰੀ ਤਰ੍ਹਾਂ ਦੋਸ਼ੀ ਕਹੇ ਜਾਣਗੇ, ਜੋ ਕੌਮ ਦੀਆਂ ਜੜ੍ਹਾਂ ਖੋਖ਼ਲੀਆਂ ਕਰਨ ਵਾਲ਼ੇ ਅਖੌਤੀ ਆਗੂਆਂ ਦਾ ਸਹਿਯੋਗ ਕਰ ਰਹੇ ਹਨ।

★★★★★★★

# ਘੱਟ ਗਿਣਤੀਆਂ ਖਿਲਾਫ਼ ਖਲੀਫ਼ਾ ਮੂਵਮੈਂਟ ਦਾ ਮਨੋਵਿਗਿਆਨਕ ਗੁਪਤ ਸੰਦੇਸ਼ ਪੱਤਰ

ਕਸ਼ਮੀਰ ਤੋਂ ਇਲਾਵਾ ਭਾਰਤ, ਯੂ.ਕੇ., ਪਾਕਿਸਤਾਨ ਸਮੇਤ ਕਈ ਮੁਲਕਾਂ ਵਿੱਚੋਂ ਅਜਿਹੀਆਂ ਖ਼ਬਰਾਂ ਆ ਰਹੀਆਂ ਹਨ ਕਿ ਪੰਜਾਬਣ ਕੁੜੀਆਂ ਵਿਦੇਸ਼ਾਂ 'ਚ ਜਾਣ ਦੀ ਦੌੜ ਵਿੱਚ ਇਹ ਵੀ ਨਹੀਂ ਸੋਚਦੀਆਂ ਕਿ ਸਾਡਾ ਉਥੇ ਕੋਈ ਹੈ ਕਿ ਨਹੀਂ। ਕੋਈ ਟਿਕਾਣਾ, ਕੋਈ ਨੌਕਰੀ ਨਹੀਂ ਹੁੰਦੀ ਅਤੇ ਇਹ ਪੁੱਜ ਜਾਂਦੀਆਂ ਹਨ ਸੱਤ ਸਮੁੰਦਰ ਪਾਰ। ਜਿੱਥੇ ਅਜਿਹੀਆਂ ਬੇਘਰ, ਬੇਰੁਜ਼ਗਾਰ ਵਿਦੇਸ਼ੀ ਸ਼ੌਂਕ ਦੀਆਂ ਮਾਰੀਆਂ ਚੜ੍ਹ ਜਾਂਦੀਆਂ ਹਨ ਉਹਨਾਂ ਗਰੁੱਪਾਂ ਦੇ ਹੱਥ, ਜੋ ਇਹਨਾਂ ਨੂੰ ਧੱਕ ਦਿੰਦੇ ਹਨ ਜਿਸਮ ਫਰੋਸ਼ੀ ਦੀ ਦਲਦਲ ਵਿੱਚ। ਇਹਨਾਂ ਦਾ ਸ਼ਿਕਾਰ ਬਣੀਆਂ ਕੁੜੀਆਂ ਬਾਰੇ ਦੂਜੇ ਟਾਪਿਕ (ਹੱਡ-ਬੀਤੀ) ਵਿੱਚ ਗੱਲ ਕਰਾਂਗੇ।

ਇੱਥੇ ਹੁਣ ਜ਼ਿਕਰ ਕਰ ਰਹੇ ਹਾਂ, ਆਰ.ਐਸ.ਐਸ ਦੇ ਸੰਦੇਸ਼ ਵਾਂਗ 'ਖ਼ਲੀਫ਼ਾ ਮੂਵਮੈਂਟ' ਵੱਲੋਂ ਅਪਣੇ ਲੋਕਾਂ ਨੂੰ ਭੇਜੇ ਗਏ ਗੁਪਤ ਸੰਦੇਸ਼ 'ਚੋਂ ਸਾਡੇ ਵਿਸ਼ੇ ਸੰਬੰਧੀ ਕੁਝ ਸਤਰਾਂ ਦੀ। ਇਸ ਸੰਦੇਸ਼ ਨੂੰ ਇੰਗਲੈਂਡ ਦੀ ਇੱਕ ਅਖ਼ਬਾਰ ਨੇ ਜੱਗ ਜ਼ਾਹਿਰ ਵੀ ਕੀਤਾ ਹੈ। ਇਸ ਸੰਦੇਸ਼ ਤੇ ਤਰੀਕ-ਨੰਬਰ ਕੋਈ ਨਹੀਂ ਹੈ:

"ਸਲਾਮ ਵਾਲ਼ੇਕਮ, ਜਦ ਤਕ ਸਾਰੀ ਦੁਨੀਆ ਨੂੰ ਮੁਹੰਮਦ ਸਾਹਿਬ ਦਾ ਸੁਨੇਹਾ ਦੇ ਕੇ ਇਸਲਾਮ ਵਿੱਚ ਸ਼ਾਮਲ ਨਹੀਂ ਕਰਵਾ ਲੈਂਦੇ, ਇਹ ਮੂਵਮੈਂਟ ਚੱਲਦੀ ਰਹੇਗੀ।

ਜੇ ਕਾਫ਼ਰ ਪਿਆਰ ਨਾਲ਼ ਇਸਲਾਮ ਵਿੱਚ ਨਹੀਂ ਆਉਂਦੇ ਤਾਂ ਉਹਨਾਂ ਨੂੰ ਤਾਕਤ ਨਾਲ਼ ਵੀ ਲਿਆਇਆ ਜਾ ਸਕਦਾ ਹੈ, ਇਹ ਕੁਰਾਨ ਦਾ ਹੁਕਮ ਹੈ।

ਇਹ ਕੰਮ ਹੋਰ ਵੀ ਅਸਾਨ ਹੋ ਸਕਦਾ ਹੈ, ਕਿਉਂਕਿ ਸਿੱਖਾਂ ਤੇ ਹਿੰਦੂਆਂ ਦੀਆਂ ਕੁੜੀਆਂ ਨੂੰ ਧਰਮ ਦੀ ਜਾਣਕਾਰੀ ਨਹੀਂ ਹੈ ਅਤੇ ਉਹਨਾਂ ਦਾ ਰੁਝਾਨ ਪੱਛਮ ਦੀ ਦੁਨੀਆ ਵੱਲ ਜ਼ਿਆਦਾ ਹੈ। ਇਸ ਕੰਮ ਲਈ ਕਾਲਜ, ਸਕੂਲ ਅਤੇ ਯੂਨੀਵਰਸਿਟੀਆਂ ਬਿਹਤਰੀਨ ਸਥਾਨ ਹਨ।

ਸਿੱਖ ਕੁੜੀਆਂ ਨੂੰ ਘੁਮਾਉਣ-ਫਿਰਾਉਣ ਲਈ ਅਤੇ ਉਹਨਾਂ ਨਾਲ਼ ਦੋਸਤੀ ਨੇੜਤਾ ਵਧਾਉਣ ਵਿੱਚ ਅਸਾਨੀ ਹੁੰਦੀ ਹੈ। ਸਿੱਖ ਕੁੜੀਆਂ ਗਿਫ਼ਟਾਂ ਤੇ ਖਾਣ-ਪੀਣ ਦੀਆਂ, ਪੈੱਗ ਦੀਆਂ ਸ਼ੌਕੀਨ ਹੁੰਦੀਆਂ ਹਨ, ਇਸ ਲਈ ਅਸਾਨੀ ਰਹੇਗੀ...।

ਕੁੜੀਆਂ ਮੁਸਲਮਾਨ ਨੌਜਵਾਨਾਂ ਨੂੰ ਜ਼ਿਆਦਾ ਪਸੰਦ ਕਰਦੀਆਂ ਹਨ, ਇਸ ਲਈ ਭਾਰਤੀ ਫ਼ਿਲਮਾਂ ਵਿੱਚ ਮੁਸਲਮਾਨ ਹੀਰੋ ਜ਼ਿਆਦਾ ਹਨ ਅਤੇ ਪਾਕਿਸਤਾਨੀ ਫ਼ਿਲਮਾਂ ਵਿੱਚ ਕੋਈ ਵੀ ਸਿੱਖ ਜਾਂ ਹਿੰਦੂ ਹੀਰੋ ਨਹੀਂ ਹੈ। ਮੁਸਲਮਾਨ ਨੌਜਵਾਨਾਂ ਨੂੰ ਸੁਨੇਹਾ ਹੈ ਕਿ ਉਹ ਵੱਧ ਤੋਂ ਵੱਧ ਸਿੱਖ ਤੇ ਹਿੰਦੂ ਕੁੜੀਆਂ ਨੂੰ ਇਸਲਾਮ ਵਿੱਚ ਸ਼ਾਮਲ ਕਰਨ...। ਇਹ ਮਿਸ਼ਨ ਵੱਡਾ ਹੈ ਨਾ ਮੁਮਕਿਨ ਨਹੀਂ, ਅਸੀਂ ਤੁਹਾਡੀ ਮਦਦ ਲਈ ਤੁਹਾਡੇ ਨੇੜੇ ਹੀ ਹਾਂ, ਸਾਰੇ ਇਸ ਕੰਮ ਵਿੱਚ ਫ਼ੰਡ ਤੇ ਹੋਰ ਮਦਦ ਕਰੋ।

ਰੀਅਲ ਖਲੀਫਾ ਮੂਵਮੈਂਟ"।

ਨੋਟ-ਇਸ ਚਿੱਠੀ ਨੂੰ ਸੈਂਟਰਲ ਮਸਜਿਦ ਬਰੀ ਪਾਰਕ ਦੇ ਪ੍ਰਧਾਨ ਮੁਹੰਮਦ ਸੁਲੇਮਾਨ ਨੇ ਕੁਰਾਨ ਵਿਰੋਧੀ ਹਰਕਤ ਦੱਸਿਆ ਹੈ। ਜ਼ਿਕਰਯੋਗ ਹੈ ਕਿ ਕਸ਼ਮੀਰ ਵਿੱਚ ਕਈ ਮੁਸਲਮਾਨ ਨੌਜਵਾਨਾਂ ਨੂੰ ਅਜਿਹੀਆਂ ਕਾਰਵਾਈਆਂ ਵਿੱਚ ਕਨੂੰਨੀ ਤੇ ਆਰਥਿਕ ਸਹਾਇਤਾ ਦਿੱਤੀ ਜਾ ਰਹੀ ਹੈ। ਖ਼ਾਲਸਾ ਇਹਨਾਂ ਸਰੀਰਿਕ ਅਤੇ ਬੌਧਿਕ-ਮਨੋਵਿਗਿਆਨਕ ਹਮਲਿਆਂ ਦੇ ਬਾਵਜੂਦ ਇੱਕ ਅਕਾਲ ਦੇ ਓਟ ਆਸਰੇ ਸਰਬੱਤ ਦੇ ਭਲੇ ਅਤੇ ਬੇਗ਼ਮਪੁਰੇ ਦੀ ਸਥਾਪਨਾ ਲਈ ਜੂਝ ਰਿਹਾ ਹੈ ਅਤੇ ਫ਼ਤਹਿਯਾਬ ਹੋਣ ਤਕ ਜੂਝਦਾ ਰਹੇਗਾ।

(ਇਸ ਪੱਤਰ 'ਚ ਸਿੱਖ ਕੁੜੀਆਂ ਬਾਰੇ ਲਿਖੀਆਂ ਇਹਨਾਂ ਗੱਲਾਂ ਵਿੱਚ ਤਿਣਕੇ ਮਾਤਰ ਵੀ ਸਚਾਈ ਨਹੀਂ, ਪਰ ਹੋ ਸਕਦਾ ਹੈ ਇਹਨਾਂ ਨੂੰ ਕਿਸੇ ਇੱਕ ਅੱਧ ਕੁੜੀ ਤੋਂ ਇਹ ਤਜਰਬਾ ਹੋਇਆ ਹੋਵੇ। ਜਿਵੇਂ ਟਮਾਟਰ ਤੇ ਸੇਬ ਦੀਆਂ ਪੇਟੀਆਂ ਵਿੱਚੋਂ ਇੱਕ ਦੋ ਸੇਬ ਜਾਂ ਟਮਾਟਰ ਤਾਂ ਸੜੇ ਨਿਕਲ਼ ਹੀ ਜਾਂਦੇ ਹਨ)

★★★★★★★



# ਪੰਜਾਬ ਨੂੰ ਚਰਿੱਤਰਹੀਣ ਬਣਾਉਣ ਦੀ ਮਨੋਵਿਗਿਆਨਕ ਨੀਤੀ

ਅੱਜ ਦੇਸ਼ ਪੰਜਾਬ ਚੌਂਹ ਪਾਸੜ ਹਮਲਿਆਂ ਵਿੱਚ ਘਿਰਿਆ ਹੋਇਆ ਹੋਣ ਦੇ ਬਾਵਜੂਦ ਚੜ੍ਹਦੀ ਕਲਾ ਵਿੱਚ ਹੈ, ਫਿਰ ਵੀ ਸਾਨੂੰ ਹਮਲਿਆਂ ਦੀ ਨਿਸ਼ਾਨਦੇਹੀ ਅਤੇ ਉਹਨਾਂ ਦਾ ਮੂੰਹ ਤੋੜ ਜਵਾਬ ਅਤੇ ਬਚਾਅ ਕਰਨ ਲਈ ਵੀ ਯਤਨ ਜਾਰੀ ਰੱਖਣੇ ਚਾਹੀਦੇ ਹਨ। ਸਾਨੂੰ ਇਹਨਾਂ ਵਿਚਾਰਾਂ ਵੇਲ਼ੇ ਸੂਖਮ ਰੂਪ ਵਿੱਚ ਕਈ ਪ੍ਰਕਾਰ ਦੇ ਹਮਲਿਆਂ ਦੀ ਨਿਸ਼ਾਨਦੇਹੀ ਕਰਨ ਅਤੇ ਇਹਨਾਂ ਹਮਲਿਆਂ ਨੂੰ ਸਮਝਣ ਦਾ ਮੌਕਾ ਮਿਲ਼ਦਾ ਹੈ। ਇਹਨਾਂ ਵਿੱਚੋਂ ਬਹੁਤੇ ਹਮਲੇ ਅਜਿਹੇ ਹਨ, ਜੋ ਸਿੱਖਾਂ ਨੂੰ ਦਿਮਾਗੀ ਅਤੇ ਧਰਮ ਪੱਖੋਂ ਖ਼ਤਮ ਕਰਨ ਲਈ ਕੀਤੇ ਜਾ ਰਹੇ ਹਨ। ਕਿਉਂਕਿ ਸਿੱਖਾਂ ਤੇ ਅੱਜ ਤਕ ਹਜ਼ਾਰਾਂ ਹਮਲਿਆਂ ਦੇ ਬਾਵਜੂਦ ਉਹਨਾਂ ਦੇ ਜਿਊਂਦੇ ਰਹਿਣ ਦਾ ਗੁੱਝਾ ਭੇਦ ਦੁਸ਼ਮਣ ਨੂੰ ਸਮਝ ਆ ਚੁੱਕਾ ਹੈ। ਹੁਣ ਸਿੱਖਾਂ ਨੂੰ ਸਿੱਖੀ, ਸਿੱਖ ਸਿਧਾਂਤ, ਸਿੱਖ ਕਲਚਰ, ਸਿੱਖ ਸੋਚ ਤੋਂ ਤੋੜਨ ਲਈ ਜੋ ਹਮਲੇ ਕੀਤੇ ਜਾ ਰਹੇ ਹਨ, ਉਹਨਾਂ ਵਿੱਚੋਂ ਇੱਕ ਹੈ ਪੰਜਾਬ, ਖ਼ਾਸ ਕਰ ਸਿੱਖ ਇਲਾਕਿਆਂ ਵਿੱਚ ਅਸ਼ਲੀਲ ਫ਼ਿਲਮਾਂ ਦਾ ਪਸਾਰਾ। ਪੰਜਾਬ ਦੀ ਮਿੱਟੀ ਨਾਲ਼ ਮੋਹ ਰੱਖਣ ਵਾਲ਼ਿਓ, ਜ਼ਰਾ ਗੌਰ ਨਾਲ਼ ਵਾਚਣਾ, ਅੱਜ ਪੰਜਾਬ ਦਾ ਹਰ ਇਲਾਕਾ, ਪਠਾਨਕੋਟ, ਧਾਰੀਵਾਲ਼, ਗੁਰਦਾਸਪੁਰ, ਬਟਾਲਾ, ਅੰਮ੍ਰਿਤਸਰ, ਮੁਕੇਰੀਆਂ, ਹੁਸ਼ਿਆਰਪੁਰ, ਨਵਾਂ ਸ਼ਹਿਰ, ਫਗਵਾੜਾ, ਟਾਂਡਾ, ਜਲੰਧਰ, ਲੁਧਿਆਣਾ, ਰੋਪੜ, ਪਟਿਆਲਾ, ਮੁਕਤਸਰ, ਜਲਾਲਾਬਾਦ... ਤਕਰੀਬਨ ਛੋਟੇ ਵੱਡੇ ਹਰ ਸ਼ਹਿਰ ਦੇ ਬਜ਼ਾਰਾਂ ਚੌਕਾਂ ਦੀਆਂ ਕੰਧਾਂ ਤੇ ਲੱਗੇ ਅਸ਼ਲੀਲ ਫ਼ਿਲਮਾਂ ਦੇ ਅਸ਼ਲੀਲ ਪੋਸਟਰ ਸਿੱਖਾਂ ਦੀ ਗ਼ੈਰਤ ਨੂੰ ਚੈਲਿੰਜ ਕਰ ਰਹੇ ਹਨ। ਹਰ ਹਫ਼ਤੇ ਨਵੀਂ ਅਸ਼ਲੀਲ ਫ਼ਿਲਮ ਦੇ ਨਵੇਂ ਪੋਸਟਰ ਸਿੱਖ ਜਵਾਨੀ ਉੱਤੇ ਸਾਈਕਲੋਜਿਕ ਅਟੈਕ ਕਰ ਰਹੇ ਹਨ।

ਅਸੀਂ ਜਦ ਵੀ ਦਰਬਾਰ ਸਾਹਿਬ, ਅੰਮ੍ਰਿਤਸਰ ਨਤਮਸਤਕ ਹੋਣ ਲਈ ਜਾਂਦੇ ਹਾਂ, ਤਾਂ ਅਕਸਰ ਕੰਧਾਂ ਤੇ ਅਜਿਹੇ ਅਸ਼ਲੀਲ ਪੋਸਟਰ ਵੇਖ ਕੇ ਕਹਿਣ ਲਈ ਮਜਬੂਰ ਹੋ ਜਾਂਦੇ ਹਾਂ ਕਿ ਮਨੂੰਵਾਦੀ ਤਾਕਤਾਂ ਦੇ ਹਮਲਿਆਂ ਨੂੰ ਸਿਖ ਸਮਝਣ ਵਿੱਚ ਅਜੇ ਵੀ ਸਫਲ ਨਹੀਂ ਹੋ ਰਹੇ। ਜਦ ਤਕ ਸਿੱਖ ਇੱਕ ਹਮਲੇ ਦੀ ਨਿਸ਼ਾਨਦੇਹੀ ਕਰਦਾ ਹੈ, ਸ਼ਾਤਰ ਬ੍ਰਾਹਮਣੀ ਦਿਮਾਗ ਸ਼ਤਰੰਜ ਦੇ ਪਿਆਦਿਆਂ ਵਾਂਗ ਪਹਿਲਾਂ ਤੋਂ ਘੜ ਕੇ ਰੱਖੇ ਗਏ ਨਵੇਂ ਹਮਲੇ ਨੂੰ ਲਾਗੂ ਕਰ ਦਿੰਦਾ ਹੈ। ਜ਼ਿਕਰਯੋਗ ਹੈ ਕਿ ਕਸ਼ਮੀਰ ਵਿੱਚ ਕਿਸੇ ਵੀ ਪ੍ਰਕਾਰ ਦੀ ਕੋਈ ਅਸ਼ਲੀਲ ਫ਼ਿਲਮ ਨਾ ਤਾਂ ਕਿਸੇ ਕੇਬਲ ਤੇ ਲੱਗ ਸਕਦੀ ਹੈ ਅਤੇ ਨਾ ਹੀ ਕਿਸੇ ਸਿਨੇਮੇ ਵਿੱਚ। ਕੋਈ ਅਸ਼ਲੀਲ ਮੈਗਜ਼ੀਨ ਵੀ ਕਸ਼ਮੀਰ ਵਿੱਚ ਨਹੀਂ ਵਿਕ ਸਕਦਾ, ਪਰ ਇਹ ਪੰਜਾਬ ਦੇ ਹਰ ਸਟੇਸ਼ਨ ਅਤੇ ਅੱਡੇ ਤੇ ਵਿਕ ਰਹੇ ਹਨ।

ਕਮਾਲ ਦੀ ਗੱਲ ਇਹ ਹੈ ਕਿ ਜਿਨ੍ਹਾਂ ਲੋਕਾਂ ਦਾ ਸਾਹਿਤ ਅਤੇ ਧਰਮ ਸੰਦੇਸ਼ ਕਾਮਸੂਤਰ ਗ੍ਰੰਥ, ਖੁਜਰਾਹੋ ਦੇ ਮੰਦਰ, ਦੇਵ ਪ੍ਰਥਾ, ਸ਼ਿਵਲਿੰਗ ਦੀ ਪੂਜਾ ਆਦਿ... ਦੀ ਗੱਲ ਕਰਦਾ ਹੈ। ਉਹਨਾਂ ਲੋਕਾਂ ਦੀਆਂ ਜਥੇਬੰਦੀਆਂ ਨੇ ਵੀ ਜੰਮੂ ਵਿੱਚ ਪਹਿਲਾਂ ਇੱਕ ਮਿਸ਼ਨ ਤਹਿਤ ਹਜ਼ਾਰਾਂ ਪੱਥਰ ਗੱਡ ਕੇ ਮੰਦਰ ਸਥਾਪਿਤ ਕੀਤੇ ਤੇ ਫਿਰ ਜੰਮੂ ਨੂੰ ਮੰਦਰਾਂ ਦਾ ਸ਼ਹਿਰ ਐਲਾਨਿਆ ਅਤੇ ਫਿਰ ਜੰਮੂ ਵਿੱਚ ਅਸ਼ਲੀਲ ਫ਼ਿਲਮਾਂ ਦੇ ਪੋਸਟਰਾਂ ਉੱਤੇ ਪਾਬੰਦੀ ਲਗਵਾ ਦਿੱਤੀ ਹੈ। ਅੱਜ-ਕੱਲ੍ਹ ਪੰਜਾਬ ਵਿੱਚ ਲਗਾਤਾਰ ਮੰਦਰਾਂ, ਕਬਰਾਂ, ਮਸਜਿਦਾਂ, ਚਰਚਾਂ ਦੀ ਗਿਣਤੀ ਵਧ ਰਹੀ ਹੈ। ਇਹ ਸਭ ਕੁਝ ਮਨੋਵਿਗਿਆਨਕ ਨੀਤੀ ਤਹਿਤ ਪੰਜਾਬ ਨੂੰ 'ਪੰਜਾਬ ਵੱਸਦਾ ਗੁਰਾਂ ਦੇ ਨਾਂ ਤੇ' ਦੀ ਥਾਂ 'ਪੰਜਾਬ ਬਾਹਮਣ, ਇਸਾਈ, ਪੀਰ ਕਾ' ਬਣਾਉਣ ਦੇ ਯਤਨ ਬੜੀ ਬਰੀਕੀ ਨਾਲ਼ ਕੀਤੇ ਜਾ ਰਹੇ ਹਨ। ਇਹਨਾਂ ਅਸ਼ਲੀਲ ਫ਼ਿਲਮਾਂ ਵਾਲ਼ੇ ਮਸਲੇ ਅਤੇ ਹੋਰ ਅਜਿਹੇ ਮਸਲਿਆਂ ਤੇ ਜੇ ਪੰਥਕ, ਸਮਾਜਿਕ, ਧਾਰਮਿਕ ਅਤੇ ਸਿਆਸੀ ਸਿੱਖ ਪਾਰਟੀਆਂ ਵਾਲ਼ੇ ਅਕਾਲੀ ਦਲ ਅਤੇ ਸ਼੍ਰੋਮਣੀ ਕਮੇਟੀ ਨੂੰ ਇਹਨਾਂ ਹਮਲਿਆਂ ਅਤੇ ਇਸ ਦੇ ਮਾੜੇ ਸਿੱਟਿਆਂ ਤੋਂ ਜਾਣੂ ਕਰਵਾਉਣ ਤਾਂ ਇਹਨਾਂ ਤੇ ਰੋਕ ਲੱਗ ਸਕਦੀ ਹੈ। ਜੇ ਫਿਰ ਵੀ ਗੱਲ ਨਾ ਬਣੇ ਤਾਂ ਸਾਂਝਾ ਕੌਮੀ ਦਬਾਅ ਬਣਾ ਕੇ ਅਜਿਹੀਆਂ ਫ਼ਿਲਮਾਂ ਅਤੇ ਹੋਰ ਮਸਲਿਆਂ ਤੇ ਸਰਕਾਰ ਨੂੰ ਧਿਆਨ ਦੇਣ ਲਈ ਮਜਬੂਰ ਕੀਤਾ ਜਾ ਸਕਦਾ ਹੈ। ਫ਼ਿਲਹਾਲ ਇਹ ਯਤਨ ਹੈ ਕਿ ਘੱਟੋ ਘੱਟ ਪੰਥਕ ਖੇਮੇ ਤਕ ਤਾਂ ਇਹ ਗੱਲ ਪੁੱਜ ਜਾਵੇ, ਕਿਉਂਕਿ ਸਵਾਲ ਕੌਮੀ ਗ਼ੈਰਤ ਦਾ ਹੈ।

★★★★★★★

# ਸਿੱਖ ਕੌਮ ਤੇ ਹੋ ਰਹੇ ਹਮਲੇ ਅਤੇ ਸਿੱਖ ਆਗੂ

ਕੌਮ ਤੇ ਸਰੀਰਿਕ, ਸਾਹਿਤਕ, ਸੱਭਿਆਚਾਰਕ, ਆਰਥਿਕ, ਰਾਜਨੀਤਿਕ ਅਤੇ ਮਨੋਵਿਗਿਆਨਕ ਪੱਖੋਂ ਹਮਲੇ ਹੋ ਰਹੇ ਹਨ. ਕੌਮ ਦੇ ਕੁਝ ਅਖੌਤੀ ਆਗੂਆਂ, ਲੋਕਾਂ ਤੋਂ ਇਲਾਵਾ ਕੌਮ ਦਾ ਵੱਡਾ ਹਿੱਸਾ ਪੂਰੀ ਤਰ੍ਹਾਂ ਸੁਚੇਤ ਹੈ ਅਤੇ ਆਪਣੇ ਨਿਸ਼ਾਨੇ 'ਰਾਜ ਕਰੇਗਾ ਖ਼ਾਲਸਾ' ਵੱਲ ਵਧ ਰਿਹਾ ਹੈ। ਦੂਜੇ ਪਾਸੇ ਬਿਪਰਵਾਦ ਸਿੱਖਾਂ ਦੇ ਕੌਮੀ ਕਿਲ੍ਹੇ ਨੂੰ ਕਮਜ਼ੋਰ ਕਰਨ ਲਈ ਵਿਕਾਊ ਬਿਰਤੀ ਵਾਲ਼ੇ ਆਗੂਆਂ ਨੂੰ ਵਰਤ ਕੇ ਲਗਾਤਾਰ ਹਮਲੇ ਕਰ ਰਿਹਾ ਹੈ। ਕਈ ਅਖੌਤੀ ਸੰਤ, ਬਾਬੇ, ਭਾਈ ਨਿਰੇ ਪਾਠ ਕਰ ਕੇ ਸਭ ਹਮਲੇ ਪਛਾੜ ਦੇਣ ਦੀਆਂ ਡੀਂਗਾਂ ਮਾਰ ਰਹੇ ਹਨ, ਜਿਵੇਂ ਕਿ ਬਾਬਰ ਦੇ ਹਮਲੇ ਵੇਲ਼ੇ ਪੰਡਤ ਮੁਲਾਣਿਆਂ ਨੇ ਬਾਬਰ ਦੇ ਹਮਲੇ ਦਾ ਮੁਕਾਬਲਾ ਕਰਨ ਦੀ ਥਾਂ ਕਿਹਾ ਸੀ:- "ਅਸੀਂ ਤਾਂ ਮੰਤਰਾਂ ਨਾਲ਼ ਹੀ ਸਾਰੇ ਹਮਲਾਵਰ ਮਾਰ ਦੇਣੇ ਜਾਂ ਅੰਨ੍ਹੇ ਕਰ ਸੁੱਟਣੇ ਹਨ"। ਬਾਬਾ ਨਾਨਕ ਸਾਹਿਬ ਆਖਦੇ ਹਨ ਕਿ:-

ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥

ਅਜੋਕੇ ਸਿੱਖ ਆਗੂ ਵੀ 'ਬਾਤਨ ਹੀ ਅਸਮਾਨ ਗਿਰਾਵੈਂ' ਗੱਲਾਂ ਨਾਲ਼ ਪਹਾੜ ਢਾਹੁਣ ਵਾਲ਼ੀਆਂ ਬਾਤਾਂ ਪਾ ਰਹੇ ਹਨ, ਪਰ ਗੁਰੂ ਕਾ ਖ਼ਾਲਸਾ ਸਮਰਪਣ ਦੀ ਭਾਵਨਾ ਨਾਲ਼ ਪੰਥ ਦੀ ਪਹਿਰੇਦਾਰੀ ਤੇ ਖੜ੍ਹਾ ਹੈ।

ਜਦ ਤੁਸੀਂ ਮਿੱਟੀ ਦੇ ਮਾਧੋ ਬਣੇ ਹੋਏ ਇਹਨਾਂ ਅਖੌਤੀ ਸਿੱਖਾਂ ਨੂੰ ਕੌਮੀ ਫ਼ਰਜ਼ਾਂ ਬਾਰੇ ਕੁਝ ਕਹੋਗੇ ਤਾਂ ਇਹ, 'ਸਭ ਠੀਕ-ਠਾਕ ਹੈ', ਕਹਿ ਕੇ ਪੱਲਾ ਝਾੜ ਲੈਣਗੇ। ਬਿਹਤਰ ਹੋਵੇਗਾ ਕਿ ਕੌਮ ਦਾ ਜਾਗਰੂਕ ਹਿੱਸਾ ਆਪੋ-ਆਪਣੇ ਖੇਤਰ ਵਿੱਚ ਬਣਦਾ ਰੋਲ, ਆਪੋ ਆਪਣੀ ਜ਼ਿੰਮੇਵਾਰੀ ਸਮਝ ਕੇ ਨਿਭਾਉਣ ਦਾ ਯਤਨ ਕਰੇ, ਜਦ ਤਕ ਕੋਈ ਯੋਗ ਆਗੂ ਨਹੀਂ ਮਿਲ਼ ਜਾਂਦਾ। ਅਜੋਕੇ ਪੰਥਕ ਆਗੂਆਂ ਨੂੰ ਅਪੀਲ ਵੀ ਹੈ, ਜੇ ਉਹ ਕਿਸੇ ਕਾਰਨ ਏਕਤਾ ਨਹੀਂ ਕਰ ਪਾ ਰਹੇ, ਤਾਂ ਘੱਟੋ-ਘੱਟ ਇੱਕ ਦੂਜੇ ਵਿਰੁੱਧ ਬਿਆਨਬਾਜ਼ੀ ਤਾਂ ਨਾ ਕਰਨ। ਕੌਮੀ ਮਸਲਿਆਂ ਅਤੇ ਕੌਮ ਤੇ ਭੀੜ ਬਣ ਜਾਣ ਤੇ ਇੱਕ ਸੁਰਤਾਲ ਵਿੱਚ ਕੌਮੀ ਅਵਾਜ਼ ਜ਼ਰੂਰ ਬੁਲੰਦ ਕਰਿਆ ਕਰਨ। ਆਪਸੀ ਮਸਲਿਆਂ ਤੇ ਬੈਠ ਕੇ ਵਿਚਾਰਾਂ ਕੀਤੀਆਂ ਜਾ ਸਕਦੀਆਂ ਹਨ। ਧਿਆਨ ਰਹੇ ਕਿ ਮੀਡੀਏ ਵਿੱਚ ਬਿਆਨਬਾਜ਼ੀ ਕਰਨ ਨਾਲ਼ ਕੌਮੀ ਮਾਨਸਿਕਤਾ ਉੱਤੇ ਇਸ ਦਾ ਬੁਰਾ ਅਸਰ ਪੈਂਦਾ ਹੈ।

★★★★★★★

# ਮਨੋਵਿਗਿਆਨਕ ਹਮਲੇ ਤੋਂ ਬਚਾਅ ਕਿਵੇਂ ਹੋਵੇ ?

ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਸਿੱਖ ਬੀਬੀਆਂ ਦੇ ਸਿਦਕ ਨੂੰ ਮੁਗ਼ਲਾਂ, ਅੰਗਰੇਜ਼ਾਂ ਅਤੇ ਹਿੰਦੂ ਹਾਕਮਾਂ ਦੇ ਤਸੀਹੇ, ਜੇਲ੍ਹਾਂ, ਲਾਲਚ, ਅੱਖਾਂ ਸਾਮ੍ਹਣੇ ਬੱਚਿਆਂ ਦੇ ਕਤਲ, ਬੱਚਿਆਂ ਦੇ ਟੋਟਿਆਂ ਦੇ ਹਾਰ, ਚੱਕੀਆਂ ਨਹੀਂ ਡੁਲਾ ਸਕੇ। ਆਖ਼ਰ ਮੌਤ ਦੀ ਸਜ਼ਾ ਵੀ ਦਿੱਤੀ ਗਈ, ਫਿਰ ਵੀ ਸਿੱਖ ਮੁਟਿਆਰਾਂ ਨੂੰ ਹਾਕਮ ਸਿੱਖੀ ਸਿਦਕ ਤੋਂ ਡੁਲਾ ਨਾ ਸਕੇ ਅਤੇ ਹਰ ਹਾਕਮ ਨੂੰ ਗੋਡੇ ਟੇਕਣੇ ਪਏ। ਗੁਰੂ ਕਾਲ ਤੋਂ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਕਾਲ ਅਤੇ ਖ਼ਾਲਸਾ ਰਾਜ ਕਾਲ ਤੋਂ ਖ਼ਾਲਿਸਤਾਨ ਲਹਿਰ ਤਕ ਦੇ ਇਤਿਹਾਸ ਵਿੱਚ ਅਨੇਕਾਂ ਸਿੱਖ ਰੋਲ ਮਾਡਲ ਬੀਬੀਆਂ ਦੀਆਂ ਕੁਰਬਾਨੀਆਂ, ਰਹਿਨੁਮਾਈ, ਐਕਸ਼ਨ ਅਤੇ ਬੇਮਿਸਾਲ ਸ਼ਹਾਦਤਾਂ ਸਿੱਖਾਂ ਦੇ ਗੌਰਵਮਈ ਇਤਿਹਾਸ ਦਾ ਹਿੱਸਾ ਹਨ, ਜਿਸ ਤੋਂ ਪ੍ਰੇਰਨਾ ਮਿਲ਼ਦੀ ਹੈ, "ਅਕਾਲ ਪੁਰਖ ਤੇ ਅਟੱਲ ਭਰੋਸਾ, ਕੌਮ ਲਈ ਅਥਾਹ ਜਜ਼ਬਾ, ਸਰਬੱਤ ਦੇ ਭਲੇ ਅਤੇ ਪੰਥ ਦੀ ਚੜ੍ਹਦੀ ਕਲਾ ਲਈ ਜੂਝ ਮਰਨ ਦੇ ਚਾਉ ਦੀ। ਜਦ ਤਕ ਸਿੱਖ ਪਰਿਵਾਰ ਆਪਣੇ ਬੱਚਿਆਂ ਨੂੰ ਸਿੱਖੀ ਸਿਧਾਂਤਾਂ, ਗੁਰਮਤਿ ਰਹਿਣੀ, ਜੁਝਾਰੂ ਅਤੇ ਪੰਥਕ ਮਾਹੌਲ ਵਿੱਚ ਰੱਖਣਗੇ, ਓਦੋਂ ਤਕ ਕੋਈ ਵੀ ਹਮਲਾ ਸਿੱਖਾਂ ਨੂੰ ਗੁਰੂ ਨਾਨਕ ਸਾਹਿਬ ਦੇ ਘਰ ਅਤੇ ਗ਼ਲਵੱਕੜੀ ਤੋਂ ਜੁਦਾ ਨਹੀਂ ਕਰ ਸਕਦਾ।

ਤੂੰ ਮੇਰਾ ਰਾਖਾ ਸਭਨੀ ਥਾਈ

★★★★★★★



# ਔਰਤ ਬਾਰੇ ਕੁਝ ਕੌਮਾਂ ਅਤੇ ਵਿਦਵਾਨਾਂ ਦੀ ਰਾਇ

- ਯੂਨਾਨ ਦਾ ਫ਼ਿਲਾਸਫ਼ਰ 'ਅਰਸਤੂ' ਔਰਤ ਨੂੰ 'ਇੱਕ ਨਾ-ਮੁਕੰਮਲ ਸ਼ੈਅ' ਆਖਦਾ ਹੈ, ਜਿੱਥੇ ਕੁਦਰਤ ਪੁਰਸ਼ ਨੂੰ ਬਣਾਉਣ ਵਿੱਚ ਨਾਕਾਮ ਰਹਿ ਗਈ, ਓਥੇ ਇਸਤਰੀ ਨੇ ਜਨਮ ਲੈ ਲਿਆ।
- ਗੇਟੇ' ਵਰਗੇ ਜਰਮਨ ਸੋਚਵਾਨ ਨੇ ਬੜੇ ਜ਼ੋਰ ਨਾਲ਼ ਇਹ ਗੱਲ ਸਾਬਤ ਕਰਨ ਦਾ ਦਾਅਵਾ ਕੀਤਾ ਕਿ ਇਸਤਰੀ ਵਿੱਚ ਰੂਹ ਹੀ ਨਹੀਂ ਹੁੰਦੀ।
- ਚੈਸਟਰਫੀਲਡ' ਦੀ ਸਮਝ ਵਿੱਚ ਔਰਤ ਬਾਬਤ ਇਹ ਧਾਰਨਾ ਬਣੀ ਕਿ ਇਸਤਰੀ ਦਾ ਹੋਣਾ ਕੁਦਰਤ ਦੀ ਇੱਕ ਮਜ਼ੇਦਾਰ ਗ਼ਲਤੀ ਹੈ।
- ਸ਼ੰਕਰਾਚਾਰੀਆ' ਆਖਦਾ ਹੈ- ਇਸਤਰੀ ਇੱਕ ਬੰਧਨ ਹੈ।
- ਨੈਪੋਲੀਅਨ' ਦਾ ਕਹਿਣਾ ਹੈ- ਇਸਤਰੀ ਇੱਕ ਧੋਖਾ ਹੈ।
- ਸ਼ੇਕਸਪੀਅਰ' ਦਾ ਮੰਨਣਾ ਹੈ- ਕਮਜ਼ੋਰੀ ਦਾ ਨਾਂ ਇਸਤਰੀ ਹੈ।
- ਅਰਸਤੂ' ਦੀ ਰਾਇ- ਹੁਕਮ ਕਰਨਾ ਤੇ ਮਨਾਉਣਾ 'ਮਰਦ ਦਾ ਹੱਕ' ਹੈ ਅਤੇ ਹੁਕਮ ਮੰਨਣਾ 'ਇਸਤਰੀ ਦਾ ਫ਼ਰਜ਼' ਹੈ।
- ਗੋਰਖਨਾਥ' ਨੇ ਤਾਂ ਔਰਤ ਨੂੰ 'ਬਘਿਆੜਣ' ਤਕ ਕਹਿ ਦਿੱਤਾ ਹੈ।
- ਸੁਕਰਾਤ' ਆਖਦਾ ਹੈ- ਇਸਤਰੀ ਸਭ ਬਦੀਆਂ ਦੀ ਜੜ੍ਹ ਹੈ, ਆਦਮੀ ਦੀ ਨਫ਼ਰਤ ਨਾਲ਼ੋਂ ਇਸਤਰੀ ਦਾ ਪ੍ਰੇਮ ਜ਼ਿਆਦਾ ਖ਼ਤਰਨਾਕ ਹੈ।
- ਵਿਕਟਰ ਹਿਊਗੋ' ਦਾ ਦਾਅਵਾ ਹੈ- ਆਦਮੀ, ਔਰਤ ਦੇ ਖਿਡੌਣੇ ਹਨ ਤੇ ਔਰਤ ਸ਼ੈਤਾਨ ਦਾ।
- ਤੁਲਸੀਦਾਸ' ਔਰਤ ਦੀ ਤੁਲਨਾ ਪਸ਼ੂ, ਢੋਲ ਤੇ ਗਵਾਰ ਮਨੁੱਖ ਨਾਲ਼ ਕਰਦਾ ਹੈ। ਢੋਲ ਗਵਾਰ ਸ਼ੂਦਰ ਪਸ਼ੂ ਨਾਰੀ, ਸਕਲ ਤਾੜਨ ਕੇ ਅਧਿਕਾਰੀ।

ਦੁਨੀਆ ਦੇ ਬੜੇ ਘੱਟ ਵਿਦਵਾਨ ਅਜਿਹੇ ਹਨ, ਜਿਨ੍ਹਾਂ ਨੇ ਔਰਤ ਦੇ ਹੱਕ ਵਿੱਚ ਆਪਣੀ ਰਾਇ ਦਿੱਤੀ ਹੋਵੇ। ਖ਼ਾਸ ਕਰ ਭਾਰਤ ਦੀ ਧਰਤੀ ਤੇ ਪੈਦਾ ਹੋਏ ਮੱਤ ਹਿੰਦੂ, ਬੋਧੀ, ਜੈਨੀ, ਯੋਗੀ, ਸੰਨਿਆਸੀ ਅਤੇ ਬ੍ਰਾਹਮਣ ਮਨੂੰ ਸਣੇ ਸਾਰਿਆਂ ਨੇ ਔਰਤ ਨੂੰ ਨਿੰਦਿਆ, ਦੁਰਕਾਰਿਆ ਅਤੇ ਔਰਤ ਦੇ ਮਨੁੱਖੀ ਹੱਕਾਂ ਦਾ ਗ਼ਲ ਘੁੱਟਿਆ ਹੈ, ਪਰ ਬੁੱਧ ਮਤ ਨੇ ਕੁਝ ਰਾਹਤ ਜ਼ਰੂਰ ਦਿੱਤੀ ਹੈ।

## ਜੈਨ ਮਤ

ਜੈਨ ਮਤ ਵਾਲ਼ਿਆਂ ਦਾ ਕਹਿਣਾ ਹੈ:- ਜੈਨ ਆਚਾਰਯ ਹੇਮ ਚੰਦਰ "ਇਸਤਰੀ ਸੰਸਾਰ ਦਾ ਬੀਜ, ਨਰਕ ਦੇ ਰਾਹ ਦਾ ਦੀਵਾ, ਗ਼ਮਾਂ ਦਾ ਬੀਜ ਸਿਖਰ, ਕਲਯੁਗ ਦਾ ਮੂਲ ਤੇ ਦੁੱਖਾਂ ਦੀ ਖਾਣ ਹੈ।"

"ਦਿਗੰਬਰ ਜੈਨ ਦਾ ਕਹਿਣਾ ਹੈ ਕਿ ਔਰਤ ਸਾਰੀ ਉਮਰ ਭਗਤੀ ਕਰੇ ਤਾਂ ਵੀ ਉਸ ਨੂੰ ਮੁਕਤੀ ਨਹੀਂ ਮਿਲ਼ ਸਕਦੀ, ਜਦ ਤਕ ਉਹ ਮਰਦ ਦੇ ਜਾਮੇ ਵਿੱਚ ਜਨਮ ਨਾ ਲੈ ਲਵੇ"।

# ਯਹੂਦੀ

ਕੁਝ ਯਹੂਦੀ ਕਬੀਲੇ ਅੱਜ ਵੀ ਅਰਦਾਸ ਕਰਨ ਸਮੇਂ ਕਹਿੰਦੇ ਹਨ, "ਹੇ ਰੱਬ ਜੀ, ਤੇਰਾ ਮੈਂ ਧੰਨਵਾਦੀ ਹਾਂ, ਤੂੰ ਮੈਨੂੰ ਨਾ ਤਾਂ ਕਾਫ਼ਰ ਦੇ ਘਰ ਜਨਮ ਦਿੱਤਾ ਹੈ ਅਤੇ ਨਾ ਹੀ ਇਸਤਰੀ ਪੈਦਾ ਕੀਤਾ।"

# ਇਸਾਈਅਤ

ਇਸਾਈਅਤ ਦਾ ਮੰਨਣਾ ਹੈ ਕਿ ਔਰਤ ਦੀ ਪਦਵੀ ਬੜੀ ਗਿਰਾਵਟ ਵਾਲ਼ੀ ਹੈ। ਇਸਾਈ ਮਤ ਅਨੁਸਾਰ ਸਭ ਪਾਪਾਂ ਤੇ ਗ਼ੁਨਾਹਾਂ ਦਾ ਸੋਮਾ ਤੇ ਸਾਧਨ ਇਸਤਰੀ ਹੈ। ਸ਼ੈਤਾਨ ਇਸ ਨੂੰ ਸਾਧਨ ਬਣਾ ਕੇ ਮਨੁੱਖ ਨੂੰ ਡੇਗਦਾ ਹੈ। ਸ਼ਾਦੀ ਤਾਂ ਕਾਮ ਚੇਸਟਾ ਲਈ ਇੱਕ ਰਿਆਇਤ ਹੈ। ਇਸਤਰੀ ਹਰ ਕੰਮ ਵਿੱਚ ਮਰਦ ਤੇ ਟੇਕ ਰੱਖਦੀ ਹੈ। ਔਰਤ ਅਜ਼ਾਦ ਜੀਵਨ ਤੇ ਕਨੂੰਨੀ ਅਧਿਕਾਰਾਂ ਦੀ ਹੱਕਦਾਰ ਨਹੀਂ। ਇਹ ਆਪਣੇ ਪਤੀ ਨੂੰ ਤਲਾਕ ਨਹੀਂ ਦੇ ਸਕਦੀ। ਇਸਤਰੀ ਲਈ ਸਹਿਜ, ਸੁਆਦ ਅਤੇ ਬੌਧਿਕ ਜੀਵਨ ਦੇ ਦਰਵਾਜ਼ੇ ਬੰਦ ਹਨ। ਉੱਨੀਵੀਂ ਅਤੇ ਵੀਹਵੀਂ ਸਦੀ ਵਿੱਚ ਔਰਤ ਨੂੰ ਅਧਿਕਾਰ ਮਿਲ਼ੇ ਹਨ। ਇਸਾਈ ਮਿਸ਼ਨਰੀ ਸੇਂਟਪਾਲ ਦਾ ਕਹਿਣਾ ਹੈ ਕਿ ਮਨੁੱਖ ਦਾ ਭਲਾ ਇਸੇ ਵਿੱਚ ਹੈ ਕਿ ਉਹ ਤੀਵੀਂ ਨੂੰ ਛੂਹੇ ਤਕ ਨਾ। ਇੱਕ ਹੋਰ ਪਾਦਰੀ ਦੀ ਰਾਇ ਹੈ ਕਿ 'ਸ਼ੈਤਾਨ' ਨੇ ਮਨੁੱਖ ਨੂੰ ਢਾਹੁਣ ਲਈ ਜੋ ਜਾਲ਼ ਫੈਲਾਏ, ਇਸਤਰੀ ਉਹਨਾਂ ਵਿੱਚੋਂ ਸਭ ਤੋਂ ਘਟੀਆ ਫੰਦਾ ਹੈ। ਇਸਾਈਆਂ ਵਿੱਚ ਤਾਂ ਔਰਤ ਅੱਜ ਤਕ ਪਾਦਰੀ ਨਹੀਂ ਬਣ ਸਕਦੀ।

ਇਸਲਾਮ ਨੇ ਮਰਦ ਨੂੰ ਚਾਰ ਔਰਤਾਂ ਨਾਲ਼ ਸ਼ਾਦੀ-ਨਿਕਾਹ ਕਰਨ ਦਾ ਹੱਕ ਦਿੱਤਾ ਅਤੇ ਇੱਕ ਮਰਦ ਦੇ ਮੁਕਾਬਲੇ ਦੋ ਔਰਤਾਂ ਦੀ ਗਵਾਹੀ ਬਰਾਬਰ ਮੰਨੀ ਹੈ। ਮਰਦ ਦੇ ਮੁਕਾਬਲੇ ਔਰਤ ਨੂੰ ਚਿਹਰਾ ਢੱਕ ਕੇ (ਬੁਰਕੇ ਦੀ ਪਾਬੰਦੀ ਵਿੱਚ) ਰੱਖਣ ਦਾ ਹੁਕਮ ਹੈ। ਇਸਲਾਮ ਦੇ ਸਿਧਾਂਤ ਵਜੋਂ ਮੰਨੀਆਂ ਜਾਂਦੀਆਂ ਕੁਝ ਕਿਤਾਬਾਂ ਵਿੱਚੋਂ ਕੁਝ ਹਵਾਲੇ ਇਸ ਪ੍ਰਕਾਰ ਹਨ- "ਸੂਰਾ-(2 ਵਰਸ 223) ਤੇ ਲਿਖਿਆ ਹੈ:- "ਖ਼ੁਦਾ ਬੰਦੇ ਸੇ ਕਹਿਤਾ ਹੈ ਕਿ ਤੇਰੀ ਔਰਤ ਤੇਰੇ ਲੀਏ ਜ਼ਮੀਨ ਦੀ ਤਰ੍ਹਾਂ ਹੈ। ਤੁਮ ਉਸ ਕੋ ਜਬ ਤਕ ਚਾਹੋ ਜੋਤ ਸਕਤੇ ਹੋ।" ਹਦੀਸ-(7:64) ਆਯਾਸ਼ਾ ਕਹਿਤੀ ਹੈ ਕਿ ਮੈਂ ਛੇ ਸਾਲ ਕੀ ਥੀ ਜਬ ਰਸੂਲ ਨੇ ਉਨ ਸੇ ਨਿਕਾਹ ਕੀਆ।" ਹਦੀਸ-(7:48) ਤੇ ਜ਼ਿਕਰ ਹੈ:-"ਰਸੂਲ ਕੋ ਖ਼ੁਦਾ ਨੇ ਆਪਣੇ ਗੋਦ ਲੀਏ ਬੇਟੇ ਕੀ ਪਤਨੀ ਸੇ ਨਿਕਾਹ ਕਰਨੇ ਕੀ ਇਜਾਜ਼ਤ ਦੀ ਥੀ।" "ਬੁਖਾਰੀ (ਅੰਕ 4:464 ਪੰਨਾ 305)- "ਇਮਾਰਹਨ ਬਿਨ ਉਸੈਨ ਕਹਿਤਾ ਹੈ ਕਿ ਮੁਹੰਮਦ ਨੇ ਕਹਾ ਥਾ ਕਿ ਜਬ ਮੈਨੇ ਦੋਜ਼ਕ (ਨਰਕ) ਕੀ ਤਰਫ਼ ਦੇਖਾ ਤੋ ਵਹਾਂ ਔਰਤੋਂ ਕੀ ਗਿਣਤੀ ਜ਼ਿਆਦਾ ਥੀ।" ਇਸੇ ਤਰ੍ਹਾਂ ਹਦੀਸ-(ਅੰਕ 3:826) ਤੇ ਲਿਖਿਆ ਹੈ ਕਿ "ਮੁਹੰਮਦ ਨੇ ਲੜਕੀਓਂ ਕੋ ਕਹਾ ਥਾ ਕਿ ਲੜਕੀਓਂ ਕੀ ਇੱਕ ਮਰਦ ਕੇ ਮੁਕਾਬਲੇ ਦੋ ਕੀ ਗਵਾਹੀ ਇਸ ਲੀਏ ਹੈ ਕਿ ਔਰਤ ਮੇਂ ਦਿਮਾਗ ਕੀ ਕਮੀ ਹੈ।" "ਹਦੀਸ (7:30)-ਕੁੜੀਆਂ ਬਦਸ਼ਗਨੀ ਕਿਉਂ ਹੁੰਦੀਆਂ ਹਨ।" "ਅਬੂਹ ਦਾਬੂਦ ਸਲਾਤ (109)-ਮੁਹੰਮਦ ਕਹਿਤੇ ਹੈਂ ਤੀਨ ਚੀਜੇਂ ਨਮਾਜ਼ ਕੋ ਨਾਪਾਕ ਕਰਤੀ ਹੈਂ ਔਰਤ, ਕੁੱਤਾ, ਖੋਤਾ।"



ਇਸਲਾਮ ਨੇ ਮਰਦ ਨੂੰ ਅਧਿਕਾਰ ਦਿੱਤਾ ਹੈ ਕਿ ਉਹ ਔਰਤ ਨੂੰ ਤਲਾਕ ਦੇਣ ਲਈ ਬੱਸ ਤਿੰਨ ਵਾਰ 'ਤਲਾਕ-ਤਲਾਕ-ਤਲਾਕ' ਕਹਿ ਦੇਵੇ ਤਾਂ ਤਲਾਕ ਹੋ ਜਾਂਦਾ ਹੈ। ਅਜੋਕੇ ਯੁੱਗ ਵਿੱਚ ਜੇ ਫ਼ੋਨ ਤੇ ਵੀ ਕਹਿ ਦੇਵੇ ਤਾਂ ਤਲਾਕ ਮੰਨਿਆ ਜਾਂਦਾ ਹੈ। ਪਰ ਔਰਤ ਨੂੰ ਇਹ ਅਧਿਕਾਰ ਨਹੀਂ ਦਿੱਤਾ ਗਿਆ, ਭਾਵੇਂ ਕਿ ਹੋਰ ਕੁਝ ਖੇਤਰਾਂ ਵਿੱਚ ਕੁਝ ਅਧਿਕਾਰ ਦਿੱਤੇ ਗਏ ਹਨ।



# ਹਿੰਦੂ ਮਤ

ਹਿੰਦੂ ਮਤ ਭਾਰਤ ਦਾ ਬਹੁਗਿਣਤੀ ਮਤ ਮੰਨਿਆ ਜਾਂਦਾ ਹੈ। ਜੇ ਆਪਣੇ ਆਪ ਨੂੰ 'ਮੂਲ ਨਿਵਾਸੀ' ਕਹੇ ਜਾਂਦੇ ਦਲਿਤ ਸਮਾਜ ਆਪਣੇ ਆਪ ਨੂੰ ਵੱਖ ਕਰ ਲਵੇ, ਤਾਂ ਹਿੰਦੂ ਮਤ ਭਾਰਤ ਦਾ ਘੱਟਗਿਣਤੀ ਮਤ ਹੋ ਜਾਵੇਗਾ। ਹਿੰਦੂ ਮਤ, ਜਿਸ ਦੀਆਂ ਸਭ ਤੋਂ ਪ੍ਰਸਿੱਧ ਧਾਰਮਿਕ ਕਿਤਾਬਾਂ/ਗ੍ਰੰਥ ਰਮਾਇਣ ਤੇ ਗੀਤਾ ਹਨ। ਹਿੰਦੂਆਂ ਦੇ ਇਹ ਦੋਵੇਂ ਗ੍ਰੰਥ 'ਗੀਤਾ' ਤੇ 'ਰਮਾਇਣ' ਦੋ ਜੰਗਾਂ ਦੀਆਂ ਕਹਾਣੀਆਂ ਹਨ। ਇਹ ਦੋਵੇਂ ਜੰਗਾਂ ਦੋ ਔਰਤਾਂ ਕਾਰਨ ਹੋਈਆਂ ਮੰਨੀਆਂ ਜਾਂਦੀਆਂ ਹਨ, ਇੱਕ ਹਿੰਦੂ ਦੇਵਤੇ ਸ੍ਰੀ ਰਾਮ ਦੀ ਪਤਨੀ 'ਸੀਤਾ' ਜਿਸ ਨੂੰ ਹਿੰਦੂ 'ਸੀਤਾ ਮਾਤਾ' ਆਖਦੇ ਹਨ, ਜਿਸ ਲਈ ਰਾਵਣ ਤੇ ਰਾਮ ਦਾ ਯੁੱਧ ਹੋਇਆ ਅਤੇ ਰਮਾਇਣ ਲਿਖੀ ਗਈ ਦੱਸੀ ਜਾਂਦੀ ਹੈ, ਦੂਜੀ ਔਰਤ ਹੈ 'ਦਰੋਪਦੀ', ਜੋ ਪੰਜ ਹਿੰਦੂ ਮਹਾਂਰਥੀਆਂ ਦੀ ਇਕਲੌਤੀ ਪਤਨੀ ਸੀ, ਜਿਸ ਲਈ ਮਹਾਂਭਾਰਤ ਦਾ ਜੰਗ ਹੋਇਆ ਤੇ ਗੀਤਾ ਲਿਖੀ ਗਈ ਮੰਨਿਆ ਜਾਂਦਾ ਹੈ।

ਹਿੰਦੂ ਗ੍ਰੰਥਾਂ ਅਨੁਸਾਰ ਸੀਤਾ ਦੇ ਦਿਓਰ ਲਛਮਣ ਅਤੇ ਪਤੀ ਰਾਮ ਚੰਦਰ (ਛਤਰੀ) ਵੱਲੋਂ ਰਾਜੇ 'ਰਾਵਣ' ਦੀ ਭੈਣ ਨਾਲ਼ ਬਦਸਲੂਕੀ ਕੀਤੀ ਗਈ ਸੀ, ਜਿਸ ਦਾ ਬਦਲਾ ਲੈਣ ਲਈ ਰਾਵਣ ਨੇ ਰਾਮ ਦੀ ਪਤਨੀ ਨੂੰ ਅਗਵਾ ਕਰ ਕੇ ਆਪਣੇ ਮਹਿਲ 'ਚ ਕੈਦ ਕਰ ਕੇ ਰੱਖਿਆ ਸੀ। ਪਰ ਜਿਵੇਂ ਰਾਮ ਤੇ ਲਛਮਣ ਨੇ ਰਾਵਣ ਦੀ ਭੈਣ ਸਰੂਪਨਖਾ ਨਾਲ਼ ਬਦਸਲੂਕੀ ਕੀਤੀ ਸੀ, ਰਾਵਣ ਨੇ ਸੀਤਾ ਨਾਲ਼ ਅਜਿਹੀ ਕੋਈ ਬਦਸਲੂਕੀ ਜਾਂ ਜ਼ੋਰ ਜ਼ਬਰਦਸਤੀ ਨਹੀਂ ਕੀਤੀ। ਰਾਜੇ ਸ੍ਰੀ ਰਾਮ ਵੱਲੋਂ ਆਪਣੀ ਪਤਨੀ ਨੂੰ ਛੁਡਾਉਣ ਲਈ ਰਾਵਣ ਨਾਲ਼ ਜੰਗ ਲੜਿਆ ਗਿਆ ਅਤੇ ਆਪਣੀ ਪਤਨੀ ਸੀਤਾ ਨੂੰ ਛੁਡਾਇਆ ਗਿਆ। ਇੱਕ ਧੋਬੀ ਵੱਲੋਂ ਆਪਣੀ ਪਤਨੀ ਨੂੰ ਕਿਸੇ ਕਾਰਨ ਇੱਕ ਰਾਤ ਘਰ ਲੇਟ ਪੁੱਜਣ ਤੇ ਮਿਹਣਾ ਮਾਰਿਆ ਗਿਆ ਕਿ ਮੈਂ ਤੈਨੂੰ ਹੁਣ ਆਪਣੇ ਘਰ ਨਹੀਂ ਰੱਖਣਾ, ਕਿਉਂਕਿ ਮੈਂ ਕੋਈ ਰਾਮ ਥੋੜ੍ਹਾ ਹਾਂ, ਜਿਸ ਨੇ ਸੀਤਾ ਨੂੰ ਏਨੇ ਦਿਨ ਰਾਵਣ ਕੋਲ਼ ਰਹਿਣ ਦੇ ਬਾਵਜੂਦ ਆਪਣੇ ਨਾਲ਼ ਰੱਖ ਲਿਆ ਹੈ ? ਇਹ ਗੱਲ ਜਦ ਰਾਜੇ ਰਾਮ, ਜਿਸ ਨੂੰ (ਹਿੰਦੂ ਭਗਵਾਨ ਮੰਨਦੇ ਹਨ) ਪਤਾ ਲੱਗੀ ਤਾਂ ਰਾਜੇ ਰਾਮ ਵੱਲੋਂ ਆਪਣੀ ਜਾਨ ਤੋਂ ਪਿਆਰੀ ਕਹੀ ਜਾਂਦੀ ਪਤਨੀ ਸੀਤਾ ਨੂੰ ਘਰੋਂ ਕੱਢ ਦਿੱਤਾ ਗਿਆ।



ਜਦੋਂ ਕਿ ਸੀਤਾ ਨੂੰ ਰਾਵਣ ਤੋਂ ਛੁਡਾਉਣ ਤੋਂ ਬਾਅਦ ਰਾਜੇ ਰਾਮ ਵੱਲੋਂ ਉਸ ਦੀ ਅਗਨੀ ਪ੍ਰੀਖਿਆ ਵੀ ਲਈ ਗਈ ਸੀ ਅਤੇ ਉਹ ਪੂਰਨ ਪਤੀਵਰਤਾ ਸਾਬਤ ਹੋਈ ਸੀ। ਕਈ ਹਿੰਦੀ ਫ਼ਿਲਮਾਂ ਵਿੱਚ ਹੀਰੋਇਨਾਂ ਵੱਲੋਂ ਅਕਸਰ ਇਹ ਡਾਇਲਾਗ ਬੋਲਿਆ ਜਾਂਦਾ ਹੈ, "ਹਰ ਵਾਰ ਔਰਤ ਹੀ ਪ੍ਰੀਖਿਆ ਕਿਉਂ ਦੇਵੇ, ਮਰਦ ਕਿਉਂ ਨਹੀਂ ?" ਹਿੰਦੀ ਫ਼ਿਲਮ 'ਲੱਜਾ' ਵਿੱਚ ਇਹ ਸਵਾਲ ਬੜੇ ਦਮਦਾਰ ਢੰਗ ਨਾਲ਼ ਚੁੱਕਿਆ ਗਿਆ ਹੈ। ਦੂਜੀ ਜੰਗ ਦੀ ਬੇਵੱਸ ਔਰਤ ਹੈ ਦਰੋਪਦੀ, ਜਿਸ ਨੂੰ ਹਿੰਦੂ ਮਹਾਂਰਥੀ ਅਰਜੁਨ ਨੇ ਇੱਕ ਨਿਸ਼ਾਨੇਬਾਜ਼ੀ ਦੀ ਖੇਡ ਰਾਹੀਂ ਜਿੱਤਿਆ ਅਤੇ ਆਪਣੀ ਮਾਂ ਕੁੰਤੀ ਨੂੰ ਜਾ ਕੇ ਕਿਹਾ ਕਿ ਅਸੀਂ ਕੁਝ ਲੈ ਕੇ ਆਏ ਹਾਂ। ਕੁੰਤੀ ਵੱਲੋਂ ਬਿਨਾਂ ਵੇਖੇ ਕਹਿ ਦਿੱਤਾ ਗਿਆ, "ਜੋ ਲੈ ਕੇ ਆਏ ਹੋ ਸਾਰੇ ਭਰਾ ਆਪਸ ਵਿੱਚ ਵੰਡ ਲਵੋ"। ਇਹਨਾਂ ਭਰਾਵਾਂ ਨੇ ਵਿਚਾਰੀ ਦਰੋਪਦੀ ਹੀ ਵੰਡ ਲਈ, ਭਾਵ ਪੰਜਾਂ ਭਰਾਵਾਂ ਨੇ ਦਰੋਪਦੀ ਨੂੰ ਇੱਕ ਸਾਂਝੀ ਪਤਨੀ ਬਣਾ ਲਿਆ। ਇਸ ਸਾਂਝੀ ਪਤਨੀ ਨੂੰ ਪੰਜਾਂ ਭਰਾਵਾਂ 'ਚੋਂ ਵੱਡੇ ਯੁਧਿਸ਼ਟਰ, ਜਿਸ ਨੂੰ ਹਿੰਦੂਆਂ ਵੱਲੋਂ 'ਧਰਮ ਪੁੱਤਰ' ਕਿਹਾ ਜਾਂਦਾ ਹੈ, ਨੇ ਵਿਚਾਰੀ ਦਰੋਪਦੀ ਨੂੰ ਜੂਏ ਵਿੱਚ ਹਰਾ ਦਿੱਤਾ। ਫਿਰ ਇਸ ਦਰੋਪਦੀ ਦੀ ਭਰੇ ਰਾਜ ਦਰਬਾਰ ਵਿੱਚ ਜਿੱਥੇ ਹਿੰਦੂ ਧਰਮ ਦੇ ਮਹਾਨ ਰਿਸ਼ੀਮੁਨੀ ਤੇ ਰਾਜਿਆਂ ਦੇ ਸਾਮ੍ਹਣੇ ਭਰੇ ਦਰਬਾਰ ਵਿੱਚ, ਵਿਚਾਰੀ ਦਰੋਪਦੀ ਦੀ ਦੁਰਯੋਧਨ ਵੱਲੋਂ ਬੇਪਤੀ ਕੀਤੀ ਗਈ। ਇਸ ਤਰ੍ਹਾਂ ਜਾਇਦਾਦ ਤੇ ਰਾਜ ਤਖ਼ਤ ਲਈ ਮਹਾਂਭਾਰਤ ਦਾ ਜੰਗ ਹੋਇਆ ਅਤੇ ਇਸ ਜੰਗ ਵਿੱਚ ਰਾਜੇ ਕ੍ਰਿਸ਼ਨ ਵੱਲੋਂ

ਅਰਜੁਨ ਨੂੰ ਦਿੱਤੀ ਗਈ ਸਿੱਖਿਆ ਨੂੰ 'ਗੀਤਾ' ਦਾ ਨਾਂ ਦਿੱਤਾ ਗਿਆ। ਹਿੰਦੂ ਮਤ ਦੀ ਸੰਵਿਧਾਨਕ ਕਿਤਾਬ 'ਮਨੂੰ ਸਿਮ੍ਰਤੀ' ਜਿਸ ਨੂੰ ਮਨੂੰ ਰਿਸ਼ੀ ਨੇ ਲਿਖਿਆ ਹੈ। ਉਨ੍ਹੀਵੀਂ ਸਦੀ ਵਿੱਚ ਜਦ ਹਿੰਦੂ ਜਗਤ ਵਿੱਚ ਇਸ ਕਿਤਾਬ ਦੀ ਮਾਨਤਾ ਘਟਣ ਲੱਗੀ ਤਾਂ ਸਵਾਮੀ ਦਯਾ ਨੰਦ ਸਰਸਵਤੀ ਨੇ ਆਰੀਆ ਸਮਾਜ ਦੀ ਸਥਾਪਨਾ ਕਰ ਕੇ ਸਤਿਆਰਥ ਪ੍ਰਕਾਸ਼ ਨਾਂ ਦੀ ਵੱਡੀ ਧਾਰਮਿਕ ਕਿਤਾਬ ਲਿਖੀ, ਜਿਸ ਦਾ ਆਧਾਰ ਮਨੂੰ ਸਿਮ੍ਰਤੀ ਤੇ ਬਾਕੀ ਹਿੰਦੂ ਗ੍ਰੰਥ ਸਨ। ਜਿਸ ਮਨੂੰ ਸਿਮ੍ਰਤੀ ਵਿਚ ਔਰਤਾਂ ਬਾਰੇ ਜੋ ਲਿਖਿਆ ਗਿਆ ਹੈ, ਉਸ ਵਿੱਚੋਂ ਟੂਕ ਮਾਤਰ ਇੱਥੇ ਬਿਆਨ ਕਰ ਰਹੇ ਹਾਂ। ਮਨੂੰ ਲਿਖਦਾ ਹੈ:-''ਪਤੀ ਹੀ ਕੰਨਿਆ ਦਾ ਅਚਾਰਯ, ਵਿਆਹ ਹੀ ਉਸ ਦਾ ਜਨੇਊ ਸੰਸਕਾਰ, ਪਤੀ ਦੀ ਸੇਵਾ ਹੀ ਆਸ਼ਰਮ ਨਿਵਾਸ ਤੇ ਗ੍ਰਹਿਸਥੀ ਕੰਮ ਧੰਦਾ ਹੀ ਉਸ ਦਾ ਰੋਜ਼ਾਨਾ ਧਰਮ ਕਰਮ ਹੈ''।



"ਇਸਤਰੀ, ਪੁੱਤਰ ਅਤੇ ਦਾਸ ਇਹਨਾਂ ਤਿੰਨਾਂ ਨੂੰ ਹਿੰਦੂ ਸ਼ਾਸਤਰਾਂ ਅਨੁਸਾਰ 'ਗਰੀਬ' ਕਿਹਾ ਗਿਆ ਹੈ। ਇਹ ਜੋ ਕੁਝ ਕਮਾਉਂਦੇ ਹਨ, ਉਹ ਇਹਨਾਂ ਦੇ ਮਾਲਕਾਂ ਦਾ ਹੀ ਹੁੰਦਾ ਹੈ। (9-416)

ਇਸਤਰੀ, ਪੁੱਤਰ, ਨੌਕਰ, ਛੋਟਾ ਭਾਈ ਅਤੇ ਦਾਸ ਜੇਕਰ ਕੋਈ ਅਪਰਾਧ ਕਰਨ ਤਾਂ ਇਹਨਾਂ ਨੂੰ ਰਸੀ ਜਾਂ ਪਤਲੀ ਜਿਹੀ ਬਾਂਸ ਦੀ ਛੜੀ ਨਾਲ ਕੁੱਟਣਾ ਚਾਹੀਦਾ ਹੈ। (8-299)

ਇਸਤਰੀ ਬਚਪਨ ਵਿਚ ਪਿਤਾ ਦੇ, ਜਵਾਨੀ ਵਿੱਚ ਪਤੀ ਦੇ ਅਤੇ ਪਤੀ ਦੇ ਮਰ ਜਾਣ ਤੇ ਬੁਢਾਪੇ ਵਿੱਚ ਪੁੱਤਰ ਦੇ ਅਧਿਕਾਰ ਅਨੁਸਾਰ ਰਹੇ, ਭਾਵ ਇਹਨਾਂ ਦੀ ਇੱਛਾ ਅਨੁਸਾਰ ਹੀ ਕੰਮ ਕਰੇ, ਆਪਣੀ ਮਰਜ਼ੀ ਅਨੁਸਾਰ ਨਹੀਂ। (5-148)

ਮਨੂੰ ਆਖਦਾ ਹੈ, "ਇਸਤਰੀ ਸਭ ਦੁੱਖਾਂ ਦਾ ਮੂਲ ਕਾਰਨ ਹੈ, ਹਿੰਦੂ ਮਤ ਇਸ ਦੁਨਿਆਵੀ ਜ਼ਿੰਦਗੀ ਨੂੰ ਇਕ ਜਾਲ ਸਮਝਦਾ ਹੈ, ਜਿਸ ਤੋਂ ਮੁਕਤੀ ਪ੍ਰਾਪਤ ਕਰਨਾ ਇਨਸਾਨ ਦਾ ਉਦੇਸ਼ ਹੈ ਅਤੇ ਇਸਤਰੀ ਇਨਸਾਨ ਨੂੰ ਇਸ ਜਗਤ ਵਿਚ ਫਸਾਉਂਦੀ ਹੈ, ਇਸ ਲਈ ਇਸਤਰੀ ਸਭ ਦੁੱਖਾਂ ਦਾ ਕਾਰਨ ਹੈ।

ਇਸਤਰੀ ਦੀ ਸੰਗਤ ਨਾਲ ਮਨੁੱਖ ਦੀ ਬੇਇਜ਼ਤੀ ਹੁੰਦੀ ਹੈ ਅਤੇ ਇਸਤਰੀ ਲਈ ਅਨੇਕਾਂ ਝਗੜੇ ਹੁੰਦੇ ਹਨ, ਇਸ ਲਈ ਇਸਤਰੀ ਤੋਂ ਦੂਰ ਰਹਿਣਾ ਚਾਹੀਦਾ ਹੈ।

ਇਸਤਰੀ ਸਿਰਫ ਮੂਰਖਾਂ ਨੂੰ ਹੀ ਨਹੀਂ, ਬਲਕਿ ਗਿਆਨਵਾਨਾਂ ਤੇ ਰਿਸ਼ੀਆਂ-ਮੁਨੀਆਂ ਨੂੰ ਵੀ ਭੁਲਾ ਕੇ ਆਪਣੀਆਂ ਕਾਮਨਾਵਾਂ ਦਾ ਸ਼ਿਕਾਰ ਬਣਾ ਕੇ ਆਪਣੇ ਅਧੀਨ ਕਰ ਲੈਂਦੀ ਹੈ। ਇਸ ਲਈ ਇਸ ਤੋਂ ਹਮੇਸ਼ਾ ਬਚ ਕੇ ਰਹਿਣਾ ਚਾਹੀਦਾ ਹੈ।

ਇਸਤਰੀ ਨੂੰ ਕਦੀ ਵੀ ਅਜ਼ਾਦੀ ਨਹੀਂ ਦੇਣੀ ਚਾਹੀਦੀ, ਇਸਤਰੀ ਇੱਕ ਨੌਕਰ ਵਾਂਗ, ਪਤੀ ਦੀ ਰੱਬ ਵਾਂਗ ਪੂਜਾ ਕਰੇ ਤੇ ਸੇਵਾ ਕਰੇ, ਜੇ ਉਹ ਨਹੀਂ ਕਰੇਗੀ ਤਾਂ ਅਗਲੇ ਜੀਵਨ ਵਿੱਚ ਗਿਦੜੀ ਬਣੇਗੀ''।

ਅੱਗੇ ਮਨੂੰ ਫੇਰ ਲਿਖਦਾ ਹੈ,- ''ਗੁਲਾਮ, ਲੜਕਾ ਅਤੇ ਪਤਨੀ ਤਿੰਨਾਂ ਦਾ ਜਾਇਦਾਦ ਤੇ ਕੋਈ ਅਧਿਕਾਰ ਨਹੀਂ ਹੋਣਾ ਚਾਹੀਦਾ। ਇਕ ਪਤੀ ਆਪਣੀ ਪਤਨੀ ਨੂੰ ਅਪਵਿੱਤਰਤਾ ਦੇ ਦੋਸ਼ ਵਿੱਚ ਤਲਾਕ ਦੇ ਸਕਦਾ ਹੈ। ਪਤਨੀ ਨੂੰ ਆਪਣੇ ਪਤੀ ਦੇ ਖਿਲਾਫ਼ ਇਹ ਅਧਿਕਾਰ ਨਹੀਂ ਕਿ ਉਹ ਪਤੀ ਤੋਂ ਦੁਖੀ ਹੋ ਕੇ ਤਲਾਕ ਦੇ ਸਕੇ।

ਜਿਹੜੀ ਫਿਜ਼ੂਲ ਖਰਚੀ ਅਤੇ ਆਗਿਆ ਭੰਗ ਕਰਨ ਵਾਲੀ ਇਸਤਰੀ ਨੂੰ ਤਲਾਕ ਦੇਣਾ ਜਾਇਜ਼ ਹੈ। ਇਸਤਰੀ ਵਿੱਦਿਆ ਪ੍ਰਾਪਤ ਕਰਨ ਦਾ ਹੱਕ ਵੀ ਨਹੀਂ ਰੱਖਦੀ, ਕਿਉਂਕਿ ਇਸ ਨਾਲ ਉਸ ਦੀ ਸੁੰਦਰਤਾ ਘਟ ਜਾਂਦੀ ਹੈ। ਇਸਤਰੀ ਵੇਦਾਂ ਦਾ ਅਧਿਐਨ ਨਹੀਂ ਕਰ ਸਕਦੀ। ਇੱਕ ਵਿਧਵਾ ਨੂੰ ਮੁੜ ਦੂਸਰੀ ਸ਼ਾਦੀ ਕਰਵਾਉਣ ਦੀ ਆਗਿਆ ਨਹੀਂ ਹੈ।''

ਰਾਮਾਨੁਜ ਤੇ ਸ਼ੰਕਰ ਦੇਵ ਇਸਤਰੀ ਨੂੰ ਵੈਸ਼ਨਵ ਮਤ ਵਿੱਚ ਦਾਖ਼ਲ ਹੀ ਨਹੀਂ ਹਣ ਦਿੰਦੇ।



ਇਹ ਹਨ, ਹਿੰਦੂ ਧਰਮ ਦੇ ਔਰਤ ਪ੍ਰਤੀ ਵਿਚਾਰ, ਇੱਕ ਤਾਂ ਔਰਤ ਨੂੰ ਮਾੜਾ, ਨੀਚ, ਬਘਿਆੜ ਤੇ ਦੁੱਖਾਂ ਦਾ ਕਾਰਨ ਦੱਸਿਆ ਜਾਂਦਾ ਰਿਹਾ ਅਤੇ ਉਸੇ ਔਰਤ ਨੂੰ ਹਿੰਦੂ ਸਮਾਜ ਵਿੱਚ ਬ੍ਰਾਹਮਣ ਦੇਵਤੇ ਦੀਆਂ ਕਾਮਵਾਸ਼ਨਾਵਾਂ ਨੂੰ ਪੂਰਿਆਂ ਕਰਨ ਲਈ ਦੇਵਦਾਸੀਆਂ ਬਣਾ ਕੇ ਮੰਦਰਾਂ ਵਿੱਚ ਚਾੜ੍ਹ ਦੇਣ ਦੀ ਪ੍ਰਥਾ ਵੀ ਤੋਰੀ ਜਾਂਦੀ ਰਹੀ। ਦੇਵੀ ਬਣਾ ਕੇ ਪੂਜਣ ਦਾ ਢੌਂਗ ਵੀ ਕੀਤਾ ਜਾਂਦਾ ਰਿਹਾ। ਇੰਞ ਔਰਤ ਮੂਰਖ ਬਣਦੀ ਰਹੀ।

ਤਾਮਿਲਨਾਡੂ ਤੇ ਮਨੀਪੁਰ ਆਦਿ ਸਟੇਟਾਂ ਵਿਚ ਹਿੰਦੂ ਵਿਧਵਾ ਔਰਤਾਂ ਨੂੰ ਸਾਰੀ ਉਮਰ ਚਿੱਟੀ ਸਾੜ੍ਹੀ ਪਾਉਣ ਲਈ ਮਜਬੂਰ ਕੀਤਾ ਜਾਂਦਾ ਹੈ। ਬੰਗਾਲ ਦੇ ਹਿੰਦੂ ਤਾਂ ਵਿਧਵਾ ਔਰਤਾਂ ਨੂੰ ਬਿੰਦਰਾਬਨ (ਕ੍ਰਿਸ਼ਨ ਜਨਮ ਭੂਮੀ) ਵਿਖੇ ਛੱਡ ਆਉਂਦੇ ਹਨ, ਜਿੱਥੇ ਇਹਨਾਂ ਬਦਨਸੀਬ ਔਰਤਾਂ ਨੂੰ ਦੇਵਦਾਸੀਆਂ ਬਣਾ ਕੇ ਰੋਜ ਲੁੱਟਿਆ ਤੇ ਬਰਬਾਦ ਕੀਤਾ ਜਾਂਦਾ ਹੈ।

ਭਾਰਤ ਦੇ ਦੱਖਣ ਇਲਾਕੇ ਵਿਚ ਕਈ ਕਬੀਲਿਆਂ ਵਿੱਚ ਦੇਵਦਾਸੀ ਪ੍ਰਥਾ ਅੱਜ ਵੀ ਬਾਦਸਤੂਰ ਤੋਰੀ ਜਾ ਰਹੀ ਹੈ, ਜਿੱਥੇ ਇਹ ਕਬੀਲੇ ਆਪਣੀਆਂ ਮਸੂਮ ਤੇ ਨਾਬਾਲਗ ਬੱਚੀਆਂ ਨੂੰ ਮੰਦਰਾਂ ਵਿੱਚ ਦੇਵਦਾਸੀਆਂ ਬਣਾ ਕੇ ਭੇਟ ਕਰ ਰਹੇ ਹਨ। ਇਹਨਾਂ ਬੱਚੀਆਂ ਦੇ ਜਵਾਨ ਹੋਣ ਤੇ 'ਕਾਮਸੂਤਰ (ਹਿੰਦੂਆਂ ਦੇ) ਗ੍ਰੰਥ' ਦੀ ਸਿੱਖਿਆ ਅਧੀਨ ਸ਼ੋਸ਼ਣ ਕੀਤਾ ਜਾਂਦਾ ਹੈ, ਜਿਨ੍ਹਾਂ ਨੂੰ ਦਰਸਾਂਦੀਆਂ ਤੇ ਵਿਰੋਧ ਕਰਦੀਆਂ ਕਈ ਹਿੰਦੀ ਫ਼ਿਲਮਾਂ ਤੇ ਨਾਟਕ ਅੱਜ 21ਵੀਂ ਸਦੀ ਵਿੱਚ ਵੀ ਵੇਖੇ ਜਾ ਸਕਦੇ ਹਨ। ਭਾਰਤ ਦੀ ਵੰਡ ਤੋਂ ਬਾਅਦ ਇਹਨਾਂ ਕੇਸਾਂ ਵਿੱਚ ਕਾਫ਼ੀ ਸੁਧਾਰ ਹੋਇਆ ਹੈ। ਅੱਜ ਵੀ ਰਾਜਸਥਾਨ ਤੇ ਹੋਰ ਇਲਾਕਿਆਂ ਵਿੱਚ ਹਿੰਦੂਆਂ ਵੱਲੋਂ ਔਰਤਾਂ ਨੂੰ ਮਰਦ ਦੇ ਨਾਲ ਜਿਉਂਦਿਆਂ ਸਤੀ (ਸਾੜਨ) ਦੀਆਂ ਖ਼ਬਰਾਂ ਆ ਹੀ ਜਾਂਦੀਆਂ ਹਨ। ਅਜੇ ਅਸੀਂ ਹਿੰਦੂ ਦੇਵਤਿਆਂ ਬ੍ਰਹਮਾ, ਵਿਸ਼ਨੂੰ, ਸ਼ਿਵ ਦੀਆਂ ਹਿੰਦੂ ਗ੍ਰੰਥਾਂ ਵਿੱਚ ਦਰਜ ਸਾਖੀਆਂ ਦੀ ਸਾਂਝ ਤਾਂ ਕੀਤੀ ਹੀ ਨਹੀਂ, ਜਿਨ੍ਹਾਂ ਵਿੱਚ ਹਿੰਦੂਆਂ ਵੱਲੋਂ 'ਭਗਵਾਨ' ਕਹੇ ਜਾਂਦੇ ਦੇਵਤਿਆਂ ਨੇ ਆਪਣੀ ਹੀ ਧੀ ਨਾਲ, ਰਿਸ਼ੀ ਦੀ ਪਤਨੀ ਨਾਲ, ਰਾਜੇ ਦੀ ਪਤਨੀ ਤੇ ਬੇਟੀ ਨਾਲ ਜਬਰਨ ਸੰਭੋਗ (ਬਲਾਤਕਾਰ) ਕਰਨ ਵਾਲੀਆਂ ਕਰਤੂਤਾਂ ਕੀਤੀਆਂ ਹਨ, ਵਿਸ਼ਾ ਲੰਮਾ ਹੋ ਜਾਣ ਕਾਰਨ ਇੱਥੇ ਬਿਆਨ ਨਹੀਂ ਕਰ ਰਹੇ।

* * * * * * *

## ਕੁੜੀਆਂ

ਕੁੜੀਆਂ ਕਿਹੜੀਆਂ ਮੁੰਡਿਆਂ ਤੋਂ ਜ਼ਿਆਦਾ ਖਾਂਦੀਆਂ ?
ਕਿਉਂ ਕੁੱਖ ਵਿੱਚ ਹੀ ਮਾਰ ਮੁਕਾ ਦਿੰਦੇ ਧੀਆਂ।
ਕੱਟ ਲੈਂਦੀਆਂ ਜ਼ਿੰਦਗੀ ਹੱਸ-ਹੱਸ ਕੇ,
ਮਾਪੇ ਜਿੱਥੇ ਵੀ ਦੇਣ ਵਿਆਹ ਧੀਆਂ।
ਰੱਬਾ ਵੱਸਦੇ ਰਹਿਣ ਮੇਰੇ ਪੇਕੇ ਘਰ,
ਸਦਾ ਮੰਗਦੀਆਂ ਰਹਿਣ ਸੁੱਖਾਂ ਧੀਆਂ।
ਪੇਕੇ ਤੇ ਫੇਰ ਸਹੁਰੇ ਘਰ ਸਵਾਰਦੀਆਂ,
ਦੱਸੋ ਲੋਕੋ ਕੀਹਨੂੰ ਆਪਣਾ ਕਹਿਣ ਧੀਆਂ ?
ਕੀਹਨੂੰ ਮਾਂ ਕਹੋਗੇ, ਕੀਹਦੇ ਤੋਂ 'ਵੀਰਾ' ਕਹਾਓਗੇ ?
ਜੇ ਜੰਮਣ ਤੋਂ ਪਹਿਲਾਂ ਹੀ ਮਾਰਦੇ ਰਹੇ ਧੀਆਂ ?
ਸੁੱਖਾਂ ਮੰਗਦੀਆਂ ਰਹਿਣ ਮਾਂ ਪਿਓ ਦੀਆਂ,
ਫੇਰ ਵੀ ਪੁੱਤਰਾਂ ਤੋਂ ਘੱਟ ਪਿਆਰੀਆਂ ਕਿਉਂ ਧੀਆਂ ?
ਮੁਟਿਆਰ ਹੋਈ ਨੂੰ ਜਦ ਲੋਕੀਂ ਨਜ਼ਰਾਂ ਭਰਦੇ ਨੇ,
ਬੱਸ ਇਸੇ ਗੱਲੋਂ ਡਰ ਲੱਗਦਾ ਨਾ ਜੰਮਣ ਧੀਆਂ।
ਮਲਕੀਤ ਪੁੱਛਦਾ ਹੈ ਰੱਬਾ ਤੈਨੂੰ,

**ਮਲਕੀਤ ਸਿੰਘ ਕਨੂਆ**

# ਗੁਰਮਤਿ ਵਿੱਚ ਔਰਤ ਦਾ ਸਥਾਨ



ਜਿਸ ਵੇਲੇ ਔਰਤ ਨੂੰ ਪੈਰਾਂ ਹੇਠ ਲਿਤਾੜਿਆ ਜਾ ਰਿਹਾ ਸੀ, ਕੋਈ ਮਰਦ ਦੇ ਪੈਰ ਦੀ ਜੁੱਤੀ, ਕੋਈ ਪਰਦੇ ਦੀ ਗੁਲਾਮ, ਨੀਚ-ਪਾਪਣ, ਦੁੱਖ ਦੇਣ ਵਾਲੀ, ਅਤੇ ਕੋਈ ਕਾਮ-ਪੂਰਤੀ ਦੀ ਵਸਤੂ ਕਹਿ ਰਿਹਾ ਸੀ, ਹਰ ਪਾਸੇ ਤੋਂ ਔਰਤ ਉੱਤੇ ਹਮਲੇ ਤੇ ਹਮਲੇ ਹੋ ਰਹੇ ਸਨ, ਉਸ ਵੇਲੇ ਮਰਦ-ਏ-ਕਾਮਲ ਸਿੱਖ ਧਰਮ ਦੇ ਸੰਸਥਾਪਕ ਗੁਰੂ ਨਾਨਕ ਸਾਹਿਬ ਨੇ ਔਰਤ ਵਿਰੋਧੀ ਸੰਸਾਰ ਭਰ ਦੀਆਂ ਤਾਕਤਾਂ ਅਤੇ ਕੌਮਾਂ ਨੂੰ ਵੰਗਾਰਦੇ ਹੋਇਆਂ ਔਰਤ ਦੇ ਹੱਕ ਵਿੱਚ ਨਾਹਰਾ ਦਿੱਤਾ ਅਤੇ ਕਿਹਾ:-

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥

ਜਿਸ ਔਰਤ ਦੀ ਕੁੱਖ 'ਚੋਂ ਕੁੱਲ ਸੰਸਾਰ ਦੇ ਮਨੁੱਖ, ਰਾਜਾ ਤੇ ਪਰਜਾ ਪੈਦਾ ਹੋਏ ਹਨ, ਉਸ ਜਨਨੀ ਨੂੰ ਮਾੜਾ-ਮੰਦਾ ਕਿਉਂ ਆਖਦੇ ਹੋ ? ਪਹਿਲੀ ਵਾਰ ਗੁਰੂ ਸਾਹਿਬ ਵੱਲੋਂ ਔਰਤ ਨੂੰ ਬਤੀਹ ਸੁਲਖਣੀ-32 ਮਹਾਨ ਗੁਣਾਂ ਵਾਲੀ ਆਖ ਕੇ ਸਨਮਾਨਿਆ ਗਿਆ ਸੀ:-

ਬਤੀਹ ਸੁਲਖਣੀ ਸਚੁ ਸੰਤਤਿ ਪੂਤ ॥ ਆਗਿਆਕਾਰੀ ਸੁਘੜ ਸਰੂਪ ॥
ਇਛ ਪੂਰੇ ਮਨ ਕੰਤ ਸੁਆਮੀ ॥ ਸਗਲ ਸੰਤੋਖੀ ਦੇਰ ਜੇਠਾਨੀ ॥੩॥
ਸਭ ਪਰਵਾਰੈ ਮਾਹਿ ਸਰੇਸਟ ॥ ਮਤੀ ਦੇਵੀ ਦੇਵਰ ਜੇਸਟ ॥
ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ ॥ ਜਨ ਨਾਨਕ ਸੁਖੇ ਸੁਖਿ ਵਿਹਾਇ ॥੪॥੩॥

ਗੁਰਬਾਣੀ ਵਿੱਚ ਦੱਸੇ ਗਏ ਬਤੀਹ ਸੁਲੱਖਣੀ ਔਰਤ ਦੇ ਬੱਤੀ ਗੁਣ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਇਉਂ ਬਿਆਨ ਕੀਤੇ ਹਨ:-

1. ਸੁੰਦਰਤਾ 2. ਸਵੱਛਤਾ 3. ਲੱਜਾ 4. ਚਤੁਰਾਈ 5. ਵਿੱਦਿਆ 6. ਸੇਵਾ 7. ਪਤੀ ਤੇ ਪਰਿਵਾਰ ਦੀ ਸੰਭਾਲ 8. ਦਇਆ 9. ਸਤਯ 10. ਪ੍ਰਿਯਬਾਣੀ 11. ਪ੍ਰਸੰਨਤਾ 12. ਨਿਮਰਤਾ 13. ਨਿਸ਼ਕਪਟਤਾ 14. ਏਕਤਾ 15. ਧੀਰਜ 16. ਧਰਮ ਨਿਸ਼ਠਾ 17. ਸੰਜਮ 18. ਉਦਾਰਤਾ 19. ਗੰਭੀਰਤਾ 20. ਉੱਦਮੀ 21. ਸੂਰਵੀਰਤਾ 22. ਰਾਗ 23. ਕਾਵ 24. ਚਿਤ੍ਰ 25. ਔਸ਼ਧੀ 26. ਰਸੋਈ 27. ਸਿਊਣ ਦੀ ਕਲਾ 28. ਪਰੋਣ ਦੀ ਵਿਦਿਆ 29. ਘਰ ਦੀਆਂ ਵਸਤੂਆਂ ਨੂੰ ਯਥਾ ਯੋਗ ਸ਼ਿੰਗਾਰਨਾ 30. ਬਜ਼ੁਰਗਾਂ ਦਾ ਮਾਣ ਕਰਨਾ 31. ਘਰ ਆਏ ਪ੍ਰਾਹੁਣਿਆਂ ਦਾ ਸਨਮਾਨ ਕਰਨਾ 32. ਸੰਤਾਨ ਦੀ ਪਾਲਣਾ ਕਰਨਾ। (ਮਹਾਨ ਕੋਸ਼, 1960)

ਇੰਗਲੈਂਡ ਵਰਗੇ ਦੇਸ਼ਾਂ ਵਿੱਚ ਵੀ ਔਰਤ ਨੂੰ ਵੀਹਵੀਂ ਸਦੀ ਦੇ ਅਰੰਭ ਵਿੱਚ ਮਰਦ ਦੇ ਬਰਾਬਰ ਵੋਟ ਪਾਉਣ ਦਾ ਹੱਕ ਮਿਲਿਆ, ਪਰ ਸਿੱਖਾਂ ਵੱਲੋਂ ਸਤਾਰ੍ਹਵੀਂ-ਅਠਾਰ੍ਹਵੀਂ ਸਦੀ ਵਿੱਚ ਹੀ ਔਰਤ ਨੂੰ ਘੁੰਢ, ਬੁਰਕੇ ਤੇ





ਸਤੀ ਪ੍ਰਥਾ ਵਰਗੀਆਂ ਰਸਮਾਂ ਤੋਂ ਨਿਜਾਤ ਦਿਵਾ ਕੇ ਮਰਦਾਂ ਦੇ ਬਰਾਬਰ ਸਭ ਅਧਿਕਾਰ ਦੇ ਦਿੱਤੇ ਗਏ ਸਨ ਅਤੇ ਗੁਰੂ ਸਾਹਿਬ ਵੱਲੋਂ ਬੜੇ ਮਾਣ ਨਾਲ਼ ਔਰਤ ਨੂੰ ਮਰਦ ਦਾ ਇਮਾਨ/ਇੱਜ਼ਤ ਐਲਾਨਿਆ ਗਿਆ ਸੀ।

ਸਿੱਖ ਕੌਮ ਨੇ ਔਰਤ ਨੂੰ ਪੱਖਪਾਤੀ ਨਿਜ਼ਾਮ ਦੀਆਂ ਬੰਦਸ਼ਾਂ ਤੋਂ ਅਜ਼ਾਦ ਕਰਵਾਇਆ ਅਤੇ ਬਾਲ ਵਿਆਹ, ਪਰਦੇ-ਘੁੰਡ ਦੀ ਰੀਤ, ਸਤੀ ਪ੍ਰਥਾ, ਸੂਤਕ ਆਦਿ ਪ੍ਰਚਲਿਤ ਕੁਰੀਤੀਆਂ ਨੂੰ ਹਮੇਸ਼ਾ ਲਈ ਖ਼ਤਮ ਕਰਵਾ ਦਿੱਤਾ। ਵਿਧਵਾ ਔਰਤ ਨੂੰ ਦੂਜੇ ਵਿਆਹ ਦਾ ਹੱਕ ਦਿਵਾਇਆ, ਜਿਸ ਬਦੌਲਤ ਔਰਤ ਅੱਜ ਇਹ ਕਹਿਣ ਯੋਗ ਬਣੀ ਹੈ ਕਿ ਮੈਂ ਅਜ਼ਾਦ ਹਾਂ। ਹਿੰਦੂ ਤੇ ਇਸਲਾਮ ਮਤ ਨੇ ਔਰਤ ਨੂੰ ਜਨੇਊ ਤੇ ਸੁੰਨਤ ਦਾ ਹੱਕ ਨਾ ਦਿੱਤਾ। ਇਸਾਈਅਤ ਨੇ ਪਾਦਰੀ ਤੇ ਬੁੱਧ ਮਤ ਨੇ ਭਿਕਸ਼ੂ ਬਣਨ ਦਾ ਹੱਕ ਨਾ ਦਿੱਤਾ, ਪਰ ਖ਼ਾਲਸਾ ਪੰਥ ਨੇ ਔਰਤ ਨੂੰ ਖੰਡੇ ਦੀ ਪਾਹੁਲ ਦੇ ਕੇ ਜਥੇਦਾਰ/ਪ੍ਰਧਾਨ ਬਣਨ ਦਾ ਹੱਕ ਦਿਵਾਇਆ ਅਤੇ ਮਰਦ ਦੇ ਬਰਾਬਰ ਧਰਮ ਦੀ ਹਰ ਮਰਿਆਦਾ ਨਿਭਾਉਣ ਅਤੇ ਦੁੱਖ-ਸੁਖ ਵਿੱਚ ਸ਼ਾਮਲ ਹੋਣ ਦਾ ਪੂਰਨ ਹੱਕ ਦਿੱਤਾ ਹੈ। ਹਿੰਦੂ ਤੇ ਇਸਲਾਮ ਮਤ ਨੇ ਕਿਰਪਾਨ ਤੇ ਪਗੜੀ ਪਹਿਨਣ ਦਾ ਹੱਕ ਸਿਰਫ਼ ਮਰਦ ਨੂੰ ਦਿੱਤਾ ਸੀ, ਪਰ ਸਿੱਖ ਕੌਮ/ਗੁਰਮਤਿ ਸਿਧਾਤਾਂ ਨੇ ਔਰਤ ਨੂੰ ਦਸਤਾਰ ਤੇ ਸ਼ਸਤਰ (ਕਿਰਪਾਨ) ਪਹਿਨਣ ਦਾ ਹੱਕ ਦਿੱਤਾ।

ਜਿਸ ਔਰਤ ਨੂੰ 'ਦਾਸੀ' ਤੇ 'ਗ਼ੁਲਾਮ' ਕਿਹਾ ਜਾਂਦਾ ਸੀ, ਉਸ ਔਰਤ ਨੂੰ ਖ਼ਾਲਸਾ ਪੰਥ ਨੇ 'ਕੌਰ' (ਸ਼ਹਿਜ਼ਾਦੀ) ਸਿਰਦਾਰਨੀ (ਮਰਦ ਦੇ ਬਰਾਬਰ ਆਗੂ) ਸਿੰਘਣੀ (ਸਿੰਘ-ਸ਼ੇਰ ਦੇ ਮੁਕਾਬਲੇ ਸ਼ੇਰਨੀ-ਸਿੰਘਣੀ) ਬਣਾ ਦਿੱਤਾ ਅਤੇ ਪੰਜ ਕਕਾਰ ਪੁਆ ਕੇ ਖ਼ਾਲਸਾ ਵਰਗੇ ਮਹਾਨ ਮਾਰਸ਼ਲ-ਰੁਤਬਿਆਂ ਨਾਲ਼ ਨਿਵਾਜਦਿਆਂ, ਸਿੱਖੀ ਦੇ ਪ੍ਰਚਾਰ ਕੇਂਦਰਾਂ, ਲੰਗਰਾਂ, ਫ਼ੌਜਾਂ ਦਾ ਇੰਚਾਰਜ-ਪ੍ਰਬੰਧਕ ਬਣਾ ਕੇ, ਪੈਰ ਦੀ ਜੁੱਤੀ ਤੋਂ ਉਠਾ ਕੇ ਤਖ਼ਤਾਂ, ਤਾਜਾਂ, ਤਲਵਾਰਾਂ ਦੀ ਸਰਦਾਰਨੀ ਮਾਲਕ ਬਣਾ ਦਿੱਤਾ।

ਜਿਸ ਨੂੰ ਅੱਜ ਦੀਆਂ ਕੁਝ ਕੁੜੀਆਂ 'ਅਜ਼ਾਦੀ' ਮੰਨੀ ਬੈਠੀਆਂ ਹਨ, ਉਹ ਅਜ਼ਾਦੀ ਨਹੀਂ, ਅਸਲ ਵਿੱਚ ਬਰਬਾਦੀ ਹੈ। ਗੁਰੂ ਸਾਹਿਬ ਨੇ ਔਰਤ ਨੂੰ ਸਮਾਜ ਵਿੱਚ ਇਕਸਾਰਤਾ ਬਣਾਉਣ ਵਾਲ਼ੀ, ਮਨੁੱਖੀ ਨਸਲ ਨੂੰ ਜਨਮ ਦੇਣ ਵਾਲ਼ੀ, ਮਨੁੱਖੀ ਰਿਸ਼ਤਿਆਂ ਨੂੰ ਜੋੜਨ ਵਾਲ਼ੀ, ਮਨੁੱਖ ਦਾ ਸਵੈ-ਵਿਸ਼ਵਾਸ ਤੇ ਮਾਣ ਵਧਾਉਣ ਵਾਲ਼ੀ ਚੰਗੇਰੀ ਮਾਂ, ਪਤਨੀ, ਭੈਣ, ਇਮਾਨ ਅਤੇ ਬਹੁਤ ਕੁਝ ਦੱਸਿਆ ਹੈ, ਪਰ ਅੱਜ ਫਿਰ ਕੁਝ ਔਰਤਾਂ ਅਖੌਤੀ ਅਜ਼ਾਦੀ ਦੇ ਬੈਨਰ ਹੇਠ 'ਮੌਡਰਨਿਜ਼ਮ' ਤੇ 'ਮਾਡਲਿੰਗ' ਦੇ ਨਾਂ ਹੇਠ ਆਪਣੇ ਆਪ ਨੂੰ ਆਪਣੀ ਅਜ਼ਾਦੀ ਨੂੰ ਖ਼ਤਮ ਕਰਨ ਵਿੱਚ ਰੁੱਝੀਆਂ ਹੋਈਆਂ ਹਨ। ਇਹ ਗੱਲ ਵੱਖਰੀ ਹੈ ਕਿ ਔਰਤ ਦੀ ਅਜ਼ਾਦੀ ਲਈ ਸਿੱਖਾਂ ਵੱਲੋਂ ਲੜੀ ਗਈ ਇਨਕਲਾਬੀ ਲਹਿਰ ਨੂੰ ਅੱਜ ਦੀ ਬਹੁਗਿਣਤੀ ਔਰਤ ਭੁੱਲਦੀ ਜਾ ਰਹੀ ਹੈ ਅਤੇ ਉਹ ਆਪਣੇ ਵਿਰੋਧੀਆਂ ਦੇ ਮਨੋਵਿਗਿਆਨਕ ਹਮਲਿਆਂ ਦਾ ਸ਼ਿਕਾਰ ਬਣ ਕੇ ਮੁੜ ਗ਼ੁਲਾਮੀ ਵਾਲ਼ੇ ਦੌਰ ਵੱਲ ਮੁੜ ਰਹੀ ਹੈ। ਇਸ ਤਰ੍ਹਾਂ ਉਸ ਨੂੰ ਮਨੋਵਿਗਿਆਨਕ ਢੰਗ ਰਾਹੀਂ ਸਿੱਖੀ ਸਿਧਾਂਤਾਂ ਤੋਂ ਦੂਰ ਵੀ ਕੀਤਾ ਜਾ ਰਿਹਾ ਹੈ।

★★★★★★★

ਵਿਤਕਰਿਆਂ ਤੋਂ ਨਿਜਾਤ ਪਾਉਣ ਲਈ, ਇੱਕ ਤਬਦੀਲੀ ਲਈ ਸੀ। ਜੋ ਜ਼ੁਲਮ ਹਿੰਦੂ, ਮੁਗ਼ਲ ਸਾਮਰਾਜ ਵੇਲ਼ੇ ਔਰਤਾਂ ਤੇ ਹੁੰਦੇ ਸਨ, ਉਹ ਜ਼ੁਲਮ ਅੱਜ ਵੀ ਗੁਪਤ ਤੇ ਬਦਲਵੇਂ ਰੂਪ ਵਿੱਚ ਬਰਕਰਾਰ ਹਨ ਤਾਂ ਫਿਰ ਔਰਤਾਂ ਲਈ ਇਹ ਅਖੌਤੀ ਅਜ਼ਾਦੀ ਅਤੇ ਵਿਗਿਆਨਕ ਯੁਗ ਦੀ ਤਰੱਕੀ ਦੇ ਕੀ ਅਰਥ ਰਹਿ ਜਾਂਦੇ ਹਨ ?

ਜਿਸ ਵੇਲੇ ਦੁਨੀਆ ਦੇ ਤਮਾਮ ਮਤ ਦੇ ਬਹੁਗਿਣਤੀ ਮਰਦਾਂ ਵੱਲੋਂ ਔਰਤ ਨੂੰ ਕਾਮਣ, ਕੁਲੱਖਣੀ, ਮਰਦ ਨੂੰ ਭਟਕਾਉਣ ਵਾਲ਼ੀ, ਭਗਤੀ, ਮੁਕਤੀ ਦੇ ਰਾਹ ਦੀ ਰੁਕਾਵਟ ਆਦਿ ਨਾਂਵਾਂ ਨਾਲ਼ ਦੁਰਕਾਰਿਆ, ਫਿਟਕਾਰਿਆ ਤੇ ਭੰਡਿਆ ਜਾ ਰਿਹਾ ਸੀ, ਉਸ ਵੇਲ਼ੇ ਗੁਰੂ ਨਾਨਕ ਸਾਹਿਬ (ਹੁਣ ਦਸਾਂ ਗੁਰੂਆਂ ਦੀ ਆਤਮਿਕ ਜੋਤ ਗੁਰੂ ਗ੍ਰੰਥ ਸਾਹਿਬ) ਨੇ ਔਰਤ ਦੇ ਹੱਕ ਵਿੱਚ ਖੜ੍ਹ ਕੇ ਇਨਕਲਾਬੀ ਅਵਾਜ਼ ਵਿੱਚ ਔਰਤ ਨੂੰ ਸੰਸਾਰ ਦੀ ਜਣਨੀ, ਸਮਾਜ ਵਿੱਚ ਮਰਿਆਦਾ ਇਕਸਾਰਤਾ ਕਾਇਮ ਰੱਖਣ ਵਾਲ਼ੀ, ਇਨਕਲਾਬੀਆਂ, ਯੋਧਿਆਂ, ਸ਼ਹੀਦਾਂ, ਗੁਰੂਆਂ/ਭਗਤਾਂ ਨੂੰ ਜਨਮ ਦੇਣ ਵਾਲ਼ੀ, ਛੋਟੇ ਤੇ ਵੱਡੇ ਮਨੁੱਖ ਨੂੰ ਨੇਕ ਰਾਹ ਵਿਖਾਉਣ ਵਾਲ਼ੀ ਆਦਿ ਕਈ ਸਤਿਕਾਰ ਯੋਗ ਉਪਾਧੀਆਂ ਨਾਲ਼ ਨਿਵਾਜਿਆ ਸੀ।

ਅੱਜ ਕਹਿਣਾ ਪਵੇਗਾ ਕਿ ਕੁਝ ਮੁਟਿਆਰਾਂ ਉਹਨਾਂ ਸਤਿਕਾਰ ਵਾਲ਼ੇ ਸ਼ਬਦਾਂ 'ਬਤੀਹ ਸੁਲਖਣੀ' 'ਜਿਤੁ ਜੰਮਹਿ ਰਾਜਾਨ' ਦੀ ਥਾਂ ਮੁੜ ਉਹਨਾਂ ਨਿੰਦਣਯੋਗ ਸ਼ਬਦਾਂ ਜੋ ਮੁਗ਼ਲਾਂ ਤੇ ਹਿੰਦੂ ਪੁਜਾਰੀਆਂ ਵੱਲੋਂ ਦਿੱਤੇ ਗਏ ਹਨ: 'ਬਘਿਆੜਣ, ਢੋਲ, ਗਵਾਰ, ਗ਼ੁਲਾਮ, ਪੈਰ ਦੀ ਜੁੱਤੀ, ਜ਼ਮੀਨ, ਜਿਸ ਨੂੰ ਜਿਨ੍ਹਾਂ ਜੋਤ ਸਕਦੇ ਹੋ ਜੋਤ ਲਵੋ, ਨਾ-ਮੁਕੰਮਲ ਸ਼ੈਅ' ਦਾ ਰੂਪ ਬਣਦੀਆਂ ਜਾ ਰਹੀਆਂ ਹਨ। ਜਿਸ ਵਿੱਚ ਉਸ ਦੀ ਬਹੁਤੀ ਵਾਰ ਆਪਣੀ ਹੀ ਕਮਜ਼ੋਰੀ ਤੇ ਮਜਬੂਰੀ ਵੇਖਣ ਵਿੱਚ ਮਿਲ਼ਦੀ ਹੈ, ਕਿਉਂਕਿ ਇਨਕਲਾਬੀ ਗੁਰਮਤਿ ਫ਼ਲਸਫ਼ੇ ਵੱਲੋਂ ਦਿੱਤੇ ਗਏ, ਜਿਸ ਮਾਨ ਸਨਮਾਨ ਨੇ ਔਰਤ ਨੂੰ ਦੁਨੀਆ ਵਿੱਚ ਮਹਾਨ ਰੋਲ ਮਾਡਲ ਬਣਾਉਣਾ ਸੀ, ਅੱਜ ਉਹਨਾਂ ਚੰਗਿਆਈਆਂ ਤੋਂ ਔਰਤ ਨੂੰ ਤੋੜ ਕੇ ਪੰਜ ਸਦੀਆਂ ਪਹਿਲਾਂ ਵਾਲ਼ੀ ਔਰਤ ਬਣਾਉਣ ਦੇ ਯਤਨ ਕੀਤੇ ਜਾ ਰਹੇ ਹਨ। ਔਰਤ ਇਹਨਾਂ ਸਾਜ਼ਸ਼ਾਂ ਦਾ ਵਿਰੋਧ ਨਾ ਕਰ ਕੇ ਖ਼ੁਦ-ਬ-ਖ਼ੁਦ ਇਸ ਦਾ ਸ਼ਿਕਾਰ ਬਣਦੀ ਜਾ ਰਹੀ ਹੈ। ਸਦੀਆਂ ਪਹਿਲੇ ਗੁਰੂ ਨਾਨਕ ਸਾਹਿਬ ਨੇ ਕਿਹਾ ਸੀ, 'ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥' ਕਿ ਪੁਰਖ/ਮਰਦ ਤਾਂ ਸ਼ਿਕਾਰੀ ਬਣਿਆ ਹੀ ਸੀ, ਪਰ ਔਰਤ ਵੀ ਖ਼ੁਦ ਮਰਦ ਦਾ ਸ਼ਿਕਾਰ ਬਣਦੀ ਜਾ ਰਹੀ ਹੈ। ਕੱਲ੍ਹ ਤਕ ਔਰਤ ਨੂੰ ਦੇਵਦਾਸੀ ਬਣਾਇਆ ਗਿਆ ਸੀ, ਅੱਜ ਹੋਟਲਾਂ, ਬਾਰਾਂ, ਕਲੱਬਾਂ ਦਾ ਸ਼ਿੰਗਾਰ ਬਣਾਇਆ ਜਾ ਰਿਹਾ ਹੈ। ਕੱਲ੍ਹ 'ਕੋਠੇ ਵਾਲ਼ੀ' ਕਿਹਾ ਜਾਂਦਾ ਸੀ, ਅੱਜ 'ਕਾਲ ਗਰਲ' (ਸੀ.ਜੀ) ਕਿਹਾ ਜਾਂਦਾ ਹੈ। ਕੱਲ੍ਹ ਤਕ ਭਾਰਤੀ ਔਰਤਾਂ ਨੂੰ ਹਮਲਾਵਰ ਤੇ ਪੁਜਾਰੀ ਜਬਰਨ ਉਠਾ ਕੇ ਮੰਡੀਆਂ ਵਿੱਚ ਵੇਚ ਦਿੰਦੇ ਸਨ, ਅੱਜ ਉਹ ਆਪਣੀ ਮਰਜ਼ੀ ਨਾਲ਼ ਵਿਕ ਰਹੀ ਤੇ ਲਤਾੜੀ ਜਾ ਰਹੀ ਹੈ। ਤੁਸੀਂ ਵੇਖ ਸਕਦੇ ਹੋ ਕਿ ਅੱਜ ਕਿਸੇ ਵੀ ਐਡ-ਮਸ਼ਹੂਰੀ ਵਿੱਚ ਭਾਵੇਂ ਉਹ ਪਰਫ਼ਿਊਮ ਦੀ ਹੋਵੇ, ਪਾਊਡਰ, ਸੀਮੈਂਟ, ਤੇਲ, ਸ਼ੈਂਪੂ, ਕੱਪੜੇ, ਕਾਰ, ਮੋਟਰਸਾਈਕਲ, ਦਾਰੂ ਜਾਂ ਟੀ.ਵੀ ਦੀ ਹੋਵੇ, ਹਰ ਥਾਂ ਔਰਤ ਦੇ ਸਰੀਰ ਨੂੰ ਨੁਮਾਇਸ਼ ਤੇ ਮਨ ਪਰਚਾਵੇ ਲਈ ਵਰਤਿਆ ਜਾ ਰਿਹਾ ਹੈ। ਔਰਤ ਮਿੱਟੀ ਦੀ ਬੇਜ਼ੁਬਾਨ ਮੂਰਤੀ ਵਾਂਗ ਸਭ ਕੁਝ ਵੇਖੀ ਤੇ ਸਹੀ ਜਾ ਰਹੀ ਹੈ, ਜਿਸ ਦੀ ਹਾਲਤ ਨਾਦਰਸ਼ਾਹ ਵੇਲ਼ੇ ਦੇ ਇੱਕ ਦਰਦਨਾਕ ਦ੍ਰਿਸ਼ ਵਰਗੀ ਲੱਗ ਰਹੀ ਹੈ।

ਇਤਿਹਾਸ ਵਿੱਚ ਜ਼ਿਕਰ ਆਉਂਦਾ ਹੈ ਕਿ ਨਾਦਰਸ਼ਾਹ ਦਿੱਲੀ ਤਖ਼ਤ ਤੇ ਕਾਬਜ਼ ਹੋਇਆ ਅਤੇ ਉਸ ਨੇ ਪਹਿਲੇ ਬਾਦਸ਼ਾਹ ਮੁਹੰਮਦ ਸ਼ਾਹ ਰੰਗੀਲਾ ਦੀਆਂ ਸਾਰੀਆਂ ਭਾਰਤੀ ਰਾਣੀਆਂ ਨੂੰ ਦਰਬਾਰ ਵਿੱਚ ਹਾਜ਼ਰ ਹੋਣ ਦਾ ਫ਼ੁਰਮਾਨ ਜਾਰੀ ਕੀਤਾ। ਉਹ ਦਰਬਾਰ ਵਿੱਚ ਪੇਸ਼ ਹੋਈਆਂ, ਗਾਣਾ ਵਜਾਉਣਾ ਅਰੰਭ ਹੋਇਆ, ਸਾਰੀਆਂ ਰਾਣੀਆਂ ਨੂੰ ਨੱਚਣ ਦਾ ਇਸ਼ਾਰਾ ਹੋਇਆ, ਨਾਦਰਸ਼ਾਹ ਨੇ ਸ਼ਰਾਬ ਪੀਣੀ ਅਰੰਭ ਕੀਤੀ। ਫਿਰ ਕੁਝ ਚਿਰ ਬਾਅਦ ਇਹਨਾਂ ਨੱਚਦੀਆਂ ਨੂੰ ਕੱਪੜੇ ਉਤਾਰ ਕੇ (ਨਿਰਵਸਤਰ ਹੋ ਕੇ) ਨੱਚਣ ਦਾ ਹੁਕਮ ਹੋਇਆ। ਇਹਨਾਂ ਨੇ ਇੰਞ ਹੀ ਕੀਤਾ। ਫਿਰ ਨਾਦਰਸ਼ਾਹ ਨੇ ਆਪਣੀ ਤਲਵਾਰ ਕੱਢੀ ਤੇ ਨੰਗੀ ਤਲਵਾਰ ਸਰ੍ਹਾਣੇ ਰੱਖ ਕੇ ਲੇਟ ਗਿਆ। ਕਾਫ਼ੀ ਸਮਾਂ ਇੰਞ ਹੀ ਚੱਲਦਾ ਰਿਹਾ, ਨਾਚ ਹੁੰਦਾ ਰਿਹਾ ਤੇ ਨਾਦਰਸ਼ਾਹ ਸੌਣ ਦਾ ਡਰਾਮਾ ਕਰਦਾ ਰਿਹਾ। ਫਿਰ ਉਹ ਉੱਠਿਆ ਤੇ ਹੁਕਮ ਕੀਤਾ, ਇਹਨਾਂ ਸਾਰੀਆਂ ਰਾਣੀਆਂ ਨੂੰ ਕਤਲ ਕਰ ਦਿੱਤਾ ਜਾਵੇ। ਰਾਣੀਆਂ ਨੇ ਹੱਥ ਜੋੜੇ, 'ਰਹਿਮ ਬਾਦਸ਼ਾਹ ਰਹਿਮ ਕਰੋ। ਆਖ਼ਰ ਸਾਡੀ ਕੀ ਖ਼ਤਾ ਹੈ ?' ਨਾਦਰਸ਼ਾਹ ਦਾ ਜਵਾਬ ਸੀ, 'ਤੁਸੀਂ ਏਨੀਆਂ ਕਮਜ਼ੋਰ, ਬੁਜ਼ਦਿਲ, ਜ਼ਲੀਲ ਹੋ ਚੁੱਕੀਆਂ ਹੋ, ਤੁਹਾਡੀ ਸੌ ਤੋਂ ਵੱਧ ਗਿਣਤੀ ਹੈ, ਜਿਸ ਵਿੱਚੋਂ ਕਿਸੇ ਇੱਕ ਵਿੱਚ ਵੀ ਏਨੀ ਹਿੰਮਤ ਪੈਦਾ ਨਹੀਂ ਹੋਈ ਕਿ ਮੇਰੇ ਸੁੱਤੇ ਹੋਏ ਤੇ ਸਰ੍ਹਾਣੇ ਪਈ ਤਲਵਾਰ ਨਾਲ਼ ਹਮਲਾ ਕਰ ਕੇ ਆਪਣੀ ਬੇਇੱਜ਼ਤੀ ਦਾ ਬਦਲਾ ਲੈਣ ਦੀ ਜੁਰਅਤ ਕਰ ਸਕੋ। ਮੈਂ ਸਮਝਦਾ ਹਾਂ ਕਿ ਹੁਣ ਤੁਸੀਂ ਇਸ ਕਾਬਲ ਨਹੀਂ ਰਹੀਆਂ ਕਿ ਕਿਸੇ ਬਹਾਦਰ ਨੂੰ ਜਨਮ ਦੇ ਸਕੋ, ਇਸ ਲਈ



ਤੁਹਾਡਾ ਕਤਲ ਹੋਣਾ ਹੀ ਜ਼ਰੂਰੀ ਹੈ"। ਅਤੇ ਸਭ ਨੂੰ ਕਤਲ ਕਰ ਦਿੱਤਾ ਗਿਆ। ਕੀ ਅਜੋਕੇ ਸਮਾਜ ਦੀ ਵੀ ਇਹੀ ਹਾਲਤ ਨਹੀਂ ਬਣ ਗਈ ?

ਕਰੋੜਾਂ ਔਰਤਾਂ ਵਾਲ਼ੇ ਦੇਸ਼ 'ਚ ਲੱਖਾਂ ਵਿੱਚ ਵੀ ਆਪਣੇ ਨਾਲ਼ ਹੁੰਦੇ ਜ਼ੁਲਮ ਸ਼ੋਸ਼ਣ ਦੇ ਖ਼ਿਲਾਫ਼ ਅਵਾਜ਼ ਉਠਾਉਣ ਤੇ ਬਗ਼ਾਵਤ ਕਰਨ ਦਾ ਹੌਸਲਾ ਨਹੀਂ ਹੈ ? ਸਭ ਕੁਝ ਸਹਿਣ ਕਰ ਕੇ ਔਰਤ ਇਹ ਸਾਬਤ ਕਰ ਰਹੀ ਹੈ ਕਿ ਉਹਨਾਂ ਵਿੱਚੋਂ ਮਨੁੱਖੀ ਗ਼ੈਰਤ ਦਾ ਮਾਦਾ ਖ਼ਤਮ ਹੋ ਚੁੱਕਿਆ ਹੈ ਅਤੇ ਅੱਜ ਦੀ ਔਰਤ ਸੱਚ ਵਿੱਚ ਬ੍ਰਾਹਮਣ ਵੱਲੋਂ ਕਹੀ ਗਈ ਪਸ਼ੂ, ਢੋਲ, ਗਵਾਰ ਦਾ ਰੂਪ ਬਣਦੀ ਜਾ ਰਹੀ ਹੈ, ਜਿਸ ਨੂੰ ਜਿੰਨਾ ਮਰਜ਼ੀ ਡੰਗਰਾਂ ਵਾਂਗ ਮਾਰੋ, ਕੁੱਟੋ, ਜ਼ਮੀਨ ਵਾਂਗ ਜਿੰਨਾ ਮਰਜ਼ੀ ਜੋਤ ਲਵੋ, ਕੋਈ ਫ਼ਰਕ ਨਹੀਂ ਪੈਂਦਾ ?

ਔਰਤਾਂ ਨੂੰ ਚਾਹੀਦਾ ਹੈ ਕਿ ਉਹ ਗੁਰਮਤਿ ਫ਼ਲਸਫ਼ੇ ਵੱਲੋਂ ਦੱਸੇ ਗਏ ਮਾਰਗ ਨੂੰ ਜੀਵਨ ਵਿਚ ਢਾਲ ਕੇ ਸਰਦਾਰਨੀ, ਸ਼ੇਰਨੀ/ਸਿੰਘਣੀ ਬਣ ਕੇ ਔਰਤ ਦੇ ਡਿੱਗਦੇ ਮਾਣ-ਸਨਮਾਨ ਨੂੰ ਬਚਾਉਣ ਲਈ ਅਗੇ ਆਉਣ, ਪਰ ਸਿਰਫ਼ ਨਾਂ ਦੀਆਂ ਹੀ ਸਿੰਘਣੀਆਂ ਨਾ ਬਣਨ, ਬਲਕਿ ਕਿਰਦਾਰ ਦੀਆਂ ਵੀ ਸਿੰਘਣੀਆਂ ਬਣ ਕੇ, ਕਿਸ ਵੀ ਰੂਪ ਵਿੱਚ ਹੋ ਜਾ ਰਹੇ ਜ਼ੁਲਮੋਂ-ਤਸ਼ੱਦਦ ਦਾ ਵਿਰੋਧ ਕਰਨ, ਅਤੇ ਇਕਜੁੱਟ ਹੋ ਕੇ ਗੁਰਮਤਿ ਨੂੰ ਆਪਣੇ ਘਰਾਂ ਵਿੱਚ ਲਾਗੂ ਕਰਵਾਉਣ ਲਈ ਯਤਨਸ਼ੀਲ ਹੋਣ, ਪਰ ਇਹ ਕਿਸੇ ਦੇਵਤੇ ਜਾਂ ਮਹਾਂਪੁਰਸ਼ ਨੂੰ ਨਹੀਂ, ਤੁਹਾਨੂੰ ਆਪ ਹੀ ਕਰਨਾ ਪਵੇਗਾ।

ਸਿੱਖੀ ਵਿੱਚ ਬੀਬੀਆਂ ਨੂੰ ਕਿਰਪਾਨ, ਦਸਤਾਰ ਦੇ ਨਾਲ਼ ਨਾਲ਼ 'ਕੌਰ' ਅਤੇ 'ਸਰਦਾਰਨੀ' ਦੀ ਉਪਾਧੀ ਇਸ ਲਈ ਦਿੱਤੀ ਗਈ ਹੈ ਕਿ ਉਹ ਕਾਫ਼ਲੇ, ਜਥੇ, ਪਰਿਵਾਰ ਨੂੰ ਲੀਡ ਕਰ ਸਕਣ। ਜੇ ਅੱਜ ਔਰਤ ਆਪਣੇ ਅਧਿਕਾਰ ਜਾਂ ਤਾਕਤ ਦੀ ਵਰਤੋਂ ਨਹੀਂ ਕਰ ਰਹੀ ਤਾਂ ਇਹ ਉਸ ਦੀ ਗ਼ਲਤੀ ਹੈ। ਗੁਰਮਤਿ ਵਿਚ ਔਰਤ ਨੂੰ ਮਿਲ਼ੇ ਕਿਰਪਾਨ ਧਾਰਨ ਦੇ ਅਧਿਕਾਰ ਦਾ ਅਰਥ ਇਹੀ ਹੈ ਕਿ ਔਰਤ ਹਰ ਧਕੇ ਅਤੇ ਬੇਇਨਸਾਫ਼ੀ ਵਿਰੁੱਧ ਅੜ ਕੇ ਖੜ੍ਹ ਸਕਣ ਦੀ ਜੁਰਅਤ ਕਰ ਸਕੇ। ਕਿਸੇ ਮਨੁੱਖ ਦਾ ਸਿੱਖ ਹੋਣਾ, ਪਰ ਕਰਤੂਤਾਂ ਔਰਤਾਂ ਨੂੰ 'ਪੈਰ ਦੀ ਜੁੱਤੀ' ਸਮਝਣ ਵਾਲੇ ਮਨੂੰਵਾਦੀਆ ਵਰਗੀਆਂ ਕਰਨੀਆਂ, ਤਾਂ ਫਿਰ ਸਿਰਫ਼ ਨਾਂ ਬਦਲਣ ਦਾ/ਸਿੱਖੀ ਦੇ ਭੇਸ ਨੂੰ ਧਾਰਨ ਦਾ ਕੋਈ ਫ਼ਾਇਦਾ ਨਹੀਂ। ਅਜਿਹੇ ਮਨੁੱਖ ਕਿਸੇ ਸ਼ੇਰ ਦੀ ਖੱਲ ਵਿੱਚ ਖੋਤੇ ਜਾਂ ਭੇਡਾਂ ਤੋਂ ਵੱਧ ਕੁਝ ਨਹੀਂ ਹਨ ਅਤੇ ਸ਼ੇਰਨੀਆਂ ਨੂੰ ਅਜਿਹੀਆਂ ਭੇਡਾਂ ਤੋਂ ਡਰਨ ਦੀ ਲੋੜ ਨਹੀਂ। ਦੁਨੀਆ ਦੀ ਫ਼ਿਤਰਤ ਰਹੀ ਹੈ ਕਿ ਜੋ ਇੱਥੇ ਜਿੰਨਾ ਜ਼ਿਆਦਾ ਡਰਦਾ ਹੈ, ਲੋਕ ਉਸ ਨੂੰ ਓਨਾ ਹੀ ਹੋਰ ਡਰਾਉਂਦੇ ਤੇ ਦਬਾਉਂਦੇ ਹਨ। ਔਰਤ ਦੀ ਬੇਵੱਸੀ ਦਾ ਵੀ ਇਹੀ ਕਾਰਨ ਹੈ, ਉਸ ਨੂੰ ਸਮਾਜ, ਮਾਂ-ਬਾਪ, ਬੱਚਿਆਂ ਆਦਿ ਦੀ ਇੱਜ਼ਤ ਦਾ ਬੇਲੋੜਾ ਵਾਸਤਾ ਦੇ ਕੇ ਹਰ ਧੱਕੇ ਅਤੇ ਬੇਇਨਸਾਫ਼ੀ ਨੂੰ ਸਹਿਣ ਕਰਨ ਲਈ ਮਜਬੂਰ ਕਰ ਦਿੱਤਾ ਜਾਂਦਾ ਹੈ। ਕੁਝ ਸਾਲ ਪਹਿਲਾਂ 2009 ਦੀ ਅਖ਼ਬਾਰ 'ਚ ਖ਼ਬਰ ਸੀ ਕਿ ਉੱਤਰ ਪ੍ਰਦੇਸ਼ ਵਿੱਚ ਕੁਝ ਕਿਸਾਨਾਂ ਨੇ ਆਪਣੇ ਕਰਜ਼ੇ ਉਤਾਰਨ ਲਈ ਜਗੀਰਦਾਰਾ ਨੂੰ ਆਪਣੀਆਂ ਔਰਤਾਂ ਵੇਚ ਦਿਤੀਆਂ ਹਨ। ਇਸੇ ਤਰ੍ਹਾਂ ਜੰਮੂ ਦੇ ਤਲਵਾੜਾਂ (ਰਿਆਸੀ) ਖੇਤਰ ਵਿੱਚ ਵੀ ਰਾਜਪੂਤ ਹਿੰਦੂਆਂ ਵੱਲੋਂ ਆਪਣੀਆਂ ਕੁੜੀਆਂ ਵੇਚਣ ਦੀ ਬੇਵੱਸੀ ਜ਼ਾਹਰ ਕੀਤੀ ਗਈ ਸੀ। ਪਰ ਔਰਤਾਂ ਦੀ ਥਾਂ ਮਰਦ, ਬੰਦੇ ਤੇ ਮੁੰਡੇ ਕਿਉਂ ਨਹੀਂ ਵੇਚੇ ਗਏ ? ਹਰ ਵਾਰ ਔਰਤ ਹੀ ਕਿਉਂ ਜ਼ਲੀਲ ਕੀਤੀ ਤੇ ਵੇਚੀ ਜਾਂਦੀ ਹੈ ? ਹਰ ਇੱਕ ਜ਼ੁਲਮ ਤੇ ਪਾਬੰਦੀ ਔਰਤ ਦੇ ਹਿੱਸੇ ਹੀ ਕਿਉਂ ਆਉਂਦੀ ਹੈ ? ਕਿਉਂਕਿ ਔਰਤ ਇਹ ਸਭ ਕੁਝ ਬਰਦਾਸ਼ਤ ਕਰਦੀ ਹੈ ਅਤੇ ਆਉਣ ਵਾਲ਼ੀਆਂ ਧੀਆਂ ਦੇ ਭਵਿੱਖ ਵਿੱਚ ਹੋਰ ਲੰਮੀ ਗ਼ੁਲਾਮੀ ਦਾ ਜੂਲਾ ਪਾ ਰਹੀ ਹੈ। ਪਰ ਔਰਤ ਇਹ ਭੁੱਲ ਜਾਂਦੀ ਹੈ ਕਿ ਜਿਸ ਸਮਾਜ ਦਾ ਉਸ ਨੂੰ ਵਾਸਤਾ ਦਿੱਤਾ ਜਾਂਦਾ ਹੈ, ਇਹ ਸਮਾਜ ਅੱਜ ਤਕ ਉਸ ਦੇ ਹੱਕ ਵਿੱਚ ਕਿਉਂ ਨਾ ਖੜ੍ਹਾ ਹੋਇਆ ? ਇਸ ਸਮਾਜ ਨੇ ਮਰਦ ਨੂੰ ਇੱਜ਼ਤ ਦਾ ਵਾਸਤਾ ਕਿਉਂ ਨਾ ਦਿੱਤਾ ? ਮਰਦ ਨੇ ਸਮਾਜ ਲਈ ਅੱਜ ਤਕ ਸਮਝੌਤਾ ਕਿਉਂ ਨਾ ਕੀਤਾ ? ਹਰ ਵਾਰ ਔਰਤ ਹੀ ਕਿਉਂ ਦੁਨੀਆ ਦੀ ਝੂਠੀ ਸ਼ਾਨ ਲਈ ਬਲੀ ਦਾ ਸਾਧਨ ਬਣਦੀ ਹੈ ?

ਪ੍ਰੋ. ਪ੍ਰਭਜੋਤ ਕੌਰ ਇਸ ਬਾਰੇ ਲਿਖਦੀ ਹੈ:- "ਗ਼ੁਲਾਮ ਮਾਨਸਿਕਤਾ ਦੇ ਧਾਰਨੀ ਇਸਤਰੀਆਂ, ਪੁਰਸ਼ ਹੀ ਸਮਾਜਿਕ ਅਨਿਆਂ ਕਰਦੇ ਅਤੇ ਸਹਾਰਦੇ ਹਨ। ਮਨੋਵਿਗਿਆਨੀਆਂ ਅਨੁਸਾਰ ਅਜਿਹੇ ਵਿਅਕਤੀਆਂ ਦੀ ਸ਼ਖ਼ਸੀਅਤ ਹੇਠ ਲਿਖੇ ਲੱਛਣਾਂ ਦੀ ਸ਼ਿਕਾਰ ਹੁੰਦੀ ਹੈ:-

1. ਆਪਣੇ ਬਾਰੇ ਉੱਚੀ ਰਾਏ ਨਾ ਰੱਖਣਾ।
2. ਆਤਮ ਸਨਮਾਨ ਦੀ ਘਾਟ।
3. ਉਦਾਸ ਰਹਿਣ ਦੀ ਪ੍ਰਵਿਰਤੀ।

4. ਪਰਿਵਾਰਕ ਮਾਹੌਲ ਤਣਾਅਪੂਰਨ ਰਹਿਣਾ।
5. ਨਸ਼ਿਆਂ ਦਾ ਸੇਵਨ ਅਤੇ ਸ਼ੱਕੀ ਸੁਭਾਅ।
6. ਬਚਪਨ ਵਿੱਚ ਅਨਿਆਂ ਅਤੇ ਹਿੰਸਾ ਦਾ ਸ਼ਿਕਾਰ ਹੋਣਾ।

ਇੱਕ ਮਹਾਨ ਮਨੋਵਿਗਿਆਨੀ ਹੋਣ ਦੇ ਨਾਤੇ ਸਾਰੇ ਗੁਰੂ ਸਾਹਿਬਾਨ ਇਹਨਾਂ ਸਚਾਈਆਂ ਤੋਂ ਵਾਕਫ਼ ਸਨ। ਇਸ ਲਈ ਉਹਨਾਂ ਸਮਾਜ ਦੀ ਸਿਰਜਕ ਇਸਤਰੀ ਨੂੰ ਆਤਮਕ ਸਨਮਾਨ ਭਰਿਆ ਜੀਵਨ ਜਿਊਣ ਦੇ ਕਾਬਲ ਬਣਾਉਣ ਲਈ ਅਮਲੀ ਕਦਮ ਚੁੱਕੇ ਸਨ। ਪਰ ਅੱਜ ਦੀ ਔਰਤ ਅਣਖ ਗ਼ੈਰਤ ਵਾਲ਼ੇ ਕਿਰਦਾਰ ਦੀ ਥਾਂ ਫਿਰ ਦੱਬੀ ਕੁਚਲੀ ਤੇ ਬੇਵੱਸ ਔਰਤ ਵਾਲ਼ੀ ਹਾਲਤ ਵੱਲ ਵਧ ਰਹੀ ਹੈ। ਗੁਰਮਤਿ ਤਾਂ ਔਰਤਾਂ ਨੂੰ ਤਖ਼ਤਾਂ ਤਾਜਾਂ ਦੀ ਮਾਲਕ ਬਣਾਉਣਾ ਲੋਚਦੀ ਹੈ, ਪਰ ਔਰਤ ਹੈ ਕਿ ਸਮਾਜ ਦੇ ਹਰ ਜ਼ੁਲਮ ਨੂੰ ਬਰਦਾਸ਼ਤ ਕਰ ਕੇ ਮੁੜ ਪੈਰ ਦੀ ਜੁੱਤੀ ਅਤੇ ਮਰਦ ਦੇ ਹੱਥਾਂ ਦੀ ਕਠਪੁਤਲੀ ਬਣਦੀ ਜਾ ਰਹੀ ਹੈ।



ਅੱਜ ਭਾਰਤ ਵਿੱਚ ਬਲਾਤਕਾਰੀਆਂ ਦੀਆਂ ਖ਼ਬਰਾਂ ਦਾ ਬੜਾ ਸ਼ੋਰ ਸ਼ਰਾਬਾ ਪਿਆ ਹੋਇਆ ਹੈ। ਭਾਰਤ ਵਿੱਚ ਹਰ 54 ਮਿੰਟ ਵਿੱਚ ਇੱਕ ਬਲਾਤਕਾਰ, ਹਰ 26 ਮਿੰਟ ਵਿੱਚ ਛੇੜਛਾੜ, ਹਰ 43 ਮਿੰਟ ਵਿੱਚ ਇਕ ਔਰਤ ਅਗਵਾ, ਇੱਕ ਘਟਾ 42 ਮਿੰਟ ਬਾਅਦ ਦਾਜ ਕਾਰਨ ਮੌਤ ਅਤੇ ਹਰ 7 ਮਿੰਟ ਬਾਅਦ ਔਰਤਾਂ ਨਾਲ਼ ਕਿਸੇ ਕਿਸਮ ਦੀ ਅਪਰਾਧਿਕ ਘਟਨਾ ਵਾਪਰਦੀ ਹੈ। ਪੰਜਾਬ ਵਿੱਚ ਇਸੇ ਸਾਲ 2013 ਜਨਵਰੀ ਤੋਂ ਜੂਨ ਤਕ ਬਲਾਤਕਾਰ ਦੀਆਂ 776 ਘਟਨਾਵਾਂ ਵਾਪਰ ਚੁੱਕੀਆਂ ਹਨ। ਕੁਝ ਲੀਡਰਾਂ ਵੱਲੋਂ ਬਲਾਤਕਾਰੀਆਂ ਲਈ ਫਾਂਸੀ ਦੀ ਮੰਗ ਕੀਤੀ ਜਾ ਰਹੀ ਹੈ। ਔਰਤਾਂ ਦੇ ਅਧਿਕਾਰਾਂ ਤੇ ਸੁਰੱਖਿਆ ਲਈ ਕਈ ਕਨੂੰਨ ਤੇ ਸਹੂਲਤਾਂ ਪ੍ਰਦਾਨ ਕਰਨ ਦੀ ਚਰਚਾ ਚਲ ਰਹੀ ਹੈ। ਜਿਸ ਸੰਸਦ ਵਿੱਚ ਬੈਠ ਕੇ ਔਰਤਾਂ ਦੀ ਸੁਰੱਖਿਆ ਲਈ ਵਿਚਾਰ ਕੀਤੀ ਜਾ ਰਹੀ ਹੈ, ਉਸ ਸੰਸਦ ਦੇ 286 ਮੈਂਬਰ ਖ਼ੁਦ ਔਰਤ ਵਿਰੋਧੀ ਅਪਰਾਧਾਂ ਦੇ ਮੁਕਦਮਿਆਂ ਦਾ ਸਾਮ੍ਹਣਾ ਕਰ ਰਹੇ ਹਨ। ਪਿਛਲੀਆਂ ਚੋਣਾਂ ਵਿਚ ਕਾਂਗਰਸ/ਭਾਜਪਾ ਸਮੇਤ ਸਾਰੀਆਂ ਪਾਰਟੀਆਂ ਨੇ 26 ਬਲਾਤਕਾਰ ਦੇ ਦੋਸ਼ੀਆਂ ਨੂੰ ਟਿਕਟਾਂ ਦਿਤੀਆਂ ਸਨ। ਅਜਿਹੇ ਦੋਗ਼ਲਿਆਂ ਦੇ ਚਰਿੱਤਰ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਇਹਨਾਂ ਅਖੌਤੀ ਦੇਸ਼ ਭਗਤਾਂ ਤੋਂ ਔਰਤਾਂ ਨੂੰ ਕੋਈ ਆਸ ਨਹੀਂ ਰੱਖਣੀ ਚਾਹੀਦੀ।

ਜੇ ਭਾਰਤ ਦੇ ਇਹਨਾਂ ਅਖੌਤੀ ਰਾਖੇ ਤੇ ਭ੍ਰਿਸ਼ਟ, ਬੇਈਮਾਨ ਲੀਡਰਾਂ ਤੋਂ ਗ਼ੈਰ-ਕਨੂੰਨੀ ਤੌਰ ਤੇ ਹੋ ਰਹੇ ਤਸ਼ੱਦਦ ਉੱਤੇ ਕੋਈ ਕਾਰਵਾਈ ਦੀ ਉਮੀਦ ਨਹੀਂ ਕੀਤੀ ਜਾ ਸਕਦੀ, ਤਾਂ ਫਿਰ ਅਦਿੱਖ ਤੇ ਕਨੂੰਨੀ ਤੌਰ ਤੇ ਮਾਨਤਾ ਪ੍ਰਾਪਤ ਜ਼ੁਲਮ/ਬਲਾਤਕਾਰ ਵਿਰੁੱਧ ਕੌਣ ਬੋਲੇਗਾ ? ਕੌਣ ਇਨਸਾਫ਼ ਦਿਵਾਵੇਗਾ?

ਅੱਜ ਤਕ ਇਹਨਾਂ ਬਲਾਤਕਾਰਾਂ ਬਾਰੇ ਕਿਸੇ ਨੂੰ ਬੋਲਦਿਆਂ ਨਹੀਂ ਸੁਣਿਆ, ਜਿਸ ਦਾ ਸ਼ਿਕਾਰ ਰੋਜ਼ ਕਰੋੜਾਂ ਔਰਤਾਂ ਹੋ ਰਹੀਆਂ ਹਨ। ਇਸ ਸ਼ੋਸ਼ਣ ਨੂੰ ਲੀਗਲ ਰੇਪ ਸਾਬਤ ਕਰਨ ਲਈ ਮੈਰਿਜ (ਵਿਆਹ) ਦੇ ਸਰਟੀਫ਼ਿਕੇਟ ਦੀ ਵਰਤੋਂ ਕਰ ਕੇ ਜਾਇਜ਼ ਠਹਿਰਾਇਆ ਜਾ ਰਿਹਾ ਹੈ, ਜਦੋਂ ਕਿ ਪਤਨੀ ਦੀ ਮਰਜ਼ੀ ਦੇ ਵਿਰੁੱਧ ਉਸ ਨਾਲ਼ ਜ਼ੋਰ-ਜ਼ਬਰਦਸਤੀ ਕਰਨੀ ਕਨੂੰਨ ਦੀ ਕਿਤਾਬ ਵਿੱਚ ਵੀ ਇੱਕ ਤਰ੍ਹਾਂ ਨਾਲ਼ ਬਲਾਤਕਾਰ ਹੀ ਹੈ। ਫਿਰ ਵੀ ਹਜ਼ਾਰਾਂ ਮਰਦ ਰੋਜ਼ ਆਪਣੀ ਪਤਨੀ ਨੂੰ ਆਪਣੀ ਗ਼ੁਲਾਮ, ਕਮਜ਼ੋਰ ਨੌਕਰ, ਪਰਸਨਲ ਪ੍ਰਾਪਰਟੀ ਅਤੇ ਰਖੇਲ ਸਮਝ ਕੇ ਇਹ ਬਲਾਤਕਾਰ/ਸ਼ੋਸ਼ਣ/ਤਸ਼ੱਦਦ ਕਰੀ ਜਾ ਰਹੇ ਹਨ। ਬਹੁਤੇ ਮਰਦਾਂ ਵੱਲੋਂ ਔਰਤ ਨੂੰ ਬਾਹਰ ਦੀ ਦੁਨੀਆ ਵਿੱਚ ਤਾਂ ਬੜੇ ਸਤਿਕਾਰ ਨਾਲ਼ ਰੱਖਿਆ ਜਾਂਦਾ ਹੈ, ਸਾਰਿਆਂ ਸਾਮ੍ਹਣੇ ਪਿਆਰ ਵੀ ਜਤਾਇਆ ਜਾਂਦਾ ਹੈ, ਔਰਤ ਵੀ ਨੌਕਰੀ ਕਰਦੀ, ਪੜ੍ਹਦੀ, ਪੜ੍ਹਾਉਂਦੀ, ਘਰ ਤੋਂ ਬਾਹਰ ਦੇ ਸਮਾਜ ਵਿੱਚ ਕਿੰਨੀ ਵੀ ਮਹਾਨ ਤੇ ਉੱਚੇ ਰੁਤਬੇ ਤੇ ਕਿਉਂ ਨਾ ਪੁੱਜ ਜਾਵੇ, ਪਰ ਘਰ ਦੇ ਹਾਕਮ/ਮਰਦ ਵੱਲੋਂ ਬਹੁਤੀ ਥਾਂਈਂ ਲਤਾੜੀ ਹੀ ਜਾ ਰਹੀ ਹੈ।



ਅਖਾਣ ਹੈ 'ਬਾਹਰ ਬੀਬੀ ਭਲੀ ਸਚਿਆਰੀ, ਘਰ ਫਿੱਤਰਾਂ ਦੀ ਮਾਰੀ'। ਔਰਤਾਂ ਤੇ ਮਰਦਾਨਗੀ ਵਿਖਾਉਣ ਵਾਲ਼ੇ ਅਜਿਹੇ ਅਖੌਤੀ ਮਰਦ ਬਾਹਰ [illegible] ਕਰਵਾਉਂਦੇ ਹੋਣ, ਪਰ ਘਰ ਵਿਚ ਔਰਤ ਨੂੰ ਕਈ ਹੱਕ ਨਹੀਂ ਦਿੰਦੇ ਕਿ ਉਹ ਕੋਈ [illegible] ਤਾਂ ਹੀ ਤਾਂ ਮੈਂ ਵੀ ਅਖਾਣ ਬਣਾ ਦਿਤਾ ਹੈ 'ਘਰੇ ਵਿਖਾਉਣ [illegible]' ਸੁਆਰਥ ਲਈ ਕਹਿ ਦੇਣਾ 'ਮੈਂ ਤੇਰਾ ਰਾਜਾ ਤੂੰ ਮੇਰੀ ਰਾਣੀ'। [illegible] ਇਹੀ ਹੈ ਕਹਾਣੀ।

ਖ਼ੈਰ, ਇਹ ਦੱਸ ਜਾਣੇ ਮਰਦ ਸਮਾਜ ਅਤੇ ਹਰ ਇਕ ਮਰਦ ਤੇ ਨਹੀਂ [illegible] ਕਿਉਂਕਿ ਕਈ ਥਾਂਈਂ ਮਰਦਾ ਦਾ ਔਰਤਾਂ ਪ੍ਰਤੀ ਪਿਆਰ ਤੇ ਸਤਿਕਾਰ ਵਾਲਾ [illegible] ਵਾਲ਼ਾ ਹੈ ਅਤੇ ਕਈ ਪਰਿਵਾਰ ਤੇ ਸਾਥੀਆਂ ਦੇ ਘਰ ਇਸ ਦੇ ਪੁਖਤਾ ਪ੍ਰਮਾਣ ਹਨ, ਫਿਰ ਵੀ [illegible] ਨੂੰ ਵੇਖਦਿਆ ਹੀ ਕਵੀ ਦੀ ਕਲਮ ਇਹ ਲਿਖਣ ਤੇ ਮਜਬੂਰ ਹੈ:

[illegible]
[illegible]



[illegible]

[illegible] ਦਾ ਕੋਈ [illegible] ਆਪਣੇ ਕੋਈ ਜਜਬਾਤ ਨਹੀਂ ? ਬੱਸ ਇਸ ਲਈ [illegible] ਪਤੀ ਜੀ ਕਿਸੇ ਹੋਰ ਔਰਤ ਨੂੰ ਲੈ ਕੇ ਭਜ ਗਏ ਹਨ।"

[illegible] ਗਰੂਰ ਓ-ਕਹਿਰ ਕੇ ਸਾਥ,
[illegible] ਸਬਾਬ ਤੋ ਲੌਟਾ ਦੇ, ਮੇਰੇ ਮਹਿਰ ਕੇ ਸਾਥ।

[illegible] ਨੇ ਦਸਿਆ ਕਿ "ਅਸੀਂ ਪਤੀ ਦੀ ਮਰਜ਼ੀ ਤੋਂ ਬਿਨਾਂ ਆਪਣੇ ਭਰਾਵਾਂ ਦੇ [illegible] ਤਕ ਨਹੀਂ ਜਾ ਸਕਦੇ, ਕਿਸੇ ਰਿਸ਼ਤੇਦਾਰ ਨਾਲ਼ ਬੈਠ ਕੇ ਦੁੱਖ-ਸੁਖ ਨਹੀਂ ਵੰਡ ਸਕਦੇ, ਕਿਤੇ ਪਤੀ ਦੇਵ ਨੂੰ ਕੋਈ ਸ਼ੱਕ/ਸ਼ਕਾ ਹੀ ਨਾ ਹੋ ਜਾਵੇ। ਜੇ ਕੋਈ ਭੈਣ-ਭਰਾ ਕੋਈ ਕੱਪੜਾ ਜਾਂ ਹੋਰ ਕੋਈ ਮਦਦ ਕਰ ਦੇਵੇ ਤਾਂ ਸੌ ਗੱਲਾਂ ਸੁਣਨ ਨੂੰ ਮਿਲ਼ਦੀਆਂ ਹਨ। ਜੇ ਪਤੀ ਨੂੰ ਮਨਜ਼ੂਰ ਨਹੀਂ ਤਾਂ ਅਸੀਂ ਚੈਨ ਨਾਲ਼ ਸੌਂ ਵੀ ਨਹੀਂ ਸਕਦੇ, ਪਰ ਜੇ ਪਤੀ ਨੇ ਸੌਣਾ ਹੋਵੇ ਤਾਂ ਪਤਨੀ ਤੇ ਬੱਚੇ ਮੂੰਹ 'ਚੋਂ ਅਵਾਜ਼ ਤਕ ਨਹੀਂ ਕੱਢ ਸਕਦੇ, ਸਾਡਾ ਜੀਵਨ ਤਾਂ ਨਰਕ ਬਣ ਕੇ ਰਹਿ ਗਿਆ ਹੈ"।

ਕੁਝ ਦਿਨ ਪਹਿਲਾਂ ਜੰਮੂ ਵਿੱਚ ਇੱਕ ਵਡੇਰੀ ਉਮਰ ਦੀ ਬੀਬੀ, ਜੋ ਲੋਕਾਂ ਦੇ ਘਰਾਂ ਵਿੱਚ ਸਫਾਈ ਤੇ ਰੋਟੀ ਬਣਾਉਣ ਦੀ ਕਿਰਤ ਨਾਲ਼ ਘਰ ਦਾ ਗੁਜ਼ਾਰਾ ਕਰਦੀ ਹੈ, ਨੂੰ ਮੈਂ ਪੁੱਛ ਬੈਠਾ- "ਤੁਸੀਂ ਇਸ ਉਮਰ ਵਿਚ ਕੰਮ ਕਰ ਰਹੇ ਹੋ ? ਕੀ ਗੱਲ, ਘਰ ਵਿੱਚ ਹੋਰ ਕੋਈ ਕੰਮ ਕਰਨ ਵਾਲਾ ਨਹੀਂ ?" ਬੀਬੀ ਜੀ ਨੇ ਜਵਾਬ ਦਿਤਾ, "ਪੁੱਤਰਾ, ਔਰਤਾਂ ਦੀ ਕਿਸਮਤ ਵਿੱਚ ਹੀ ਇਹੀ ਕੁਝ ਲਿਖਿਆ ਹੈ। ਪਤੀ ਹੈ, ਪਰ ਮਰਿਆਂ ਵਰਗਾ। ਨਸ਼ੇੜੀ ਨੇ, ਤਿੰਨ ਬੱਚੇ ਜੰਮ ਕੇ ਆਪ ਦੋਸਤਾਂ ਨਾਲ਼ ਨਸ਼ੇ ਵਿੱਚ ਮਸਤ ਰਹਿੰਦਾ ਹੈ, ਘਰ ਵੜਨਾ ਤਾਂ ਅਗਾ ਪਿਛਾ ਨਹੀਂ ਵੇਖਣਾ, ਬੱਚਿਆਂ ਦੀ ਰੋਟੀ, ਪੜ੍ਹਾਈ ਦੀ ਚਿੰਤਾ ਨਹੀਂ, ਬੱਸ ਬਾਂਹ ਫੜ ਲੈਣੀ ... ਬੱਚੇ ਵਿਚਾਰੇ ਭੁਖੇ ਪਿਓ ਦੀ

ਰਾਹ ਵੇਖਦੇ ਰਹਿੰਦੇ ਸਨ ਕਿ ਕੁਝ ਖਾਣ ਨੂੰ ਲੈ ਕੇ ਆਵੇਗਾ। ਉਸ ਨੂੰ ਸਾਡੀ ਫ਼ਿਕਰ ਹੀ ਕੋਈ ਨਹੀਂ ਸੀ। ਮੇਰੀ ਛੋਟੀ ਧੀ ਇਲਾਜ ਨਾ ਹੋਣ ਕਰ ਕੇ ਬਿਮਾਰੀ ਦੀ ਹਾਲਤ ਵਿੱਚ ਮਰ ਗਈ। ਫਿਰ ਮੈਂ ਫ਼ੈਸਲਾ ਕੀਤਾ ਕਿ ਇਸ ਬੰਦੇ ਨਾਲ਼ ਰਹਿਣ ਨਾਲ਼ੋਂ, ਮਰ ਜਾਣਾ ਚੰਗਾ ਹੈ। ਫਿਰ ਸੋਚਿਆ, ਮਰਨ ਨਾਲ਼ ਇਹਨਾਂ ਬੰਦਿਆਂ ਨੂੰ ਕੀ ਫ਼ਰਕ ਪੈਣਾ ਹੈ, ਬੱਚੇ ਤਾਂ ਮੇਰੇ ਰੁਲ਼ ਜਾਣੇ ਹਨ। ਇਸ ਲਈ ਮੈਂ ਆਪਣੇ ਬੱਚੇ ਲੈ ਕੇ ਕਿਰਾਏ ਤੇ ਰਹਿਣਾ ਸ਼ੁਰੂ ਕਰ'ਤਾ, ਅੱਜ ਤੀਹ ਸਾਲ ਹੋ ਗਏ ਹਨ। ਮੈਂ ਉਸ ਨੂੰ ਘਰੇ ਨਹੀਂ ਵੜਨ ਦਿੱਤਾ। ਉਹ ਜੋ ਕਮਾਉਂਦਾ ਹੈ, ਨਸ਼ੇ ਕਰ ਲੈਂਦਾ ਹੈ। ਮੈਂ ਜੋ ਕਮਾਉਂਦੀ ਹਾਂ, ਘਰ ਚੱਲੀ ਜਾਂਦਾ ਹੈ।"

ਗੱਲ ਸਿਰਫ਼ ਪਤੀ ਰੂਪ ਮਰਦ ਦੀ ਨਹੀਂ ਹੈ, ਭਰਾ, ਪਿਓ, ਪੁੱਤਰ ਦੇ ਰੂਪ ਵਿੱਚ ਅੱਜ ਵੀ ਕਈ ਥਾਂਵਾਂ ਤੇ ਵੱਡੀ ਗਿਣਤੀ ਵਿੱਚ ਔਰਤਾਂ ਤੇ ਕਈ ਕਿਸਮ ਦੀਆਂ ਮੁਗ਼ਲਾਂ, ਰਾਜਪੂਤਾਂ, ਬ੍ਰਾਹਮਣਾਂ, ਤਾਲਿਬਾਨ ਵਰਗੀਆਂ ਬੰਦਸ਼ਾਂ ਹਨ। ਔਰਤ- ਧੀ, ਭੈਣ, ਮਾਂ, ਪਤਨੀ ਖੁੱਲ੍ਹ ਕੇ ਨਾ ਹੀ ਹੱਸ ਸਕਦੀਆਂ ਹਨ ਅਤੇ ਨਾ ਹੀ ਰੋ ਸਕਦੀਆਂ ਹਨ। ਇਸ ਜਬਰ ਵਿੱਚ ਔਰਤ ਹੀ ਔਰਤ ਨੂੰ ਕਿਸਮਤ ਦਾ ਅਤੇ ਔਰਤਾਂ ਦੇ ਫ਼ਰਜ਼ ਦਾ ਵਾਸਤਾ ਦੇ ਕੇ ਉਸ ਦੀ ਅਵਾਜ਼ ਨੂੰ ਦਬਾਉਣ ਦਾ ਅਪਰਾਧ ਕਰਦੀਆਂ ਹਨ। ਜੇ ਮਰਦ ਦੇ ਕਿਸੇ ਵੀ ਜ਼ੁਲਮ ਵਿੱਚ ਮਾਂ, ਭੈਣ, ਸੱਸ, ਰਿਸ਼ਤੇਦਾਰ ਅਤੇ ਆਂਢ-ਗੁਆਂਢ ਦੀਆਂ ਔਰਤਾਂ ਸਾਥ ਨਾ ਦੇਣ ਅਤੇ ਹਰ ਜ਼ੁਲਮ ਧੱਕੇ ਵਿਰੁੱਧ ਖੜ੍ਹ ਜਾਣ ਤਾਂ ਭਾਰਤ-ਪੰਜਾਬ ਸਮੇਤ ਸਾਰੇ ਦੇਸ਼ ਵਿੱਚ ਕਿਸੇ ਔਰਤ ਨੂੰ ਕਿਸੇ ਵੀ ਕਿਸਮ ਦੇ ਜ਼ੁਲਮ ਨੂੰ ਹੰਢਾਣਾ ਨਾ ਪਵੇ।

"ਗੁਰਦਾਸਪੁਰ ਦੀ ਇੱਕ ਬੀਬੀ ਨੇ ਦੱਸਿਆ ਕਿ ਉਸ ਦਾ ਪਤੀ ਇੱਕ ਇਤਿਹਾਸਕ ਸਥਾਨ ਤੇ ਰਾਗੀ ਦੀ ਡਿਊਟੀ ਕਰਦਾ ਹੈ, ਪਰ ਉਸ ਦੇ ਨਿਰਦਈਪੁਣੇ ਨੇ ਏਨੇ ਜ਼ਖ਼ਮ ਦਿੱਤੇ ਹਨ ਕਿ ਉਸ ਦੇ ਨਿਸ਼ਾਨ ਭਾਵੇਂ ਸਰੀਰ ਤੇ ਨਹੀਂ ਦਿਸਦੇ, ਪਰ ਮੇਰੀ ਆਤਮਾ ਤੇ ਲੱਗੇ ਜ਼ਖ਼ਮ, ਰੱਬ ਤੋਂ ਸਿਵਾ ਕੌਣ ਵੇਖ ਸਕਦਾ ਹੈ ? ਕਹਿਣ ਨੂੰ ਅਸੀਂ ਪਤੀ ਦੇ ਘਰ ਰਹਿ ਰਹੀਆਂ ਹਾਂ, ਪਰ ਇਹ ਜੇਲ੍ਹ ਤੋਂ ਵੱਧ ਕੁਝ ਨਹੀਂ। ਵੇਖਣ ਨੂੰ ਲੋਕ ਸਾਨੂੰ ਇੱਕ ਪਤਨੀ ਦੇ ਰੂਪ ਵਿੱਚ ਵੇਖਦੇ ਹਨ, ਪਰ ਸਾਡੀ ਹਾਲਤ ਕਿਸੇ ਰਖੇਲ ਤੋਂ ਵੱਧ ਨਹੀਂ ਹੈ। ਜਦੋਂ ਪਤੀ ਇਸ਼ਾਰਾ ਕਰੇ ਤਾਂ ਇੱਕ ਨੌਕਰ ਵਾਂਗ, 'ਜੋ ਹੁਕਮ ਸਰਕਾਰ ਕਹੋ'। ਇਨਕਾਰ ਕਰਨ ਜਾਂ ਕਿਸੇ ਮਜਬੂਰੀ ਦੀ ਹਾਲਤ ਵਿੱਚ ਚਪੇੜਾਂ/ਗਾਲ਼ਾਂ ਖਾਣ ਲਈ ਤਿਆਰ ਰਹੋ। ਰੋਜ਼ ਮਾਂ-ਭੈਣ ਦੀਆਂ ਗਾਲ਼ਾਂ ਖਾਓ, ਇਲਜ਼ਾਮ ਸਹੋ... ਅੱਜ ਵੀ ਮੇਰੇ ਵਰਗੀਆਂ ਹਜ਼ਾਰਾਂ (ਸ਼ਾਇਦ) ਕਰੋੜਾਂ ਔਰਤਾਂ ਦੀ ਇਹੀ ਹਾਲਤ ਹੈ।"

ਹਵਸ ਕੇ ਬੰਦੇ ਯਾਰੋ, ਵਫ਼ਾ ਤਕ ਬੇਚ ਦੇਤੇ ਹੈਂ।
ਜਿਸਮ ਕੀ ਕਿਆ ਬਾਤ, ਰੂਹ ਤਕ ਨੋਚ ਦੇਤੇ ਹੈਂ।

ਤਰਨਤਾਰਨ 'ਚ ਇੱਕ ਧਰਮ ਅਸਥਾਨ ਤੇ ਬੈਠਿਆਂ ਕੁਝ ਵੀਰਾਂ-ਭੈਣਾ ਨਾਲ਼ ਇਕ ਪ੍ਰੋਗਰਾਮ ਦੌਰਾਨ ਵਿਚਾਰ ਚੱਲ ਪਈ। ਇਸ ਕਿਤਾਬ ਦੀ ਪੁਰਾਣੀ ਐਡੀਸ਼ਨ ਦੀ ਇੱਕ ਕਾਪੀ ਪੜ੍ਹਨ ਤੋਂ ਬਾਅਦ ਇੱਕ ਨੌਜਵਾਨ ਮੁਟਿਆਰ ਨੇ ਇੱਕ ਚੈਪਟਰ ਪੜ੍ਹਦਿਆਂ ਕਿਹਾ, "ਬਿਲਕੁਲ ਸਹੀ ਲਿਖਿਆ ਹੈ, ਇਹ ਸੱਚ ਹੈ, ਇੰਵ ਹੀ ਹੋ ਰਿਹਾ ਹੈ"। ਮੈਂ ਕਿਹਾ, "ਭੈਣ ਕੁਲਵੀਰ ਜੀ ! ਕਿਸ ਬਾਰੇ ਕਹਿ ਰਹੇ ਹੋ ?" ਤਾਂ ਉਸ ਨੇ ਦੱਸਿਆ ਕਿ ਜੋ ਤੁਸੀਂ ਔਰਤਾਂ ਦੀ ਹਾਲਤ ਤੇ ਬੇਵੱਸੀ ਬਿਆਨ ਕੀਤੀ ਹੈ, ਮੈਂ ਖ਼ੁਦ ਇਸ ਜ਼ੁਲਮ ਦਾ ਸ਼ਿਕਾਰ ਹੋ ਚੁਕੀ ਹਾਂ।

ਮੇਰਾ ਪਤੀ ਆਪਣੇ ਆਪ ਨੂੰ ਵੱਡਾ ਧਰਮੀ ਨਿਹੰਗ ਕਹਿੰਦਾ ਹੈ ਅਤੇ ਮੇਰੇ ਨਾਲ਼ ਇੱਕ ਥਾਲ਼ੀ ਵਿੱਚ ਰੋਟੀ ਤਕ ਨਹੀਂ ਖਾਂਦਾ ਅਤੇ ਸੁੱਚਮ ਦਾ ਪਖੰਡ ਕਰਦਾ ਹੈ, ਕਿਉਂਕਿ ਉਹ ਆਪਣੀ ਭਰਜਾਈ ਨਾਲ਼ ਇੱਕੋ ਥਾਲ਼ੀ ਵਿੱਚ ਖਾ ਲੈਂਦਾ ਹੈ, ਜਦੋਂ ਕਿ ਅਸੀਂ ਸਾਰਿਆਂ ਨੇ ਇੱਕੋ ਵਿਧੀ ਤੇ ਮਰਿਆਦਾ ਨਾਲ਼ ਅੰਮ੍ਰਿਤ ਛਕਿਆ ਹੋਇਆ ਹੈ ਅਤੇ ਜੋ ਉਸ ਨੇ ਮੇਰੇ ਨਾਲ਼ ਕੀਤਾ, ਸ਼ਾਇਦ ਕੋਈ ਸਿੱਖ ਜਾਂ ਪੰਥਕ ਬੰਦਾ ਤਾਂ ਦੂਰ ਦੀ ਗੱਲ ਹੈ, ਕੋਈ ਮਾੜੇ ਤੋਂ ਮਾੜਾ ਮਨੁੱਖ ਵੀ ਆਪਣੀ ਘਰਦੀ ਨਾਲ਼ ਨਹੀਂ ਕਰਦਾ। ਉਸ ਨੇ ਕਾਫ਼ੀ ਕੁਝ ਦੱਸਿਆ, ਜੋ ਬਾਕੀ ਦੀਆਂ ਬੀਬੀਆਂ ਦੀ ਹੱਡ-ਬੀਤੀ ਵਰਗਾ ਸੀ। ਉਹ ਬੜੀ ਪ੍ਰੇਸ਼ਾਨ ਹੋ ਕੇ ਕਹਿਣ ਲੱਗੀ, "ਵੀਰ ਜੀ, ਕੁਝ ਸਮਝ ਨਹੀਂ ਲੱਗ ਰਹੀ ਕੀ ਕਰਾਂ ?" ਇਸ ਦੁਖੀ ਤੇ ਨਿਰਾਸ਼ ਭੈਣ ਦੀ ਗੱਲ ਸੁਣ ਕੇ ਮੈਂ ਉਸ ਨੂੰ ਕਿਤਾਬ ਦਾ ਨਵਾਂ ਐਡੀਸ਼ਨ ਫੋਟੋ ਸਟੇਟ ਕਰਵਾ ਕੇ ਪੜ੍ਹਨ ਲਈ ਦੇ ਦਿੱਤਾ, ਤਾਂ ਉਸ ਨੇ ਦੱਸਿਆ ਕਿ ਤੁਹਾਡੀ ਕਿਤਾਬ 'ਚੋਂ ਕੁਝ ਲੇਖ ਭਾਈ ਬਲਜੀਤ ਸਿੰਘ ਖ਼ਾਲਸਾ ਦੀ ਪਹਿਲੀ ਮੈਗਜ਼ੀਨ ਫ਼ਤਹਿਨਾਮਾ ਵਿੱਚ ਵੀ ਛਪੇ ਸਨ, ਜੋ ਹੁਣ 'ਵੰਗਾਰ' ਮੈਗਜ਼ੀਨ ਕੱਢਦੇ ਹਨ।





10 ਦਿਨਾਂ ਬਾਅਦ ਮੇਰਾ ਮੁੜ ਅੰਮ੍ਰਿਤਸਰ ਚੱਕਰ ਲੱਗਾ ਅਤੇ ਇਸ ਭੈਣ ਦਾ ਫ਼ੋਨ ਆਇਆ ਕਿ ਮੈਂ ਮਿਲ਼ਣਾ ਚਾਹੁੰਦੀ ਹਾਂ, ਬਹੁਤ ਜ਼ਰੂਰੀ ਗੱਲ ਹੈ। ਜਦੋਂ ਇਹ ਭੈਣ ਆਪਣੀ ਇੱਕ ਰਿਸ਼ਤੇਦਾਰ ਬੀਬੀ ਨਾਲ਼ ਮੈਨੂੰ ਮਿਲ਼ੀ ਤਾਂ ਇਸ ਦੇ ਚਿਹਰੇ ਤੇ ਇੱਕ ਅਜੀਬ ਜਿਹੀ ਖ਼ੁਸ਼ੀ ਸੀ। ਉਸ ਨੇ ਇੱਕ ਕਾਗਜ਼ ਤੇ ਆਪਣੇ ਦਰਦ ਨੂੰ ਬਿਆਨ ਕਰਨ ਲਈ ਕੁਝ ਸ਼ਬਦ ਵੀ ਲਿਖੇ ਸਨ ਅਤੇ ਆਪਣਾ ਨਾਂ ਪਤਾ ਗੁਪਤ ਰੱਖ ਕੇ ਇਸ ਹੱਡ-ਬੀਤੀ ਨੂੰ ਕਿਤਾਬ ਦਾ ਹਿੱਸਾ ਬਣਾਉਣ ਲਈ ਕਿਹਾ ਸੀ, ਉਹ ਇਹ ਸ਼ਬਦ ਬੋਲ ਕੇ ਨਹੀਂ ਸੀ ਦੱਸ ਸਕਦੀ, ਸ਼ਾਇਦ ਇਸ ਲਈ ਸ਼ਬਦਾਂ ਦਾ ਸਹਾਰਾ ਲਿਆ ਸੀ।

ਮੈਂ ਉਹ ਕੁੜੀ ਹਾਂ, ਜਿਸ ਨੇ ਆਪਣੇ ਪਤੀ ਸਾਮ੍ਹਣੇ ਕਦੀ ਅੱਖ ਤਕ ਨਹੀਂ ਸੀ ਚੁੱਕੀ ਅਤੇ ਹਰ ਜ਼ੁਲਮ ਆਪਣੀ ਕਿਸਮਤ ਮੰਨ ਕੇ ਸਹਿੰਦੀ ਰਹੀ ਹਾਂ, ਪਰ ਇਸ ਕਿਤਾਬ 'ਸਵਾਲ ਕੌਮੀ ਗ਼ੈਰਤ ਦਾ' ਨੇ ਮੈਨੂੰ ਅਹਿਸਾਸ ਕਰਵਾਇਆ ਕਿ ਮੈਂ ਦਸਮੇਸ਼ ਦੀ ਸ਼ਮਸ਼ੀਰ ਹਾਂ, ਕੋਈ ਦਾਸੀ ਤੇ ਪੈਰ ਦੀ ਜੁੱਤੀ ਨਹੀਂ ? ਮੈਂ ਗ਼ਰੀਬ ਘਰ ਦੀ ਸੀ, ਇਸ ਲਈ ਮੇਰਾ ਛੋਟੀ ਉਮਰ ਵਿੱਚ ਹੀ ਵਿਆਹ ਕਰ ਦਿੱਤਾ ਗਿਆ ਸੀ। ਮੈਂ ਵੀ ਪਤੀ ਦੇ ਕਹਿਣ ਤੇ ਦਸਤਾਰ ਸਜਾ ਲਈ ਤੇ ਖ਼ੁਸ਼ ਹੋਈ ਕਿ ਸ਼ਾਇਦ ਇਹ ਬਹੁਤ ਵਧੀਆ ਮਨੁੱਖ ਹੋਵੇਗਾ। ਹੁਣ ਜੇ ਇਸ ਦੀਆਂ ਹਰਕਤਾਂ ਵਿੱਚ ਸੁਧਾਰ ਨਹੀਂ ਆਇਆ ਤਾਂ ਮੈਂ ਇਸ ਨੂੰ ਤਲਾਕ ਦੇ ਦੇਵਾਂਗੀ। ਮੈਂ ਉਸ ਨੂੰ ਕਹਿ ਦਿੱਤਾ ਹੈ ਕਿ ਜਦੋਂ ਤਕ ਮੇਰੀ ਪੜ੍ਹਾਈ 12ਵੀਂ ਤੇ 13ਵੀਂ ਪੂਰੀ ਨਹੀਂ ਹੁੰਦੀ, ਮੈਂ ਬੱਚਾ ਨਹੀਂ ਕਰਾਂਗੀ...। ਮੈਂ ਕੋਈ ਮਸ਼ੀਨ ਨਹੀਂ, ਮੇਰਾ ਆਪਣਾ ਵੀ ਕੋਈ ਵਜੂਦ ਹੈ, ਤੁਹਾਡਾ ਕੀ ਪਤਾ, ਤੁਸੀਂ ਕਦੋਂ ਮੈਨੂੰ ਘਰੋਂ ਬਾਹਰ ਕੱਢ ਦੇਵੋ...?" ਮਨਮੋਹਨ ਵੀਰ ਜੀ ! ਮੈਨੂੰ ਤੁਹਾਡੀ ਕਿਤਾਬ ਨੇ ਇੱਕ ਨਵੀਂ ਕ੍ਰਾਂਤੀ ਦੀ ਰਾਹ ਵਿਖਾਈ ਹੈ, ਤੁਹਾਡੀ ਇਹਨਾਂ ਸਤਰਾਂ ਨੂੰ ਮੈਂ ਆਪਣੇ ਜੀਵਨ 'ਚ ਪਾ ਲਿਆ ਹੈ:-



ਛੱਡ ਦੇ ਖੇਡ ਮੇਰੇ ਜਜ਼ਬਾਤ, ਖ਼ੁਸ਼ੀ ਦਾ
ਇਜ਼ਹਾਰ ਨਾ ਕਰ
ਮੈਂ ਸ਼ਾਹੀਨ ਹਾਂ, ਹੌਸਲਾ ਰੱਖਦੀ ਹਾਂ, ਅਜੇ
ਵੀ ਪਰਵਾਜ਼ ਦਾ।

ਕਸ਼ਮੀਰ ਤੋਂ ਦਸਮੇਸ਼ ਯੂਥ ਆਰਗੇਨਾਈਜ਼ੇਸ਼ਨ ਦੇ ਨੌਜਵਾਨਾਂ ਅਤੇ ਜੰਮੂ ਤੋਂ ਆਰਗੇਨਾਈਜ਼ੇਸ਼ਨ ਦੇ ਪ੍ਰਧਾਨ ਅਮਰਜੀਤ ਸਿੰਘ ਦਾ ਸੁਨੇਹਾ ਮਿਲ਼ਿਆ ਹੈ ਕਿ ਜੰਮੂ ਯੂਨੀਵਰਸਿਟੀ ਤੋਂ ਕਾਫ਼ੀ ਕੁੜੀਆਂ ਦੇ ਫ਼ੋਨ ਆ ਰਹੇ ਹਨ, ਉਹ ਤੁਹਾਨੂੰ ਮਿਲ਼ਣਾ ਅਤੇ ਕਿਤਾਬ ਦੇ ਸਿਲਸਿਲੇ ਵਿੱਚ ਵਿਚਾਰ ਕਰਨੀਆਂ ਚਾਹੁੰਦੀਆਂ ਹਨ। ਇਸੇ ਤਰ੍ਹਾਂ ਜੰਮੂ ਦੇ ਇੱਕ ਇੰਜੀਨੀਅਰ (ਜੀਵਨ ਨਗਰ) ਅਤੇ ਇੱਕ ਮੈਡੀਕਲ ਕਾਲਜ (ਛੰਨੀ ਹਿੰਮਤ ਬਾਈਪਾਸ) ਦੀਆਂ ਜੀ.ਐਨ.ਐਮ. ਦੀ ਸਟੂਡੈਂਟ ਮੁਟਿਆਰਾਂ ਨੇ ਦੱਸਿਆ ਕਿ ਅਸੀਂ ਇਸ ਕਿਤਾਬ ਨੂੰ ਪੜ੍ਹਨ ਤੋਂ ਬਾਅਦ ਇੱਕ ਨੇ ਹਿੰਦੂ ਮੁੰਡੇ ਨਾਲ਼ ਤੇ ਇੱਕ ਨੇ ਕਸ਼ਮੀਰ ਦੇ ਮੁਸਲਮਾਨ ਮੁੰਡੇ ਨਾਲ਼ ਕੋਰਟ ਮੈਰਿਜ਼ ਕਰਨ ਅਤੇ ਘਰੋਂ ਭੱਜਣ ਦਾ ਫ਼ੈਸਲਾ ਤਿਆਗ ਦਿੱਤਾ ਹੈ। ਕਿਤਾਬ ਵਿੱਚ ਦਿੱਤੇ ਗਏ ਨੁਕਤਿਆਂ ਦੇ ਆਧਾਰ ਤੇ ਇਹਨਾਂ ਕੁੜੀਆਂ ਨੇ ਆਪਣੇ ਦੋਸਤ ਬਣੇ ਗ਼ੈਰ ਲੜਕਿਆਂ ਦੀ ਪਰਖ ਕੀਤੀ ਅਤੇ ਉਹ ਸਿਰਫ਼ ਜਿਸਮ ਦੀ ਮੰਡੀ ਦੇ ਵਪਾਰੀ ਅਤੇ ਭਵਿੱਖ ਦੇ ਮਾਮਲੇ ਵਿੱਚ ਪੂਰੀ ਤਰ੍ਹਾਂ ਬੇਪਰਵਾਹ ਨਿਕਲ਼ੇ...। ਇੱਕ ਹੋਰ ਪ੍ਰਸਿੱਧ ਪਰਿਵਾਰ ਦੀ ਮੁਟਿਆਰ ਜੋ ਮੁਸਲਮਾਨ ਮੁੰਡੇ ਨਾਲ਼ ਭੱਜ ਚੁੱਕੀ ਸੀ, ਜਿਸ ਨੂੰ ਫੜ ਕੇ ਉਸ ਦੇ ਪਰਿਵਾਰ ਨੇ ਇੱਕ ਧਾਰਮਿਕ ਤੇ ਵੱਡੀ ਸੰਸਥਾ ਦੇ ਮੁਖੀ ਕੋਲ਼ ਪੇਸ਼ ਕੀਤਾ ਕਿ ਉਹ ਫ਼ੈਸਲਾ ਕਰੇ, ਕੀ ਕਰਨਾ ਹੈ। ਇਸ ਧਾਰਮਿਕ ਆਗੂ ਨੇ ਇਲਾਕੇ ਦੇ ਗੁੰਡੇ ਸੱਦ ਲਏ ਅਤੇ ਇਸ ਕੁੜੀ ਨੂੰ ਸਮਝਾਉਣ ਜਾਂ ਹੋਰ ਮੌਕਾ ਦੇਣ ਦੀ ਥਾਂ ਇਸ ਨੂੰ ਜ਼ਬਰਦਸਤੀ ਵਿਆਹ ਦਿੱਤਾ ਗਿਆ। ਜਦੋਂ ਇਸ ਕੁੜੀ ਨੇ ਕਿਹਾ ਕਿ ਵਿਆਹ ਮੇਰੀ ਮਰਜ਼ੀ ਦੇ ਵਿਰੁੱਧ ਹੋ ਰਿਹਾ ਹੈ ਅਤੇ ਮੈਂ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਕਹਿ ਦਿੱਤਾ ਸੀ ਕਿ ਮੈਨੂੰ ਇਸ ਤਰ੍ਹਾਂ ਡੰਗਰਾਂ ਵਾਂਗ ਮਾਰ-ਕੁੱਟ ਕੇ ਵਿਆਹ ਕਰਨ ਲਈ ਮਜਬੂਰ ਨਾ ਕਰੋ, ਤੁਹਾਨੂੰ ਰੱਬ ਦਾ ਵਾਸਤਾ, ਬਾਅਦ ਵਿੱਚ ਪਛਤਾਓਗੇ, ਪਰ ਧਾਰਮਿਕ ਆਗੂ ਦੇ ਗੁੰਡੇ ਇਸ ਬੱਚੀ ਨੂੰ ਸਜ਼ਾ ਦੇਣ ਲਈ ਦ੍ਰਿੜ੍ਹ ਸਨ। ਸਾਨੂੰ ਇਸ ਖ਼ਬਰ ਦਾ ਓਦੋਂ ਪਤਾ ਲੱਗਾ, ਜਦੋਂ ਵਿਆਹ ਹੋ ਚੁੱਕਿਆ ਸੀ ਅਤੇ ਇਹ ਕੁੜੀ ਅਜੇ ਵੀ ਮੁਸਲਮਾਨ ਮੁੰਡੇ ਨਾਲ਼ ਭੱਜਣ ਦੇ



[illegible]

ਯਤਨ ਕਰ ਰਹੀ ਸੀ। ਗੱਲ ਸਾਡੇ ਤਕ ਪੁੱਜੀ ਤਾਂ ਮੈਂ ਇਸ ਕੁੜੀ ਨੂੰ ਆਪਣੀ ਕਿਤਾਬ ਦੀ ਕਾਪੀ ਪੜ੍ਹਨ ਲਈ ਭੇਜੀ ਅਤੇ ਫਿਰ ਦੋਹਾਂ ਨਾਲ਼ ਮੁਲਾਕਾਤ ਕੀਤੀ ਅਤੇ ਇਸ ਦੇ ਪਤੀ ਨੂੰ ਆਪਣੀ ਪਤਨੀ ਦੇ ਜਜ਼ਬਾਤ ਤੇ ਉਮਰ ਦੇ ਹਿਸਾਬ ਨਾਲ਼ ਉਸ ਨੂੰ ਸਮਝਾਉਣ ਦਾ ਯਤਨ ਕਰਨ ਲਈ ਕਿਹਾ।

ਬੇਸ਼ੱਕ ਅਜੇ ਵੀ ਕੁੜੀ ਦੇ ਦਿਲ ਵਿੱਚ ਧਾਰਮਿਕ ਆਗੂ ਅਤੇ ਉਸ ਦੇ ਗੁੰਡਿਆਂ ਲਈ ਨਫ਼ਰਤ ਹੈ, ਪਰ ਉਹ ਕਹਿੰਦੀ ਹੈ:- “ਵੀਰ ਜੀ ! ਸਾਨੂੰ ਇਹ ਕਿਤਾਬਾਂ ਤੇ ਵਿਚਾਰਾਂ ਤੇ ਚੰਗੇ ਖ਼ਿਆਲ ਸਾਡੇ ਮਾਂ-ਬਾਪ ਅਤੇ ਧਾਰਮਿਕ ਲੋਕਾਂ ਨੇ ਪਹਿਲਾਂ ਕਿਉਂ ਨਹੀਂ ਦਿੱਤੇ ਪਿਆਰ ਕਰਨ ਤੋਂ ਪਹਿਲਾਂ ?” ਮੈਂ ਉਸ ਨੂੰ ਕਿਹਾ:- “ਭੈਣ ਗੱਲ ਸੁਣ ! ਜੇ ਖ਼ਾਨ ਤੇਰੇ ਨਾਲ਼ ਪਿਆਰ ਕਰਦਾ ਹੈ ਤਾਂ ਉਸ ਨੂੰ ਫ਼ੋਨ ਕਰ ਕੇ ਕਹਿ ਦੇ ਕਿ ਮੈਂ ਤੇਰੇ ਨਾਲ ਰਹਿ ਕੇ ਆਈ ਹਾਂ, ਫਿਰ ਵੀ ਮੇਰੇ ਨਾਲ਼ ਇਸ ਸਿੱਖ ਨੇ ਵਿਆਹ ਕਰ ਲਿਆ ਹੈ, ਪਰ ਕੀ ਹੁਣ ਮੈਂ ਤੇਰੇ ਕੋਲ ਆ ਜਾਵਾਂ ? ਤੂੰ ਮੇਰੇ ਨਾਲ਼ ਵਿਆਹ ਕਰੇਂਗਾ ? ਅਤੇ ਮੇਰੇ ਤੋਂ ਇਲਾਵਾ ਹੋਰ ਕੋਈ ਵਿਆਹ ਤਾਂ ਨਹੀਂ ਕਰੇਂਗਾ ?” ਕਿਉਂਕਿ ਮੁਸਲਮਾਨਾਂ ਨੇ ਦੋ, ਤਿੰਨ, ਚਾਰ ਵਿਆਹ-ਨਿਕਾਹ ਤਾਂ ਕਰਨੇ ਹੀ ਹੁੰਦੇ ਹਨ। ਖ਼ਾਨ ਨੇ ਕੋਈ ਜਵਾਬ ਨਾ ਦਿੱਤਾ। ਮੈਂ ਕੁੜੀ ਨੂੰ ਕਿਹਾ ਸੀ, ਜੇ ਖ਼ਾਨ 'ਹਾਂ' ਕਰਦਾ ਹੈ ਤਾਂ ਅਸੀਂ ਤੈਨੂੰ ਉਸ ਕੋਲ ਭੇਜ ਦੇਵਾਂਗੇ। ਫਿਰ ਕੁੜੀ ਦੇ ਪਤੀ ਨੇ ਦੱਸਿਆ ਕਿ ਉਹ ਜਦੋਂ ਆਪਣੇ ਧਾਰਮਿਕ ਗੁਰੂ ਨੂੰ ਜਾ ਕੇ ਮਿਲਿਆ ਤੇ ਕਹਿਣ ਲੱਗਾ ਕਿ ਉਹ ਮੇਰੇ ਨਾਲ਼ ਰਿਸ਼ਤਾ ਨਹੀਂ ਬਣਾ ਰਹੀ ਅਤੇ ਬੱਚਾ ਜਣਨ ਨੂੰ ਵੀ ਤਿਆਰ ਨਹੀਂ ਹੈ, ਤਾਂ ਉਸ ਧਾਰਮਿਕ ਆਗੂ ਨੇ ਕਿਹਾ ਤੂੰ ਨਾਮਰਦ ਹੈਂ ? ਰਸੀ ਨਾਲ਼ ਬੰਨ੍ਹ ਕੇ [illegible] ਕਰ ਲੈ। ਕੁੜੀ ਨੇ ਸਵਾਲ ਕੀਤਾ ਸੀ, ਵੀਰ ਜੀ ! ਦੱਸੋ ਅਜਿਹੇ ਲੋਕ ਧਰਮ ਦੀ ਕੀ ਸੇਵਾ ਕਰਨਗੇ ਤੇ ਸਾਨੂੰ ਕੀ ਮੱਤ ਦੇਣਗੇ ? ਜਿਨ੍ਹਾਂ ਆਗੂਆਂ ਦੇ ਸਲਾਹਕਾਰ ਗੁੰਡੇ ਤੇ ਸ਼ਰਾਬੀ ਹਨ ?

ਅਜਿਹੀਆਂ ਖ਼ਬਰਾਂ ਦੁਨੀਆ ਭਰ ਤੋਂ ਆ ਰਹੀਆਂ ਹਨ, ਪਰ ਆਪਣੇ ਆਪ ਨੂੰ ਧਾਰਮਿਕ ਕਹਿਣ ਵਾਲੇ [illegible] ਵਲੋਂ ਵਿਖਾਈ ਜਾਂਦੀ ਕਰੂਰਤਾ ਤਾਂ ਹੋਰ ਵੀ ਵੱਧ ਦੁੱਖਦਾਈ ਹੈ। ਡਾ. ਹਰਸ਼ਿੰਦਰ ਕੌਰ ਨੇ ਇਕ ਲਿਖਤ ਵਿਚ ਦੱਸਿਆ ਕਿ ਉਹਨਾਂ ਨੂੰ ਅਫ਼ਗਾਨਿਸਤਾਨ ਦੇ ਕਿਸੇ ਡਾਕਟਰ ਨੇ ਇੱਕ ਰਿਪੋਰਟ ਭੇਜੀ ਹੈ, ਜਿਸ ਵਿੱਚ ਉਸ ਨੇ ਦੱਸਿਆ ਕਿ ਉਸ ਦੀ ਇਕ [illegible] ਸਾਲ ਦੀ ਪੇਸ਼ੰਟ ਦਾ ਨਿਕਾਹ 58 ਸਾਲ ਦੇ ਇੱਕ ਮੁੱਲੇ (ਮੌਲਵੀ) ਨਾਲ ਕੀਤਾ ਗਿਆ ਹੈ, ਜੋ ਪਹਿਲਾਂ ਹੀ ਦੋ ਬੇਗਮਾਂ ਦਾ ਸ਼ੌਹਰ ਹੈ ਅਤੇ ਇਸ ਮੁਲੇ ਦੀ ਨਵੀਂ ਬੇਗਮ ਦੀ ਉਮਰ ਤੋਂ ਵੀ ਵੱਡੀ ਉਮਰ ਦੇ ਉਸ ਮੁੱਲੇ ਦੇ 11 ਬੱਚੇ ਹਨ। ਕੁੜੀ ਦੇ ਪਿਓ ਨੇ ਕਰਜ਼ਾ ਮਾਫ਼ ਕਰਵਾਉਣ ਲਈ ਆਪਣੀ [illegible] ਸਾਲਾ ਧੀ ਨੂੰ ਮੁਲੇ ਨਾਲ਼ ਵਿਆਹ (ਅਸਲ ਵਿੱਚ ਵੇਚ ਦਿੱਤਾ) ਅਤੇ ਪਹਿਲੀ ਰਾਤ ਹੀ [illegible] ਕਿੱਲੋ ਦੀ ਬੱਚੀ [illegible] ਸਾਲ ਦੇ ਮੁਲੇ ਦਾ ਭਾਰ ਨਾ ਜਰ ਸਕੀ ਤੇ ਨੀਲੀ ਪੈ ਗਈ... ਸਵੇਰੇ ਹੱਥ ਪੈਰ ਬੰਨ੍ਹੇ ਹੋਏ, ਲਹੂ ਨਾਲ ਲੱਥ-ਪੱਥ ਬੱਚੀ ਦੀ ਲਾਸ਼ ਪ੍ਰਾਪਤ ਹੋਈ, ਪਰ ਕਿਸੇ ਨੂੰ ਵੀ ਬੋਲਣ ਦਾ ਹੱਕ ਨਹੀਂ ਸੀ।

ਸ. ਗੁਰਿੰਦਰ ਸਿੰਘ 'ਵਿਆਹ ਤੇ ਪ੍ਰੇਮ' ਬਾਰੇ ਲਿਖਦੇ ਹਨ: “ਕਈ ਲੋਕਾਂ ਨੇ ਪਿਆਰ ਦਾ ਏਨਾ ਘਟੀਆ ਅਤੇ ਨੀਵਾਂ ਅਰਥ ਕੱਢ ਲਿਆ ਹੈ ਕਿ ਉਹ ਕਿਸ ਜਗ੍ਹਾ ਦੋ ਮਨੁੱਖਾਂ ਦੀ ਆਤਮਿਕ ਇਕਮਿਕਤਾ ਅਤੇ ਖ਼ਿਆਲਾਂ ਦੇ ਮੇਲ ਨੂੰ ਸਮਝ ਨਹੀਂ ਪਾਉਂਦੇ, ਬਲਕਿ ਇਸ ਨੀਵੀਂ ਸੋਚ ਕਾਰਨ ਉਹਨਾਂ ਬਾਰੇ ਸਰੀਰਿਕ ਜੋੜ ਮੇਲ ਦੀ ਨੀਵੀਂ ਧਾਰਨਾ ਬਣਾ ਲੈਂਦੇ ਹਨ। ਪਿਆਰ ਬਾਰੇ ਭੁਲੇਖੇ ਵੀ ਹਨ, ਜਿਨ੍ਹਾਂ ਦੇ ਕਾਰਨ ਅਨੇਕਾਂ ਮਨੁੱਖ ਵਿਆਹ ਕਰਵਾਉਂਦੇ ਹਨ ਅਤੇ ਉਸ ਵਿਆਹ ਦਾ ਨਾਮ ਪਿਆਰ (ਲਵ ਮੈਰਿਜ) ਰੱਖ ਲੈਂਦੇ ਹਨ। ਇਸੇ ਤਰ੍ਹਾਂ ਕਈ ਮਨੁੱਖ ਪਰੰਪਰਿਕ ਵਿਆਹ (ਅਰੇਂਜ ਮੈਰਿਜ) ਕਰਵਾ ਕੇ ਅਸਲੀਅਤ ਵਿਚ ਪਿਆਰ ਨੂੰ ਤਾਂ ਨਹੀਂ ਸਮਝ ਪਾਉਂਦੇ, ਸਿੱਟੇ ਵਜੋਂ ਆਪਣੇ ਜੀਵਨ ਸਾਥੀ ਨੂੰ ਕਾਮ ਭੋਗ ਦੀ ਤ੍ਰਿਸ਼ਨਾ ਹੇਠ ਦੱਬਦੇ ਕੁਚਲਦੇ ਰਹਿੰਦੇ ਹਨ, ਜਿਨ੍ਹਾਂ ਨੂੰ ਕਿ ਸ਼ੋਸ਼ਣ ਕਰਨਾ ਵੀ ਕਹਿੰਦੇ ਹਨ। ਕਾਮ ਪੂਰਤੀ ਨੂੰ ਜੇਕਰ ਜੀਵਨ ਸਾਥੀ ਨਾ ਪੂਰਾ ਕਰ ਸਕੇ ਤਾਂ ਬਹੁਤਾਤ



ਇਸ ਕਿਸਮ ਦੇ ਵਿਆਹ ਬਾਰੇ ਗ਼ਲਤ ਧਾਰਨਾ ਬਣਾ ਕੇ ਇਹ ਕਹਿਣਾ ਸ਼ੁਰੂ ਕਰ ਦਿੰਦੇ ਹਨ ਕਿ ਇਸ ਜੋੜੇ ਦਾ ਆਪਸ ਵਿਚ ਪਿਆਰ ਨਹੀਂ। ਪਿਆਰ ਨੂੰ ਲਿੰਗ ਭਾਵਨਾ ਦੀ ਖਿੱਚ ਜਾਂ ਪੂਰਤੀ ਲਈ ਵਰਤਣਾ ਬਹੁਤ ਭਾਰੀ ਭੁੱਲ ਹੈ।”

ਕਦੀ ਵੀ ਕੋਈ ਮਨੁਖ ਉਹ ਭਾਵੇਂ ਔਰਤ ਹੋਵੇ ਜਾਂ ਮਰਦ, ਸਾਰੀਆਂ ਖ਼ੂਬੀਆਂ ਵਿੱਚ ਪੂਰਾ ਨਹੀਂ ਹੁੰਦਾ, ਪੂਰਾ ਸਿਰਫ਼ ਅਕਾਲ ਪੁਰਖ ਹੀ ਹੈ। ਮਨੁੱਖ ਤਾਂ ਕਿਸੇ ਨਾ ਕਿਸੇ ਪੱਖ ਤੋਂ ਹਮੇਸ਼ਾ ਅੱਧਾ ਅਧੂਰਾ ਹੈ। ਕਿਸੇ ਦੀ ਨਜ਼ਰ 'ਚ ਮਰਦ ਤੇ ਕਿਸੇ ਨਜ਼ਰ ਵਿੱਚ ਔਰਤ ਗ਼ਲਤ ਹੈ। ਪਰ ਸੱਚ ਤੇ ਮਨੁੱਖਤਾ ਦੀ ਕਸੌਟੀ ਤੇ ਪਰਖ ਕੇ ਗੱਲ ਕਰੀਏ ਤਾਂ ਸੱਚ ਵਿੱਚ ਬਹੁਤੀ ਥਾਂਈਂ ਔਰਤ ਮਰਦ ਵੱਲੋਂ ਕੀਤੇ ਜਾ ਰਹੇ ਸ਼ੋਸ਼ਣ ਅਤੇ ਧੱਕੇ ਦਾ ਸ਼ਿਕਾਰ ਹੋ ਰਹੀ ਹੈ। ਕਿਸੇ ਮਰਦ ਵੱਲੋਂ ਔਰਤ ਦੀ ਉੱਚ ਪੜ੍ਹਾਈ ਤੇ ਕਹਿਣਾ ਕਿ ਬਹੁਤੀ ਪੜ੍ਹਾਈ ਨਾਲ਼ ਇਹਨਾਂ ਦੇ ਦਿਮਾਗ ਖ਼ਰਾਬ ਹੋ ਜਾਂਦੇ ਹਨ। ਔਰਤ ਵੱਲੋਂ ਕੀਤੇ ਗਏ ਚੰਗੇ ਕੰਮ ਜਾਂ ਸੁਝਾਅ ਦੀ ਕਦੀ ਖੁੱਲ੍ਹ ਕੇ ਸਿਫ਼ਤ ਨਾ ਕਰਨੀ ਤੇ ਕਹਿਣਾ ਇੰਞ ਕਰਨ ਨਾਲ਼ ਇਹ ਸਿਰ ਤੇ ਚੜ੍ਹ ਜਾਣਗੀਆਂ। ਮੁੱਕਦੀ ਗੱਲ ਔਰਤ ਨੂੰ ਬਿਸਤਰ ਤੋਂ ਰਸੋਈ ਤਕ ਸੀਮਿਤ ਕਰ ਕੇ, ਬੱਸ ਘਰ ਗ੍ਰਹਿਸਥੀ ਦਾ ਤਾਣਾ-ਬਾਣਾ ਬੁਣਨ ਤੇ ਸੰਭਾਲ਼ਣ ਤਕ ਸੀਮਿਤ ਕਰ ਕੇ ਰੱਖ ਦਿੱਤਾ ਗਿਆ ਹੈ। ਇਸ ਤਰ੍ਹਾਂ ਗੁੰਮਨਾਮੀ ਦਾ ਜੀਵਨ ਜਿਊਂਦੀ ਹੋਈ ਔਰਤ ਲੱਖ ਕੁਰਬਾਨੀਆਂ ਕਰਦੀ ਹੋਈ ਵੀ ਬੇਨਾਮੀ ਦੀ ਮੌਤੇ ਮਰ ਜਾਂਦੀ ਹੈ ਅਤੇ ਮਰਦ ਉਸ ਦੀ ਕਦੀ ਖੁੱਲ੍ਹ ਕੇ ਤਾਰੀਫ਼ ਵੀ ਨਹੀਂ ਕਰਦਾ, ਕਿਉਂਕਿ ਇੰਞ ਕਰਨਾ ਉਹ ਸ਼ਾਇਦ ਆਪਣੀ ਹੇਠੀ ਸਮਝਦਾ ਹੈ।

ਇਕ ਪਾਸੇ ਔਰਤ ਨੂੰ ਜਿੰਦ ਜਾਨ ਕਿਹਾ ਜਾਂਦਾ ਹੈ, ਔਰਤ ਨੂੰ ਆਪਣੀ ਵੱਡੀ ਕਮਜ਼ੋਰੀ, ਮਹਿਬੂਬਾ ਮੰਨਿਆ ਜਾਂਦਾ ਹੈ। ਫਿਰ ਉਸੇ ਔਰਤ ਦੇ ਜਜ਼ਬਾਤਾਂ, ਉਸ ਦੇ ਮਾਣ-ਸਨਮਾਨ, ਉਸ ਦੀ ਕੋਮਲਤਾ, ਉਸ ਦੇ ਪਿਆਰ ਨੂੰ ਬੇਰਹਿਮੀ ਨਾਲ਼ ਰੋਂਦਿਆ ਜਾਂਦਾ ਹੈ। ਕਈ ਥਾਂਵਾਂ ਤੇ ਅਜਿਹਾ ਕਿਰਦਾਰ ਔਰਤਾਂ ਵੱਲੋਂ ਵੀ ਨਿਭਾਇਆ ਜਾ ਰਿਹਾ ਹੈ, ਪਰ ਗ੍ਰਹਿਸਥੀ ਜੀਵਨ ਵਿੱਚ ਬਹੁਤਾ ਧੱਕਾ ਔਰਤ ਹੀ ਝੱਲ ਰਹੀ ਹੈ। ਇਸ ਸੱਚ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਕੁੜੀਆਂ ਪ੍ਰਤੀ ਮਾਤਾ-ਪਿਤਾ, ਪਤੀ ਤੇ ਭਰਾ ਦਾ ਤਕਰੀਬਨ ਦੋਗ਼ਲਾ ਨਜ਼ਰੀਆ ਹੀ ਰਿਹਾ ਹੈ ਅਤੇ ਮਰਦਾਂ ਨੇ ਔਰਤ ਪ੍ਰਤੀ ਅਹਿਸਾਨਮੰਦੀ ਦੀ ਥਾਂ ਅਹਿਸਾਨਫ਼ਰਾਮੋਸ਼ੀ ਨੂੰ ਹੀ ਪਹਿਲ ਦਿੱਤੀ ਹੈ।

ਜੇ ਸਿੱਖਾਂ ਵਿੱਚ ਵੀ ਕੋਈ ਇੰਞ ਕਰ ਰਿਹਾ ਹੈ ਜਾਂ ਜਾਣੇ-ਅਨਜਾਣੇ ਕਰਦਾ ਰਿਹਾ ਹੈ ਤਾਂ ਹੁਣ ਫ਼ੌਰਨ ਬੰਦ ਕਰ ਦੇਵੇ। ਬੜਾ ਮਸ਼ਹੂਰ ਅਖਾਣ ਹੈ: 'ਸਵੇਰ ਦਾ ਭੁੱਲਿਆ ਸ਼ਾਮ ਨੂੰ ਘਰ ਆ ਜਾਵੇ ਤਾਂ ਉਸ ਨੂੰ ਭੁੱਲਿਆ ਨਹੀਂ ਕਹਿੰਦੇ'। ਇਸ ਦੇ ਨਾਲ਼ ਹੀ ਯਾਦ ਰਹੇ ਕਿ ਜਦੋਂ ਔਰਤ ਦੀ ਅਜ਼ਾਦੀ ਦੀ ਗੱਲ ਚੱਲਦੀ ਹੈ ਜਾਂ ਮਨੁੱਖੀ ਦਰਦ ਰੱਖਣ ਵਾਲ਼ਿਆਂ ਦੇ ਨਾਲ਼ ਔਰਤ ਵੱਲੋਂ ਆਪਣੀ ਅਜ਼ਾਦੀ ਦੀ ਗੱਲ ਕੀਤੀ ਜਾਂਦੀ ਹੈ ਤਾਂ ਇਸ ਅਜ਼ਾਦੀ ਦਾ ਮਤਲਬ ਇਹ ਨਹੀਂ ਕਿ ਔਰਤਾਂ, ਮਰਦਾਂ ਵਾਂਗ ਜਿਨਸੀ ਸੰਬੰਧ/ਸੈਕਸ ਦੀ ਖੁੱਲ੍ਹ ਕੇ ਮੰਗ ਰਹੀਆਂ ਹਨ ਜਾਂ ਅਸ਼ਲੀਲਤਾ ਭਰੇ ਕਪੜੇ ਪਾਉਣ ਦਾ ਹੱਕ ਮੰਗ ਰਹੀਆਂ ਹਨ। ਔਰਤ ਦੀ ਅਜ਼ਾਦੀ ਨੂੰ ਸ਼ਾਇਦ ਅਸੀਂ ਕਦੀ ਨਿਰਪੱਖ ਹੋ ਕੇ ਵਿਚਾਰਿਆ ਹੀ ਨਹੀਂ। ਜੇ ਅਸੀਂ ਇਸ ਬਾਰੇ ਵਿਚਾਰ ਨਹੀਂ ਕਰ ਸਕਦੇ ਤਾਂ ਸਾਡੀਆਂ ਪਤਨੀਆਂ/ਦੋਸਤ ਇਸ ਸੰਬੰਧੀ ਔਰਤਾਂ ਤੋਂ ਪੁੱਛ ਸਕਦੀਆਂ ਹਨ ਕਿ ਆਖ਼ਰ ਉਹ ਕੀ ਚਾਹੁੰਦੀਆਂ ਹਨ। ਇਸੇ ਸਿਲਸਿਲੇ ਵਿਚ ਮਿਲ਼ੇ ਵਿਚਾਰਾਂ 'ਚੋਂ ਪਤਾ ਲੱਗਦਾ ਹੈ ਕਿ ਕਈ ਮੁੱਖ ਸਮੱਸਿਆਵਾਂ ਵਿੱਚੋਂ ਔਰਤ ਨੂੰ ਅਜਿਹੇ ਕੁਝ ਹੱਕ ਚਾਹੀਦੇ ਹਨ,-

“ਔਰਤ ਨੂੰ ਆਪਣੇ ਗਰਭ 'ਚ ਪਲ਼ ਰਹੀ ਧੀ ਦਾ ਕਤਲ ਰੋਕਣ ਦਾ ਹੱਕ। ਜੇ ਮਾਂ-ਬਾਪ ਪੜ੍ਹੀ ਲਿਖੀ ਕੁੜੀ ਦਾ ਵਿਆਹ ਕਿਸੇ ਅਨਪੜ੍ਹ, ਨਸ਼ੇੜੀ ਜਾਂ ਵਡੇਰੀ ਉਮਰ ਦੇ ਮਰਦ ਨਾਲ਼ ਕਰਵਾ ਰਹੇ ਹਨ ਤਾਂ ਕੁੜੀ ਨੂੰ ਇਸ ਵਿਆਹ ਤੋਂ ਇਨਕਾਰ ਕਰਨ ਦਾ ਹੱਕ। ਮਰਦ ਦੇ ਬਰਾਬਰ ਔਰਤ ਨੂੰ ਬਿਜ਼ਨਸ, ਨੌਕਰੀ ਤੇ ਹੋਰ ਕੰਮਾਂ ਵਿੱਚ ਆਪਣੀ ਪਛਾਣ, ਰੁਤਬਾ ਬਣਾਉਣ ਦਾ ਹੱਕ। ਪਤਨੀ ਨੂੰ ਆਪਣੇ ਜਜ਼ਬਾਤ, ਦਰਦ ਅਤੇ ਮਨੁੱਖੀ ਬਰਾਬਰੀ ਦੇ ਨਾਤੇ ਜੇ ਉਸ ਦਾ ਜਿਨਸੀ ਸੰਬੰਧ ਬਣਾਉਣ/ਸੈਕਸ ਕਰਨ ਦੀ ਮਰਜ਼ੀ ਨਹੀਂ ਤਾਂ ਉਸ ਨੂੰ ਆਪਣੇ ਪਤੀ ਦੀ ਜ਼ੋਰ-ਜ਼ਬਰਦਸਤੀ ਨੂੰ ਰੋਕਣ ਦਾ ਹੱਕ। ਆਪਣੇ ਅਤੇ ਬੱਚਿਆਂ ਦੇ ਭਵਿੱਖ ਲਈ ਪੜ੍ਹਾਈ ਦਾ ਵਿਸ਼ਾ/ਸਬਜੈਕਟ ਅਤੇ ਖੇਤਰ ਚੁਣਨ ਦਾ ਹੱਕ। ਮਰਦ ਵਾਂਗ ਔਰਤ ਨੂੰ ਵੀ ਆਪਣੇ ਮਾਣ-ਸਨਮਾਨ ਅਤੇ ਰਿਸ਼ਤਿਆਂ ਦੀ ਕਦਰ ਤੇ ਸਨਮਾਨ ਕਰਨ ਦਾ ਹੱਕ, ਘੱਟੋ ਘੱਟ ਆਪਣੇ ਭਰਾਵਾਂ, ਸਹੇਲੀਆਂ ਨੂੰ ਫ਼ੋਨ ਕਰਨ ਤੇ ਉਹਨਾਂ ਨਾਲ਼ ਮਾਰਕੀਟ ਜਾਂ ਛੁੱਟੀਆਂ 'ਚ ਬੱਚੇ ਲੈ ਕੇ ਜਾਣ ਦਾ ਹੱਕ। ਜੇ ਮਰਦ ਤਲਾਕ ਜਾਂ ਡਾਇਵੋਰਸ ਹੋਣ

ਦੀ ਸੂਰਤ ਵਿੱਚ ਬੱਚਿਆਂ ਦੇ ਹੁੰਦਿਆਂ ਹੋਰ ਵਿਆਹ ਕਰ ਸਕਦਾ ਹੈ ਤਾਂ ਔਰਤ ਨੂੰ ਵੀ ਇਸ ਦਾ ਹੱਕ ਹੋਣਾ ਚਾਹੀਦਾ ਹੈ"। ਇਹ ਕੋਈ ਏਨੀ ਵੱਡੀ ਗੱਲ ਨਹੀਂ ਕਿ ਕਿਸੇ ਚੰਗੇ ਮਨੁੱਖ ਨੂੰ ਮੰਨਣ ਵਿੱਚ ਪ੍ਰੇਸ਼ਾਨੀ ਹੋਵੇ। ਯਾਦ ਰਹੇ ਇੱਕ ਚੰਗਾ ਮਨੁੱਖ ਹੀ ਚੰਗਾ ਸਿੱਖ ਅਖਵਾ ਸਕਦਾ। ਜੇ ਕਿਸੇ ਨੂੰ ਇਹਨਾਂ ਮਾਨਵਵਾਦੀ ਵਿਚਾਰਾਂ ਨਾਲ਼ ਪ੍ਰੇਸ਼ਾਨੀ ਹੁੰਦੀ ਹੈ, ਤਾਂ ਫਿਰ ਉਹ ਚੰਗਾ ਮਨੁੱਖ ਹੋ ਹੀ ਨਹੀਂ ਸਕਦਾ, ਉਹ ਤਾਂ 'ਕਰਤੂਤਿ ਪਸੂ ਕੀ ਮਾਨਸ ਜਾਤਿ ॥' ਦੀ ਪ੍ਰਤੱਖ ਮੂਰਤ ਹੈ ਅਤੇ ਗੁਰਮਤਿ ਦੇ ਮਾਨਵਵਾਦੀ ਸਿਧਾਂਤਾਂ ਤੋਂ ਕੋਹਾਂ ਦੂਰ ਹੈ।

ਦੋਸਤੋ ! ਜੇ ਔਰਤ ਇੱਕ ਮਾਂ, ਭੈਣ, ਪਤਨੀ, ਧੀ ਦੇ ਰੂਪ ਵਿੱਚ ਮਰਦ ਦੀ ਸੇਵਾ/ਮਦਦ ਕਰ ਸਕਦੀ ਹੈ, ਮਰਦ ਦੇ ਨਿੱਕੇ ਤੋਂ ਵੱਡੇ ਕੰਮ ਅਤੇ ਉਸ ਦੀਆਂ ਲੋੜਾਂ ਦਾ ਧਿਆਨ ਰੱਖ ਸਕਦੀ ਹੈ, ਫਿਰ ਕਿਸੇ ਮਰਦ ਵੱਲੋਂ ਆਪਣੀ ਧੀ, ਭੈਣ, ਮਾਂ, ਪਤਨੀ ਦੀ ਮਦਦ ਕਰਨਾ, ਕਿਸੇ ਬਿਮਾਰੀ/ਮਜਬੂਰੀ ਵੇਲ਼ੇ ਘਰ ਦੇ ਜਾਂ ਸਮਾਜਿਕ ਕੰਮਾਂ ਵਿੱਚ ਹੱਥ ਵਟਾਉਣ ਨੂੰ ਕੁਝ ਮੂਰਖ ਪ੍ਰਾਣੀਆਂ ਵੱਲੋਂ 'ਔਰਤ ਦੀ ਚਮਚਾਗਿਰੀ' ਜਾਂ 'ਜੋਰੂ ਕਾ ਗ਼ੁਲਾਮ', ਔਰਤਾਂ ਵਾਲ਼ੇ ਕੰਮ ਕਰਨ ਵਾਲ਼ਾ ਆਦਿ ਪ੍ਰਤੀਕਰਮ ਕਿਉਂ ਦਿੱਤੇ ਜਾਂਦੇ ਹਨ ?

ਰੂੜੀਵਾਦੀ ਅਤੇ ਬ੍ਰਾਹਮਣਵਾਦੀ ਵਿਚਾਰਾਂ ਦੇ ਗ਼ੁਲਾਮ ਲੋਕਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਔਰਤਾਂ ਅੰਦਰ ਇਹ ਭਾਵਨਾ ਪੈਦਾ ਹੋ ਰਹੀ ਹੈ ਕਿ ਮਰਦਾਂ ਨੇ ਸਦੀਆਂ ਤੋਂ ਉਸ ਦੇ ਮਨੁੱਖੀ ਹੱਕ ਦੱਬ ਕੇ ਰੱਖੇ ਹੋਏ ਹਨ ਅਤੇ ਹੁਣ ਤਾਂ ਅੱਤ ਹੀ ਹੋ ਗਈ ਹੈ। ਤਵਾਰੀਖ਼ ਗਵਾਹ ਹੈ, ਅੱਤ ਦੀ ਅੱਗ ਵਿੱਚੋਂ ਹਮੇਸ਼ਾ ਬਗ਼ਾਵਤ ਹੀ ਭੜਕਦੀ ਹੈ। ਜੇ ਔਰਤਾਂ ਨੇ ਆਪਣੀ ਅਜ਼ਾਦੀ ਦੇ ਅਰਥ ਆਪਣੀ ਮਰਜ਼ੀ ਜਾਂ ਕਿਸੇ ਵਿਰਧੀ ਤਾਕਤ ਵੱਲੋਂ ਮਨੋਵਿਗਿਆਨਕ ਢੰਗ ਰਾਹੀਂ ਉਹਨਾਂ ਦੇ ਦਿਮਾਗ ਵਿੱਚ ਗ਼ਲਤ ਢੰਗ ਨਾਲ ਪਾ ਦਿਤੇ ਤਾਂ ਫਿਰ ਔਰਤ/ਮੁਟਿਆਰ ਉਸੇ ਅਜ਼ਾਦੀ ਦੇ ਰਾਹ ਪੈ ਜਾਵੇਗੀ, ਜਿਸ ਦੇ ਨਤੀਜੇ ਵਿਦੇਸ਼ੀ ਖ਼ਬਰਾਂ ਤੋਂ ਵੀ ਵਧ ਭਿਆਨਕ ਨਿਕਲ਼ ਸਕਦੇ ਹਨ। ਗੁਰਮਤਿ ਫ਼ਲਸਫ਼ੇ ਦੇ ਜਾਣੂ ਬੁੱਧੀਜੀਵੀਆਂ ਨੂੰ ਇਸ ਵਿਸ਼ੇ ਤੇ ਸਿੱਖਾਂ ਲਈ ਵਿਸਥਾਰ ਸਹਿਤ ਗੁਰਮਤਿ ਦੀ ਵਿਆਖਿਆ ਰਾਹੀਂ ਕਿਸੇ ਨਿਯਮ/ਮਰਿਆਦਾ ਦਾ ਖਰੜਾ ਤਿਆਰ ਕਰਨ ਵਲ ਧਿਆਨ ਦੇਣਾ ਚਾਹੀਦਾ ਹੈ। ਅਜੋਕੇ ਸਮਾਜ ਵਿੱਚ ਔਰਤਾਂ ਦੀਆਂ ਹਜ਼ਾਰਾਂ ਹੱਡ-ਬੀਤੀਆਂ ਇਹ ਸਾਬਤ ਕਰਦੀਆਂ ਹਨ ਕਿ ਪੰਜਾਬ ਵਿੱਚ ਗੁਰਮਤਿ ਦੀ ਥਾਂ ਅੱਜ ਵੀ ਕਈ ਥਾਂਈਂ ਬ੍ਰਾਹਮਣ ਦਾ ਮਨੂੰਵਾਦੀ ਵਿਧਾਨ ਬਹੁਤਾਤ ਵਿੱਚ ਪੰਜਾਬੀ ਮਰਦਾਂ ਤੋਂ ਔਰਤਾਂ ਤੇ ਤਸ਼ੱਦਦ ਕਰਵਾ ਰਿਹਾ ਹੈ। ਜੋ ਸਿੱਖਾਂ ਲਈ ਸ਼ਰਮਨਾਕ ਗਲ ਹੈ। ਜੇ ਅਸੀਂ ਚੰਗੇ ਪਰਿਵਾਰਾਂ ਦੀ ਉਸਾਰੀ ਨਹੀਂ ਕਰ ਸਕੇ ਤਾਂ ਚੰਗੇ ਸਮਾਜ, ਕੌਮ, ਦੇਸ਼ ਦੀ ਉਸਾਰੀ ਕਿਵੇਂ ਕਰ ਸਕਦੇ ਹਾ ? ਉੱਚ ਜਾਤੀ ਹਿੰਦੂਆਂ ਦੇ ਜ਼ੁਲਮਾਂ ਅਤੇ ਸ਼ੋਸ਼ਣ ਦਾ ਸ਼ਿਕਾਰ ਹੋਣ ਤੋਂ ਬਾਅਦ ਕਨੂੰਨ ਦੀ ਨਿਆਂ ਪ੍ਰਨਾਲ਼ੀ ਤੋਂ ਨਿਰਾਸ਼ ਹੋ ਕੇ ਹਥਿਆਰ ਚੁੱਕਣ ਵਾਲ਼ੀ ਪ੍ਰਸਿੱਧ ਬਾਗ਼ੀ ਔਰਤ ਫੂਲਨ ਦੇਵੀ ਨੇ ਜਦੋਂ 11 ਸਾਲ ਜੇਲ੍ਹ ਕੱਟ ਕੇ ਸਿਆਸਤ ਦੀ ਦੁਨੀਆ 'ਚ ਕਦਮ ਧਰਿਆ ਤਾਂ ਇੱਕ ਮੈਗਜ਼ੀਨ 'ਗਰੇਟ ਲਾਈਫ਼' 'ਚ ਇੰਟਰਵਿਊ ਰਾਹੀਂ ਔਰਤਾਂ ਨੂ ਸੁਨੇਹਾ ਦਿੱਤਾ:

"ਮੇਰਾ ਔਰਤਾਂ ਲਈ ਇਹ ਸੰਦੇਸ਼ ਹੈ ਕਿ ਉਹਨਾਂ ਨੂੰ ਜ਼ੁਲਮ ਦੇ ਖ਼ਿਲਾਫ਼ ਲੜਨਾ ਚਾਹੀਦਾ ਹੈ। ਆਤਮ-ਹੱਤਿਆ ਜਾਂ ਦੜ ਵੱਟ ਕੇ ਬੈਠ ਜਾਣਾ ਕੋਈ ਹੱਲ ਨਹੀਂ। ਅਸੀਂ ਔਰਤਾਂ ਵੀ ਇਨਸਾਨ ਹਾਂ, ਕੋਈ ਖਾਣ ਦੀ ਚੀਜ਼ ਨਹੀਂ। ਅਸੀਂ ਵੀ ਮਾਣ ਸਨਮਾਨ ਨਾਲ਼ ਜਿਊਣ ਦਾ ਹੱਕ ਰੱਖਦੀਆਂ ਹਾਂ"।

ਸਾਥੀਓ ! ਅਕਸਰ ਦੁਨੀਆ ਦੇ ਕਈ ਵਿਦਵਾਨ ਤੇ ਲੇਖਕ ਕਹਿ ਦਿੰਦੇ ਹਨ 'ਜੀਓ ਅਤੇ ਜੀਣ ਦਿਓ'। ਪਰ ਗੁਰਮਤਿ ਫ਼ਲਸਫ਼ਾ ਤਾਂ 'ਜੀਓ, ਜੀਣ ਦਿਓ ਅਤੇ ਜਿਊਣ ਦਾ ਹੱਕ ਦਿਵਾਓ' ਦੀ ਗੱਲ ਕਰਦਾ ਹੈ। ਇਸ ਮਸਲੇ ਤੇ ਹਰ ਇੱਕ ਸਿੱਖ ਦਾ ਕੌਮੀ ਫ਼ਰਜ਼ ਬਣਦਾ ਹੈ ਕਿ ਔਰਤ ਜੋ ਸਾਡੇ ਗੁਰਮਤਿ ਇਨਕਲਾਬ ਦਾ 50% ਮਹੱਤਵਪੂਰਨ ਹਿੱਸਾ ਹੈ। ਇਸ ਲਈ ਇਹ ਮੁੱਦਾ ਨਿਰਾ ਔਰਤਾਂ ਦੇ ਹੱਕਾਂ ਅਧਿਕਾਰਾਂ ਦਾ ਨਹੀਂ, ਬਲਕਿ ਕੌਮੀ ਗ਼ੈਰਤ ਦਾ ਅਤੇ ਇਨਕਲਾਬ ਦੀ ਮਜ਼ਬੂਤ ਬੁਨਿਆਦ ਦਾ ਵੀ ਹੈ। ਜਿਸ ਲਈ ਹਰ ਇੱਕ ਨੂੰ ਆਪਣੇ ਅੰਦਰ ਅਤੇ ਆਲ਼ੇ ਦੁਆਲ਼ੇ ਝਾਤ ਮਾਰ ਕੇ ਔਰਤ ਤੇ ਹੋ ਰਹੇ ਜ਼ੁਲਮ/ਤਸ਼ੱਦਦ ਨੂੰ ਰੋਕਣ ਦਾ ਦਿਲੋਂ ਉਪਰਾਲਾ ਕਰਨਾ ਚਾਹੀਦਾ ਹੈ ਅਤੇ ਸ਼ੁਰੂਆਤ ਆਪਣੇ ਆਪ ਤੋਂ ਆਪਣੇ ਘਰ ਤੋਂ ਕੀਤੀ ਜਾਣੀ ਚਾਹੀਦੀ ਹੈ।

ਤੜਪ ਬੁਲਬੁਲ ਕੇ ਰੋਨੇ ਕੀ, ਕੋਈ ਸਯਾਦ ਕਿਆ ਜਾਣੇ,
ਜੋ ਹੈ ਆਸ਼ਿਕ ਵੋ ਹੀ ਜਾਣੇ, ਕੋਈ ਜੱਲਾਦ ਕਿਆ ਜਾਣੇ ?

★★★★★★★



# ਦੁਨੀਆ ਦੀਆਂ ਕੁਝ ਰੋਲ ਮਾਡਲ ਬੀਬੀਆਂ

## ਜਿਨ੍ਹਾਂ ਨੂੰ ਇਨਕਲਾਬੀ ਔਰਤਾਂ ਵੀ ਕਿਹਾ ਜਾ ਸਕਦਾ ਹੈ

ਮਾਤਾ ਗੁੱਜਰ ਕੌਰ, ਮਾਈ ਭਾਗੋ, ਕਿਮ ਜੋਂਗ, ਬੀਬੀ [illegible] ਕੌਰ, ਜੋਨ ਆਫ਼ ਆਰਕ, ਰਾਣੀ ਜਿੰਦ ਕੌਰ ਜਿੰਦਾਂ, ਜ਼ੋਇਆ ਉਰਫ਼ ਤਾਨੀਆ, ਬੀਬੀ ਹਰਸ਼ਰਨ ਕੌਰ, ਜਿਉਲਿੰਦਾ ਅਲਮੇਦਾ, ਬੀਬੀ ਗੁਲਾਬ ਕੌਰ, ਤਾਨੀਆ [illegible], ਬੀਬੀ ਕਿਸ਼ਨ ਕੌਰ ਤੇ ਬੀਬੀ ਬਲਵੀਰ ਕੌਰ, ਬਲਬੀਰ ਕੌਰ, ਰੋਜ਼ਾ ਪਾਰਕ, ਹੈਲਨ ਕੀਲਰ, ਅਮਿਰਕਾ, [illegible], ਦਯਾਮਨੀ ਬਾਰਲਾ, ਦਸਤ [illegible], ਹਿੰਦੂ ਨੇਤਾਮ, ਕੁੰਤੀ [illegible], ਰਜਨੀ ਤਿਲਕ, [illegible]...।

ਇਹ ਦੁਨੀਆ ਦੀਆਂ ਕੁਝ ਮਹਾਨ ਔਰਤਾਂ ਹਨ, ਜਿਨ੍ਹਾਂ ਨੇ ਇਹ ਸਾਬਤ ਕੀਤਾ ਹੈ ਕਿ ਔਰਤ ਕਿਸੇ ਪੱਖੋਂ ਵੀ ਮਰਦ ਤੋਂ ਘਟ ਨਹੀਂ, ਔਰਤ [illegible] ਕਰ ਸਕਦੀ ਹੈ ਅਤੇ ਜਿੱਤ ਸਕਦੀ ਹੈ। ਇਹਨਾਂ ਰੋਲ ਮਾਡਲਾਂ ਨੇ ਦੁਨੀਆ ਤੇ [illegible] ਔਰਤਾਂ ਨੂੰ ਦੱਸਿਆ ਹੈ ਕਿ ਔਰਤ ਇੱਕ ਮਨੁੱਖ ਹੈ, ਜਿਸ ਵਿੱਚ ਇੱਕ [illegible] ਵਾਲੇ ਸਾਰੇ ਗੁਣ ਹਨ, ਇਸ ਲਈ ਔਰਤ ਨੂੰ ਮਰਦ ਦੇ ਬਰਾਬਰ ਸਾਰੇ ਅਧਿਕਾਰ ਮਿਲਣੇ ਚਾਹੀਦੇ ਹਨ, [illegible] ਹਨ। ਇਹਨਾਂ ਦਾ ਜੀਵਨ ਦੱਸਦਾ ਹੈ ਕਿ ਦੁਨੀਆ ਦੇ ਇਤਿਹਾਸ ਵਿਚ ਹਰ ਮੈਦਾਨ 'ਚ ਔਰਤ ਦਾ ਮਰਦ ਦੇ ਬਰਾਬਰ ਯੋਗਦਾਨ ਰਿਹਾ ਹੈ। ਜੇ ਔਰਤ ਨੂੰ ਮਰਦ ਦੇ ਬਰਾਬਰ ਸਾਰੇ ਅਧਿਕਾਰ ਦਿੱਤੇ ਜਾਣ ਤਾਂ ਕਿਸੇ ਵੀ ਜ਼ਾਲਮ ਵਿੱਚ ਏਨਾ ਦਮ ਨਹੀਂ ਕਿ ਉਹ ਕਿਸੇ ਕੌਮ, ਜਾਤ ਦੀ ਨਸਲਕੁਸ਼ੀ ਕਰਵਾ ਸਕੇ। ਜੇ ਸਾਡੇ ਘਰਾਂ ਵਿਚ, ਗਲ਼ੀ ਵਿੱਚ, ਪਿੰਡ-ਸ਼ਹਿਰ ਵਿੱਚ, ਸਾਡੇ ਜ਼ਿਲ੍ਹੇ ਤੇ ਸਟੇਟ ਵਿੱਚ ਹੀ ਔਰਤਾਂ ਦੇ ਹੱਕ ਸੁਰੱਖਿਅਤ ਨਹੀਂ ਤਾਂ ਕੌਮ ਵਿੱਚ ਗੁਰਮਤਿ ਇਨਕਲਾਬ ਕਿਵੇਂ ਆ ਸਕਦਾ ਹੈ ? ਕਿਉਂਕਿ ਔਰਤ ਇਨਕਲਾਬ ਦਾ ਸਭ ਤੋਂ ਵੱਡਾ, ਅਹਿਮ ਤੇ ਮਜ਼ਬੂਤ ਹਿੱਸਾ ਹੈ। ਜਿਸ ਕੌਮ ਦੀ ਔਰਤ ਮਾਨਸਿਕ ਤੇ ਸਰੀਰਿਕ ਬਧਨਾਂ, ਗੁਲਾਮੀ ਤੋਂ ਅਜ਼ਾਦ ਅਤੇ ਆਪਣੇ ਕੌਮੀ ਫ਼ਲਸਫ਼ੇ ਦੀ ਧਾਰਨੀ ਹੋਵੇਗੀ, ਉਸ ਕੌਮ ਦਾ ਬਚਾ ਬਚਾ ਦੇਸ਼-ਕੌਮ ਲਈ ਕੁਝ ਚੰਗਾ ਕਰ ਗੁਜ਼ਰਨ ਦੀ ਚਾਹਤ, ਕੁਰਬਾਨੀ ਦਾ ਜਜ਼ਬਾ ਰੱਖੇਗਾ। ਜਿਸ ਕੌਮ ਦੀ ਔਰਤ ਹੀ ਬਚਪਨ ਤੋਂ ਜਵਾਨੀ ਤਕ ਮਾਨਸਿਕ ਤੇ ਸਰੀਰਿਕ ਗ਼ੁਲਾਮੀ ਦਾ ਜੀਵਨ ਬਸਰ ਕਰ ਰਹੀ ਹੈ, ਉਸ ਸਮਾਜ ਦਾ ਭਵਿਖ ਕਦੀ ਵੀ ਚੰਗਾ ਨਹੀਂ ਹੋ ਸਕਦਾ।

ਇਹ ਜੀਵਨੀਆਂ ਮੁਟਿਆਰਾਂ ਲਈ ਇੱਕ ਪ੍ਰੈਕਟੀਕਲ ਉਦਾਹਰਨਾਂ ਹਨ। ਮੈਂ ਸਮਝਦਾ ਹਾਂ ਕਿ ਅਖੌਤੀ ਸਿੱਖ ਪ੍ਰਚਾਰਕਾਂ ਨੂੰ ਦੇਵੀ-ਦੇਵਤਿਆਂ ਤੇ ਕਾਲਪਨਿਕ ਰਾਜਿਆਂ ਦੀਆਂ ਸਾਖੀਆਂ ਦੀ ਥਾਂ ਇਹਨਾਂ ਮਹਾਨ ਔਰਤਾਂ ਦੇ ਹਵਾਲੇ ਆਪਣੇ ਲੈਕਚਰਾਂ ਤੇ ਕਥਾ ਵਿੱਚ ਦੇਣੇ ਚਾਹੀਦੇ ਹਨ, ਕਿਉਂਕਿ ਇਹ ਹਿੰਦੂ ਦੇਵਤਿਆਂ ਦੀਆਂ ਕਾਲਪਨਿਕ ਕਹਾਣੀਆਂ ਨਹੀਂ, ਬਲਕਿ ਹੱਡੀਂ ਹੰਢਾਈਆਂ ਸੱਚੀਆਂ ਗਾਥਾਵਾਂ ਹਨ। ਇਹਨਾਂ ਮਹਾਨ ਬੀਬੀਆਂ ਦੇ ਜੀਵਨ ਤੋਂ ਸਾਨੂੰ ਧਾਰਮਿਕ, ਸਮਾਜਿਕ, ਜੁਝਾਰੂ, ਪਰਿਵਾਰਕ, ਰਾਜਨੀਤਿਕ ਅਤੇ ਵਿਗਿਆਨਕ ਹਰ ਖੇਤਰ ਵਿੱਚ ਪ੍ਰੇਰਨਾ ਮਿਲ਼ਦੀ ਹੈ।

### ਬੇਬੇ ਨਾਨਕੀ

ਬੇਬੇ ਨਾਨਕੀ ਗੁਰੂ ਨਾਨਕ ਸਾਹਿਬ ਦੇ ਭੈਣ ਜੀ, ਜਿਸ ਨੂੰ ਅਧਿਆਤਮਕ ਗਿਆਨ ਦੇ ਕੇ ਤੇ

ਪਹਿਲੀ ਸਿੱਖ ਬਣਾ ਕੇ ਗੁਰੂ ਨਾਨਕ ਸਾਹਿਬ ਨੇ ਬ੍ਰਾਹਮਣਵਾਦ ਤੇ ਕਰਾਰੀ ਸੱਟ ਮਾਰੀ। ਬੇਬੇ ਨਾਨਕੀ ਨੇ ਗੁਰੂ ਨਾਨਕ ਸਾਹਿਬ ਦੇ ਇਨਕਲਾਬੀ ਮਿਸ਼ਨ ਵਿੱਚ ਪੂਰਾ ਸਹਿਯੋਗ ਦਿੱਤਾ।

## ਮਾਤਾ ਖੀਵੀ

ਮਾਤਾ ਖੀਵੀ ਜੀ ਦੂਜੇ ਸਿਖ ਗੁਰੂ, ਗੁਰੂ ਅੰਗਦ ਸਾਹਿਬ ਦੀ ਪਤਨੀ, ਜਿਨ੍ਹਾਂ ਨੇ ਸਿੱਖ ਕੇਂਦਰਾਂ ਵਿੱਚ ਆਉਣ ਵਾਲੀਆਂ ਸੰਗਤਾਂ ਨੂੰ ਬੜੇ ਪਿਆਰ ਸਤਿਕਾਰ ਨਾਲ਼ ਲੰਗਰ ਵਰਤਾਉਣ ਦੀ ਉਮਰ ਭਰ ਸੇਵਾ ਕਰ ਕੇ ਬ੍ਰਾਹਮਣਵਾਦ ਵੱਲੋਂ ਔਰਤਾਂ ਤੇ ਲਾਈਆਂ ਗਈਆਂ ਪਾਬੰਦੀਆਂ ਨੂੰ ਸਿਰੇ ਤੋਂ ਨਕਾਰ ਦਿੱਤਾ। ਮਾਤਾ ਖੀਵੀ ਜੀ ਦੀ ਧੀ ਬੀਬੀ ਅਮਰੋ ਜੀ, ਜਿਨ੍ਹਾਂ ਨੇ ਆਪਣੇ ਪਿਤਾ ਜੀ ਨਾਲ਼ ਰਲ਼ ਕੇ ਬੱਚਿਆਂ ਨੂੰ ਗੁਰਮੁਖੀ ਦੀ ਸਿੱਖਿਆ ਦੇ ਕੇ 500 ਸਾਲ ਪਹਿਲਾਂ ਔਰਤ ਨੂੰ ਵਿੱਦਿਆ ਤੇ ਅਧਿਆਪਨ ਦੇ ਖੇਤਰ ਵਿੱਚ ਨਿੱਤਰਨ ਦੀ ਪ੍ਰੇਰਨਾ ਦਿੱਤੀ। ਵਿਆਹ ਤੋਂ ਬਾਅਦ ਆਪਣੇ ਤਾਏ ਸਹੁਰੇ ਨੂੰ ਧਰਮ ਦਾ ਗਿਆਨ ਦੇ ਕੇ ਗੁਰਮਤਿ ਇਨਕਲਾਬ ਨਾਲ਼ ਜੋੜਿਆ, ਜੋ ਬਾਅਦ ਵਿੱਚ ਗੁਰੂ ਅਮਰਦਾਸ ਜੀ ਬਣੇ ਅਤੇ ਇਸ ਇਨਕਲਾਬ ਦੇ ਤੀਜੇ ਮੋਢੀ ਹੋਏ। ਇਹ 15ਵੀਂ ਸਦੀ ਵਿੱਚ ਸਿੱਖ ਔਰਤ ਵੱਲੋਂ ਕੀਤੇ ਗਏ ਬਹੁਤ ਵੱਡੇ ਇਨਕਲਾਬੀ ਸਫਲ ਉਪਰਾਲੇ ਸਨ, ਜਦੋਂ ਕਿ ਉਸ ਵੇਲੇ ਭਾਰਤੀ ਔਰਤ ਘੁੰਡ 'ਚ ਰਹਿੰਦੀ ਸੀ, ਉਹ ਪੜ੍ਹਨ-ਲਿਖਣ ਤੇ ਮਰਦਾਂ ਸਾਮ੍ਹਣੇ ਅੱਖ ਚੁੱਕ ਕੇ ਗੱਲ ਤਕ ਨਹੀਂ ਸੀ ਕਰ ਸਕਦੀ। ਇਹ ਤਾਂ ਹੋ ਸਕਿਆ, ਕਿਉਂਕਿ ਗੁਰਮਤਿ ਨੇ ਇਹਨਾਂ ਔਰਤਾਂ ਨੂੰ ਕਿਸੇ ਬ੍ਰਾਹਮਣੀ, ਇਸਲਾਮੀ, ਰੂੜੀਵਾਦੀ ਪਾਬੰਦੀਆਂ ਦਾ ਗੁਲਾਮ ਨਹੀਂ ਸੀ ਬਣਾਇਆ। ਔਰਤਾਂ ਨੇ ਇਹ ਸਭ ਕੁਝ ਕੀਤਾ ਤੇ ਉਹਨਾਂ ਨੂੰ ਕਿਸੇ ਨੇ ਰੋਕਿਆ ਨਹੀਂ, ਨਾ ਹੀ ਉਹਨਾਂ ਨੂੰ ਇਹ ਸਭ ਕੁਝ ਕਰਨ ਲਈ ਕੋਈ ਸੰਘਰਸ਼ ਕਰਨਾ ਪਿਆ। ਜੇ ਕਿਤੇ ਅੱਜ ਕਿਸੇ ਔਰਤ ਦੀ ਹਾਲਤ ਗੁਲਾਮਾਂ ਵਾਲੀ ਹੈ ਤਾਂ ਉਸ ਨੇ ਗੁਲਾਮੀ 'ਚੋਂ ਨਿਕਲ਼ਣ ਦਾ ਯਤਨ ਹੀ ਨਹੀਂ ਕੀਤਾ ਅਤੇ ਉਹ ਗੁਰਮਤਿ ਨੂੰ ਛੱਡ ਹਿੰਦੂ ਮਤ ਦੀਆਂ ਰਸਮਾਂ ਰੀਤਾਂ ਦੀ ਨਕਲ ਕਰਦੀ ਮਨੁੱਖ ਤੋਂ ਪਸ਼ੂ ਬਣਦੀ ਜਾ ਰਹੀ ਹੈ।



## ਬੀਬੀ ਭਾਨੀ

ਬੀਬੀ ਭਾਨੀ ਜੀ ਚੌਥੀ ਪਾਤਸ਼ਾਹੀ ਗੁਰੂ ਰਾਮਦਾਸ ਜੀ ਦੇ ਪਤਨੀ, ਜੋ ਮਾਤਾ ਖੀਵੀ ਜੀ ਵਾਂਗ ਸੰਗਤ ਦੀ ਸੇਵਾ ਕਰਦੇ ਰਹੇ। ਗੁਰੂ ਅਰਜਨ ਸਾਹਿਬ ਵੱਲੋਂ ਤਰਨਤਾਰਨ ਵਿਖੇ ਕੋਹੜੀਆਂ ਲਈ ਦਵਾਖਾਨਾ 'ਕੁਸ਼ਟ ਆਸਰਮ' ਸਥਾਪਿਤ ਕੀਤਾ ਤਾਂ ਬੀਬੀ ਭਾਨੀ ਜੀ ਇੱਥੇ ਗ਼ਰੀਬ ਰੋਗੀ ਲੋਕਾਂ ਦੀ ਹੱਥੀਂ ਸੇਵਾ ਕਰਦੇ ਹੋਏ ਆਖ਼ਰ ਇਥੇ ਹੀ ਅਕਾਲ ਚਲਾਣਾ ਕਰ ਗਏ। ਬੀਬੀ ਭਾਨੀ ਜੀ 'ਸ਼ਹੀਦ ਪਰਿਵਾਰ' ਦੀ ਮਾਤਾ ਵਜੋਂ ਵੀ ਜਾਣੇ ਜਾਂਦੇ ਹਨ।

## ਬੀਬੀ ਰੂਪ ਕੌਰ

ਜਿਸ ਭਾਰਤ ਵਿੱਚ ਧੀਆਂ ਨੂੰ ਜੰਮਦਿਆਂ ਹੀ ਮਾਰ ਦਿੱਤਾ, ਟੋਆ ਪੁੱਟ ਕੇ ਦਫ਼ਨ ਕਰ ਦਿੱਤਾ ਜਾਂਦਾ ਸੀ, ਸਤਵੇਂ ਗੁਰੂ ਜੀ ਨੂੰ ਇੱਕ ਗੰਦਗੀ ਦੇ ਢੇਰ ਤੇ ਪਈ ਇੱਕ ਬੱਚੀ ਮਿਲ਼ੀ, ਜਿਸ ਨੂੰ ਗੁਰੂ ਸਾਹਿਬ ਨੇ ਸਕੀ ਧੀ



ਵਾਂਗ ਪਿਆਰ ਨਾਲ਼ ਪਾਲਿਆ, ਜੋ ਬੀਬੀ ਰੂਪ ਕੌਰ ਕਰ ਕੇ ਪ੍ਰਸਿੱਧ ਹੋਈ। ਇਹ ਸਿੱਖ ਇਤਿਹਾਸ ਦੀ ਪਹਿਲੀ ਲੇਖਕ ਔਰਤ ਹੋਈ ਹੈ, ਜਿਸ ਨੇ ਗੁਰੂ ਹਰਿਰਾਏ ਜੀ ਵੱਲੋਂ ਸੰਗਤਾਂ ਨੂੰ ਦਿੱਤੇ ਜਾਂਦੇ ਹਰ ਇੱਕ ਉਪਦੇਸ਼ ਨੂੰ ਨਾਲ਼ ਦੀ ਨਾਲ਼ ਸੁਣ ਕੇ ਕਲਮਬੰਧ ਕਰਨ ਦੀ ਸੇਵਾ ਕੀਤੀ।

## ਮਾਤਾ ਗੁੱਜਰ ਕੌਰ

ਇਤਿਹਾਸ ਦੀ ਪਹਿਲੀ ਬਜ਼ੁਰਗ ਸ਼ਹੀਦ ਔਰਤ ਸ਼ਹੀਦ ਮਾਤਾ ਗੁੱਜਰ ਕੌਰ ਜੀ, ਜੋ ਇੱਕ ਸ਼ਹੀਦ ਗੁਰੂ ਦੀ ਪਤਨੀ ਸਨ। ਗੁਰੂ ਤੇਗ ਬਹਾਦਰ ਸਾਹਿਬ ਨੇ ਮਨੁਖੀ ਹੱਕਾਂ ਲਈ ਜ਼ਾਲਮ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦੇ ਜ਼ੁਲਮਾਂ ਦਾ ਵਿਰੋਧ ਕਰਦੇ ਹੋਏ 11 ਨਵੰਬਰ 1675 'ਚ ਦਿੱਲੀ ਵਿੱਚ ਸ਼ਹੀਦ ਹੋਏ। ਗੁਰੂ ਜੀ ਦਾ ਸਿਰ ਧੜ ਨਾਲ਼ੋਂ ਅੱਡ ਕਰ ਦਿੱਤਾ ਗਿਆ। ਗੁਰੂ ਜੀ ਦੇ ਨਾਲ਼ ਸਿੱਖ ਭਾਈ ਮਤੀਦਾਸ ਨੂੰ ਆਰੇ ਨਾਲ਼ ਦੋ ਫਾੜ ਕਰ ਕੇ, ਭਾਈ ਸਤੀਦਾਸ ਨੂੰ ਰੂੰ ਵਿੱਚ ਲਪੇਟ ਜ਼ਿੰਦਾ ਸਾੜ ਕੇ, ਭਾਈ ਦਿਆਲਾ ਨੂੰ ਦੇਗ (ਗ਼ਰਮ ਪਾਣੀ) ਵਿੱਚ ਉਬਾਲ਼ ਕੇ ਸ਼ਹੀਦ ਕੀਤਾ ਗਿਆ। ਗੁਰੂ ਜੀ ਦੇ ਸਰੀਰ ਦਾ ਦੋ ਥਾਂਵਾਂ ਤੇ ਸਸਕਾਰ ਕੀਤਾ ਗਿਆ, ਸਿਰ ਦਾ ਅਨੰਦਪੁਰ ਸਾਹਿਬ (ਪੰਜਾਬ) ਤੇ ਧੜ ਦਾ ਦਿੱਲੀ ਵਿੱਚ। ਕੁਝ ਸਿੱਖਾਂ ਨੇ ਜਾਨ ਦੀ ਬਾਜ਼ੀ ਲਾ ਕੇ ਇਹ ਸੇਵਾ ਪੂਰੀ ਕੀਤੀ। ਇਸ ਮਹਾਨ ਸ਼ਹੀਦ ਦੀ ਪਤਨੀ ਸੀ ਮਾਤਾ ਗੁੱਜਰ ਕੌਰ, ਜੋ ਇੱਕ ਸ਼ਹੀਦ ਗੁਰੂ ਦੀ ਮਾਤਾ ਤੇ ਸ਼ਹੀਦ ਪੋਤਰਿਆਂ ਦੀ ਦਾਦੀ, ਇੱਕ ਸ਼ਹੀਦ ਦੀ ਭੈਣ ਅਤੇ ਆਪਣੀ ਨਨਾਣ ਬੀਬੀ ਵੀਰੋ ਦੇ ਪੰਜ ਸ਼ਹੀਦ ਪੁੱਤਰਾਂ ਦੀ ਮਾਮੀ ਸੀ। ਮਾਤਾ ਗੁੱਜਰ ਕੌਰ ਜੀ ਨੇ ਜ਼ਾਲਮ ਮੁਗ਼ਲ ਹਾਕਮਾਂ ਦੇ ਕਹਿਰ ਦਾ ਡਟ ਕੇ ਸਾਮ੍ਹਣਾ ਕੀਤਾ ਅਤੇ ਆਪਣੇ ਛੋਟੇ-ਛੋਟੇ 6 ਤੇ 8 ਸਾਲ ਦੇ ਪੋਤਰਿਆਂ ਨੂੰ ਜੇਲ੍ਹ ਵਿੱਚ ਗੁਰਮਤਿ ਅਤੇ ਹੱਕ, ਸੱਚ, ਇਨਸਾਫ਼, ਅਜ਼ਾਦੀ ਲਈ ਜੂਝ ਮਰਨ ਦੀ ਗੁੜ੍ਹਤੀ ਦੇ ਕੇ ਏਨਾ ਨਿਡਰ ਬਣਾ ਦਿੱਤਾ ਸੀ ਕਿ ਉਹ ਨਿੱਕੇ ਨਿੱਕੇ ਬਾਲੜੇ ਜ਼ਾਲਮ ਹਾਕਮ ਦੇ ਸਾਮ੍ਹਣੇ ਖੜ੍ਹ ਕੇ ਬਗ਼ਾਵਤ ਤੇ ਅਜ਼ਾਦੀ ਦੇ ਨਾਹਰੇ ਲਾਉਂਦੇ ਰਹੇ, ਜਿਨ੍ਹਾਂ ਨੂੰ 12 ਦਸੰਬਰ 1705 'ਚ ਜਿਊਂਦਿਆਂ ਦੀਵਾਰ ਵਿੱਚ ਚਿਣ ਕੇ ਸ਼ਹੀਦ ਕਰ ਦਿੱਤਾ ਗਿਆ ਸੀ। ਸਾਹਿਬਜ਼ਾਦੇ ਆਖ਼ਰੀ ਸਮੇਂ ਤਕ ਇਨਕਲਾਬੀ ਵਿਚਾਰਧਾਰਾ ਤੇ ਦ੍ਰਿੜ੍ਹ ਰਹੇ। ਪੋਤਿਆਂ ਦੀ ਸ਼ਹਾਦਤ ਤੋਂ ਬਾਅਦ 83 ਸਾਲ ਦੇ ਮਾਤਾ ਗੁੱਜਰ ਕੌਰ ਜੀ ਨੂੰ ਜੇਲ੍ਹ ਕੋਠੀ ਠੰਢੇ ਬੁਰਜ ਦੀ ਛੱਤ ਤੋਂ ਸੁੱਟ ਕੇ ਸ਼ਹੀਦ ਕਰ ਦਿੱਤਾ ਗਿਆ ਸੀ। ਕਵੀ ਦੇ ਬੋਲ ਹਨ:



ਧੰਨ ਭਾਗ ਹਮਰੇ ਹੈ ਮਾਈ। ਧਰਮ ਹੇਤ ਤਨ ਜੇਕਰ ਜਾਈ।
ਹਮਰੇ ਬੰਸ ਰੀਤ ਇਮ ਆਈ। ਸੀਸ ਦੇਤ ਪਰ ਧਰਮ ਨ ਜਾਈ।

## ਮਾਈ ਭਾਗੋ

ਮਾਈ ਭਾਗੋ (ਬੀਬੀ ਭਾਗ ਕੌਰ), ਜਿਸ ਨੇ ਬਜ਼ੁਰਗ ਮਾਂਵਾਂ ਦੇ ਜੀਵਨ ਤੋਂ ਪ੍ਰੇਰਨਾ ਲੈ ਕੇ ਦੁਨੀਆ ਵਿੱਚ ਔਰਤ ਦਾ ਮਾਣ-ਸਤਿਕਾਰ ਵਧਾਇਆ ਤੇ ਇੱਕ ਰੋਲ ਮਾਡਲ ਬਣ ਕੇ ਉੱਭਰੀ। ਇਸ ਬੀਬੀ ਨੇ ਪਿੰਡਾਂ ਵਿੱਚ ਪ੍ਰਚਾਰ ਕਰ ਕੇ ਲੋਕਾਂ ਨੂੰ ਮੁਗ਼ਲਾਂ ਦੇ ਵਿਰੁੱਧ ਦੇਸ਼ ਦੀ ਅਜ਼ਾਦੀ ਲਈ ਇਕਜੁੱਟ ਹੋਣ ਅਤੇ ਜੁਝਾਰੂ ਜਥੇ ਬਣਾ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਸਹਿਯੋਗ ਲਈ ਚੱਲਣ ਲਈ ਹਲੂਣਾ ਦਿੱਤਾ, "ਉੱਠੋ ਜਾਗੋ ਕੌਮੀ ਗ਼ੈਰਤ ਦਾ ਸਵਾਲ ਹੈ, ਹਜ਼ਾਰਾਂ ਸਿੰਘ ਸ਼ਹੀਦ ਹੋ ਚੁੱਕੇ ਹਨ, ਗੁਰੂ ਸਾਹਿਬ ਦੇ ਮਾਤਾ ਜੀ ਤੇ ਸਾਹਿਬਜ਼ਾਦੇ ਵੀ ਸ਼ਹੀਦੀਆਂ ਪਾ ਚੁੱਕੇ ਹਨ। ਜੇ ਅਸੀਂ ਸਾਰਾ ਕੁਝ ਜਾਣ ਕੇ ਵੀ ਘਰਾਂ 'ਚ ਲੁਕੇ ਰਹੇ ਤਾਂ ਲਾਹਨਤ ਹੈ ਸਾਡੇ ਸਿੱਖ ਹੋਣ ਤੇ"। ਮਾਈ

ਭਾਗੋ ਨੇ ਮਰਦਾਵਾਂ ਕੱਪੜੇ ਪਾ, ਹੱਥ ਵਿੱਚ ਸ਼ਸਤਰ ਫੜ ਕੇ ਮਰਦਾਂ ਨੂੰ ਝੰਜੋੜਿਆ। ਵੇਖਦਿਆਂ ਹੀ ਵੇਖਦਿਆਂ ਬੀਬੀ ਭਾਗ ਕੌਰ ਦੇ ਪਤੀ ਭਾਈ ਨਿਧਾਨ ਸਿੰਘ, ਦੋ ਭਰਾ ਤਾਰਾ ਸਿੰਘ ਤੇ ਦਿਲਬਾਗ ਸਿੰਘ, ਭਾਈ ਮਹਾਂ ਸਿੰਘ ਸਮੇਤ 40 ਸਿੱਖਾਂ ਦਾ ਵੱਡਾ ਜਥਾ ਤਿਆਰ ਹੋ ਗਿਆ, ਜਿਸ ਦਾ ਕਮਾਂਡਰ ਭਾਈ ਮਹਾਂ ਸਿੰਘ ਨੂੰ ਥਾਪਿਆ ਗਿਆ।



ਇਸ ਜਥੇ ਦਾ ਟਾਕਰਾ ਹਜ਼ਾਰਾਂ ਦੀ ਗਿਣਤੀ ਵਿੱਚ ਗੁਰੂ ਗੋਬਿੰਦ ਸਿੰਘ ਜੀ ਵੱਲ ਵਧ ਰਹੀ ਮੁਗ਼ਲ ਫ਼ੌਜ ਨਾਲ਼ ਹੋਇਆ। ਜਿੱਥੇ ਇਹ ਜੰਗ ਹੋਇਆ, ਅੱਜ ਮੁਕਤਸਰ ਕਰ ਕੇ ਮਸ਼ਹੂਰ ਹੈ। ਇੱਥੇ ਬੇਰੀਆਂ ਦਾ ਜੰਗਲ਼ ਸੀ, ਜਿਸ ਤੇ ਸਿੱਖਾਂ ਨੇ ਚਾਦਰੇ, ਵੱਡੇ ਕਛਹਿਰੇ ਪਾ ਕੇ ਬੇਰੀਆਂ ਨੂੰ ਛਾਉਣੀਆਂ-ਤੰਬੂਆਂ ਦਾ ਰੂਪ ਦਿੱਤਾ, ਜਿਸ ਤੋਂ ਮੁਗ਼ਲਾਂ ਨੂੰ ਭੁਲੇਖਾ ਪੈ ਗਿਆ ਕਿ ਸਿੱਖਾਂ ਦੀ ਗਿਣਤੀ ਸ਼ਾਇਦ ਹਜ਼ਾਰਾਂ ਵਿੱਚ ਹੈ। ਜੰਗ ਹੋਇਆ, ਸਿੱਖਾਂ ਨੇ ਇਹ ਜੰਗ ਜਿੱਤ ਲਿਆ, ਪਰ ਕੁਝ ਸਿੰਘ ਜ਼ਖ਼ਮੀ ਤੇ ਬਾਕੀ ਸਾਰੇ ਸਿੱਖ ਲੜਦੇ ਹੋਏ ਸ਼ਹੀਦ ਹੋ ਗਏ, ਆਖ਼ਰ ਜ਼ਖ਼ਮੀ ਵੀ ਸ਼ਹੀਦ ਹੋ ਗਏ। ਇੱਕੋ ਮਾਈ ਭਾਗੋ ਬਚੀ, ਜਿਸ ਨੂੰ ਕਈ ਡੂੰਘੇ ਜ਼ਖ਼ਮ ਤੇ ਪੱਟ ਤੇ ਗੋ਼ਲੀ ਲੱਗੀ ਹੋਈ ਸੀ। ਠੀਕ ਹੋਣ ਤੋਂ ਬਾਅਦ ਮਾਈ ਭਾਗੋ ਮੁੜ ਆਪਣੇ ਘਰ ਨਾ ਗਈ। ਗੁਰੂ ਗੋਬਿੰਦ ਸਿੰਘ ਜੀ ਨੇ ਸਾਰੇ ਸ਼ਹੀਦਾਂ ਦਾ ਅੰਤਮ ਸੰਸਕਾਰ ਕੀਤਾ ਤੇ ਮਾਈ ਭਾਗੋ ਦੀ ਮਲ੍ਹਮ ਪੱਟੀ ਕਰਵਾਈ। ਉਸ ਨੂੰ ਗੋਦ ਵਿੱਚ ਲਿਆ ਤੇ ਸ਼ਾਬਾਸ਼ ਦਿੱਤੀ। ਇਹ ਜੰਗ ਖਿਦਰਾਣੇ ਦੇ ਮੈਦਾਨ 'ਚ ਮਾਘ ਦੀ ਪਹਿਲੀ 30 ਦਸੰਬਰ 1705 ਨੂੰ ਹੋਇਆ ਸੀ। ਇਸ ਜੰਗ ਵਿੱਚ ਮਾਈ ਭਾਗੋ ਦਾ ਪਤੀ, ਦੋ ਭਰਾ ਤੇ ਜੇਠ ਸ਼ਹੀਦ ਹੋ ਗਏ। ਇਸ ਜੰਗ ਤੋਂ ਬਾਅਦ ਮਾਈ ਆਖ਼ਰੀ ਸਮੇਂ ਤਕ ਗੁਰੂ ਗੋਬਿੰਦ ਸਿੰਘ ਜੀ ਦੀ ਅੰਗ ਰੱਖਿਅਕ ਵਜੋਂ ਸੇਵਾ ਅਤੇ ਗੁਰਮਤਿ ਇਨਕਲਾਬ ਦਾ ਪ੍ਰਚਾਰ ਕਰਦੇ ਹੋਏ ਆਖ਼ਰ ਬਿਦਰ ਸ਼ਹਿਰ 'ਚ ਇੱਕ ਜਨਵਾੜਿਆਂ ਦੀ ਗੜ੍ਹੀ ਵਿਚ ਅਕਾਲ ਚਰਨਾਂ 'ਚ ਜਾ ਬਿਰਾਜੀ। ਇੱਥੇ ਮਾਈ ਭਾਗੋ ਦੇ ਇਤਿਹਾਸਕ ਹਥਿਆਰ ਅੱਜ ਵੀ ਨੌਜਵਾਨਾਂ ਨੂੰ ਪ੍ਰੇਰਨਾ ਦੇਣ ਲਈ ਸਤਿਕਾਰ ਨਾਲ਼ ਸਾਂਭ ਕੇ ਰੱਖੇ ਹੋਏ ਹਨ।

## ਕਿਮ ਜੌਂਗ

'ਕਿਮ ਜੌਂਗ' ਉੱਤਰ ਕੋਰੀਆ ਦੀ ਉਹ ਛਾਪੇਮਾਰ ਜੁਝਾਰੂ ਹੈ, ਜੋ ਇੱਕ ਛਾਪੇਮਾਰ 'ਬਾਲ ਸੈਨਾ' ਦਸਤੇ ਦੀ ਕਮਾਂਡਰ ਸੀ, ਜਿਸ ਨੇ ਜਪਾਨੀ ਫ਼ੌਜਾਂ ਵੱਲੋਂ ਕੀਤੇ ਜਾ ਰਹੇ ਜ਼ੁਲਮਾਂ ਦੇ ਖ਼ਿਲਾਫ਼ ਹਥਿਆਰਬੰਦ ਸਘਰਸ਼ ਲੜਿਆ, ਜਦੋਂ ਤਕ ਜਪਾਨੀਆਂ ਨੇ ਹਥਿਆਰ ਸੁੱਟ ਨਾ ਦਿੱਤੇ। ਉਸ ਵੱਲੋਂ ਦਿੱਤੇ ਗਏ ਭਾਸ਼ਣ ਅੱਜ ਵੀ ਲੋਕ ਯਾਦ ਕਰਦੇ ਹਨ। ਉਹ ਬੜੀ ਕੜਕਵੀਂ ਅਵਾਜ਼ 'ਚ ਭਾਸ਼ਣ ਕਰਦੀ ਹੋਈ ਕਹਿੰਦੀ ਹੁੰਦੀ ਸੀ: "ਬਾਲ ਬਹਾਦਰੋ ! ਅੱਜ ਦੇਸ਼ ਤੇ ਬਣੀ ਭੀੜ ਕਾਰਨ ਅਸੀਂ ਭਿਆਨਕ ਸਮੇਂ ਵਿੱਚੋਂ ਲੰਘ ਰਹੇ ਹਾਂ। ਜ਼ਾਲਮ ਜਪਾਨੀ ਫ਼ੌਜੀਆਂ ਨੇ ਸਾਡੇ ਵਤਨ ਤੇ ਕਬਜ਼ਾ ਕਰ ਕੇ ਸਾਨੂੰ ਸਾਡੀ ਭੌਂ ਤੋਂ ਬੇਦਖ਼ਲ ਕਰ ਦਿੱਤਾ ਹੈ। ਸਾਰੇ ਮਨੁੱਖੀ ਹੱਕਾਂ ਤੋਂ ਅਸੀਂ ਵੰਚਿਤ ਹਾਂ। ਥਾਂ-ਥਾਂ ਜਪਾਨੀ ਫ਼ੌਜੀ ਚੌਂਕੀਆਂ ਸਾਡੇ ਵਤਨ-ਪ੍ਰਸਤਾਂ ਤੇ ਤਿੱਖੀ ਨਿਗ੍ਹਾ ਰੱਖ ਰਹੀਆਂ ਹਨ। ਪਰ ਜੀਵੀਏ ਜਾਂ ਮਰੀਏ, ਸਾਨੂੰ ਕ੍ਰਾਂਤੀ ਦਾ ਰਾਹ ਨਹੀਂ ਛੱਡਣਾ ਚਾਹੀਦਾ... ਵੈਰੀ ਸਾਮ੍ਹਣੇ ਹਾਰ ਮੰਨਣ ਨਾਲ਼ੋਂ ਮੌਤ ਚੰਗੀ। ਅਣਖੀ ਮਨੁੱਖਾਂ ਵਾਂਗ ਜੀਣ ਦਾ ਇੱਕ ਦਿਨ ਗ਼ੁਲਾਮੀ ਦੀ ਸਾਲਾਂ ਲੰਮੀ ਉਮਰ ਨਾਲ਼ੋਂ ਉਚੇਰਾ ਤੇ ਸੁਚੇਰਾ ਮਨੋਰਥ ਹੈ"। ਇਹ ਸੰਘਰਸ਼ 1910 ਤੋਂ 1945 ਤਕ ਚੱਲਿਆ। ਇਸ ਦੌਰਾਨ ਜੰਗ ਵਿੱਚ ਮਾਰੇ ਗਏ ਲੋਕਾਂ ਦੇ ਲਾਵਾਰਿਸ ਤੇ ਬੇਘਰ ਹੋਏ ਭੁੱਖ ਦੇ ਸਤਾਏ ਭਿਖਾਰੀਆਂ ਵਾਂਗ ਘੁੰਮ ਰਹੇ ਬੱਚਿਆਂ ਨੂੰ ਇੱਕਠਾ ਕਰ ਕੇ



ਇਸ ਸੰਘਰਸ਼ ਦੇ ਆਗੂ 'ਇਲ ਸੁੰਗ' ਵੱਲੋਂ ਇਹਨਾਂ ਲਾਚਾਰ-ਯਤੀਮ ਬੱਚਿਆਂ ਦੀ ਸਾਂਭ-ਸੰਭਾਲ਼ ਲਈ ਬੀੜਾ ਚੁੱਕਦਿਆਂ 'ਬਾਲ ਗੁਰੀਲਾ ਕੰਪਨੀਆਂ' ਸਥਾਪਿਤ ਕੀਤੀਆਂ ਗਈਆਂ। ਕਿਮ ਜੌਂਗ ਸੁਕ ਨੇ ਇਹਨਾਂ ਬੱਚਿਆਂ ਨੂੰ ਮਾਂ-ਭੈਣ ਦਾ ਪਿਆਰ ਅਤੇ ਉਸਾਰੂ ਢੰਗ ਨਾਲ਼ ਉਹਨਾਂ ਨੂੰ ਸੈਨਿਕ ਸਿੱਖਿਆ ਦੇਣੀ ਸ਼ੁਰੂ ਕੀਤੀ, ਨਵੇਂ ਕੱਪੜੇ, ਵਰਦੀਆਂ ਬਣਾ ਕੇ ਦਿੱਤੀਆਂ ਗਈਆਂ, ਇਹਨਾਂ ਦੇ ਪੈਰੀਂ ਨਵੇਂ ਬੂਟ ਅਤੇ ਲੱਕ ਤੇ ਸੈਨਿਕ ਪਿੱਠੂ ਸਜਾ ਕੇ ਇਹਨਾਂ ਵਿੱਚ ਨਵਾਂ ਆਤਮ-ਵਿਸ਼ਵਾਸ਼ ਪੈਦਾ ਕੀਤਾ। ਅੱਗੇ ਚੱਲ ਕੇ ਇਹਨਾਂ ਨੇ ਕਮਾਲ ਕਰ ਵਿਖਾਇਆ।

ਇਹਨਾਂ ਬੱਚਿਆਂ ਨੂੰ ਇੱਕ ਦਿਨ ਕਿਮ ਜੌਂਗ ਨੇ ਦੱਸਿਆ, "ਪਿਆਰੇ ਬੱਚਿਓ ! ਮੈਨੂੰ ਪਤਾ ਹੈ ਕਿ ਤੁਸੀਂ ਇਸ ਸਮੇਂ ਆਪਣੇ ਵਿੱਛੜੇ ਮਾਪਿਆਂ, ਭੈਣ-ਭਰਾਵਾਂ ਨੂੰ ਚੇਤੇ ਕਰ ਰਹੇ ਹੋ। ਇਹ ਕੁਦਰਤੀ ਗੱਲ ਹੈ। ਸਾਡੇ ਸੰਬੰਧੀਆਂ ਨੂੰ ਗੋ਼ਲੀਆਂ ਨਾਲ਼ ਉਡਾ ਕੇ ਸਾਡੀਆਂ ਭੈਣਾਂ, ਮਾਤਾਵਾਂ ਨੂੰ ਉਧਾਲ਼ ਕੇ ਜਪਾਨੀ ਫ਼ੌਜੀਆਂ ਦੇ ਜੀਅ-ਪਰਚਾਵੇ ਲਈ ਭੇਜ ਦਿੱਤਾ ਗਿਆ ਹੈ। ਇਸ ਲਈ ਇਕਜੁੱਟ ਹੋ ਜਾਓ"। ਇਸ ਤਰ੍ਹਾਂ ਕਿਮ ਜੌਂਗ ਲੰਮਾ ਸਮਾਂ ਬੱਚਿਆਂ ਤੇ ਜਵਾਨਾਂ ਨੂੰ ਜੁਝਾਰੂ ਸਿੱਖਿਆ, ਟਰੇਨਿੰਗ ਦਿੰਦੀ ਤੇ ਦੁਸ਼ਮਣਾਂ ਨਾਲ਼ ਲੜਦੀ ਰਹੀ। ਆਖ਼ਰ 15 ਅਗਸਤ 1945 ਨੂੰ ਜਪਾਨੀਆਂ ਨੇ ਹਥਿਆਰ ਸੁੱਟ ਦਿੱਤੇ ਅਤੇ ਆਪਣੇ ਸਮਾਜ ਨੂੰ ਕਿਮ ਜੌਂਗ ਅਜ਼ਾਦੀ ਦੇ ਕੇ 1949 ਵਿੱਚ ਸੰਸਾਰ ਨੂੰ ਅਲਵਿਦਾ ਕਹਿ ਗਈ।

ਮੁਗ਼ਲਾਂ ਤੋਂ ਭਾਰਤ ਤੇ ਪੰਜਾਬ ਨੂੰ ਅਜ਼ਾਦ ਕਰਵਾਉਣ ਲਈ ਸਿੱਖਾਂ ਨੇ ਗੁਰੀਲਾ ਜੰਗ ਤੇ ਆਧਾਰਿਤ 12 ਮਿਸਲਾਂ ਬਣਾਈਆਂ ਹੋਈਆਂ ਸਨ, ਜਿਨ੍ਹਾਂ ਵਿੱਚ ਭਾਰਤ ਦੀਆਂ ਸਾਰੀਆਂ ਹੀ ਉਚੀਆਂ ਨੀਵੀਆਂ ਕਹੀਆਂ ਜਾਂਦੀਆਂ ਜਾਤੀਆਂ 'ਚੋਂ ਸਿਖ ਬਣੇ ਜੁਝਾਰੂਆਂ ਦੀਆਂ ਮਿਸਲਾਂ ਸਨ। ਦੁਸ਼ਮਣ ਨਾਲ਼ ਲੜਦੇ ਲੜਦੇ ਕਦੀ ਕਦਾਈਂ ਇਹ ਆਪਸ ਵਿੱਚ ਵੀ ਲੜ ਪੈਂਦੇ ਸਨ। ਇਸ ਦੌਰਾਨ ਬ੍ਰਾਹਮਣਵਾਦ ਨੇ ਗੁਪਤ ਰੂਪ ਵਿੱਚ ਸਿੱਖ ਸਾਹਿਤ, ਸਿਧਾਂਤਾਂ, ਜੀਵਨ-ਜਾਚ ਵਿੱਚ ਹਿੰਦੂ ਰੀਤੀ ਰਿਵਾਜ਼ਾਂ ਦੀ ਰਲ਼-ਗੱਡ ਕਰ ਦਿੱਤੀ ਤੇ ਸਿੱਖ ਜੁਝਾਰੂ ਆਗੂ, ਮਿਸਲਾਂ, ਰਾਜੇ ਵੀ ਹੌਲ਼ੀ ਹੌਲ਼ੀ ਹਿਦੂ ਨੀਤੀ ਦਾ ਸ਼ਿਕਾਰ ਹੋ ਗਏ। ਲਹਿਰਾਂ ਵਿੱਚ ਹਾਰ ਜਿੱਤ ਚੱਲਦੀ ਹੈ। ਪਰ ਜਦ ਤਕ ਕੋਈ ਸੰਘਰਸ਼ਸ਼ੀਲ ਕੌਮ ਹਾਰ ਨਾ ਮੰਨ ਲਵੇ, ਕਹਾਣੀ ਦੀ ਸਮਾਪਤੀ ਨਹੀਂ ਲਿਖੀ ਜਾ ਸਕਦੀ। ਇਸੇ ਤਰ੍ਹਾਂ ਸਿੱਖਾਂ ਨੇ ਵੀ ਮੁਗ਼ਲਾਂ, ਅਗਰੇਜ਼ਾਂ ਤੋਂ ਭਾਰਤ ਨੂੰ ਅਜ਼ਾਦ ਕਰਵਾਉਣ ਤੋਂ ਬਾਅਦ ਹੁਣ ਬ੍ਰਾਹਮਣਵਾਦ ਵਿਰੁੱਧ ਸੰਘਰਸ਼ ਅਰੰਭਿਆ ਹੋਇਆ ਹੈ।

ਇਤਿਹਾਸ ਤੇ ਇਨਕਲਾਬੀ ਲਹਿਰਾਂ ਵਰਤਮਾਨ ਲਈ ਪ੍ਰੇਰਨਾ ਹੁੰਦੀਆਂ ਹਨ, ਤਾਂ ਜੋ ਭਵਿੱਖ ਨੂੰ ਵਧੀਆ ਢੰਗ ਨਾਲ਼ ਘੜਿਆ ਜਾ ਸਕੇ। ਇਸ ਲਈ ਇਹਨਾਂ ਨਾਇਕਾਵਾਂ ਦੇ ਜੀਵਨ ਤੋਂ ਬਹੁਤ ਕੁਝ ਸਿੱਖਿਆ ਜਾ ਸਕਦਾ ਹੈ। ਕੁਝ ਨੂੰ ਛੱਡ ਕੇ ਬਾਕੀ ਦੇ ਰਾਜੇ-ਮਹਾਰਾਜੇ ਬ੍ਰਾਹਮਣਵਾਦ ਦੀਆਂ ਮਾਰੂ ਨੀਤੀਆਂ ਦੇ ਅਸਰ ਹੇਠ ਸਿੱਖ ਸਿਧਾਂਤਾਂ ਨੂੰ ਚੰਗੀ ਤਰ੍ਹਾਂ ਜੀਵਨ ਦਾ ਹਿੱਸਾ ਨਹੀਂ ਬਣਾ ਸਕੇ, ਇਸੇ ਲਈ ਸਿੱਖ ਰਾਜ ਕਾਇਮ ਨਹੀਂ ਰਹਿ ਸਕਿਆ। ਇਸ ਦੇ ਹੋਰ ਵੀ ਕਾਰਨ ਹਨ, ਪਰ ਸਭ ਤੋਂ ਵੱਡਾ ਕਾਰਨ ਇਹੀ ਹੈ। ਖ਼ੈਰ, ਜੋ ਇਹਨਾਂ ਨੇ ਸਿੱਖ ਇਨਕਲਾਬ ਲਈ ਸੱਚੇ ਦਿਲੋਂ ਕੁਰਬਾਨੀਆਂ, ਸ਼ਹਾਦਤਾਂ ਅਤੇ ਬਹਾਦਰੀ ਦੇ ਜੌਹਰ ਵਿਖਾਏ, ਉਹਨਾਂ ਨੂੰ ਅਣਗੌਲਿਆਂ ਨਹੀਂ ਕੀਤਾ ਜਾ ਸਕਦਾ, ਪਰ ਭਵਿੱਖ ਦੇ ਇਨਕਲਾਬੀਆਂ ਨੂੰ ਗੁਰਮਤਿ ਇਨਕਲਾਬ ਦੇ ਤੱਤ ਗਿਆਨ ਮਨੁੱਖਤਾਵਾਦ ਅਤੇ ਨਾਨਕਸ਼ਾਹੀ ਵਿਚਾਰਧਾਰਾ ਨੂੰ ਆਪਣੇ, ਸਾਥੀਆਂ ਅਤੇ ਕੌਮ ਦਾ ਜੀਵਨ ਦਾ ਆਧਾਰ ਬਣਾਉਣਾ ਚਾਹੀਦਾ ਹੈ, ਤਾਂ ਹੀ ਭਵਿੱਖ ਦੇ ਲੇਖਕ ਵਰਤਮਾਨ ਦਾ ਇਤਿਹਾਸ ਲਿਖਣ ਲੱਗਿਆਂ ਉਹਨਾਂ ਗੱਲਾਂ ਦਾ ਜ਼ਿਕਰ ਨਹੀਂ ਕਰਨਗੇ, ਜੋ ਸਾਨੂੰ ਕਰਨਾ ਪੈ ਰਿਹਾ ਹੈ।

## ਬੀਬੀ ਸਦਾ ਕੌਰ

ਮਿਸਲ ਘਨ੍ਹਈਆ ਦਾ ਚੀਫ਼ ਜਥੇਦਾਰ ਸ੍ਰ. ਗੁਰਬਖਸ਼ ਸਿੰਘ 1785 'ਚ ਇੱਕ ਜੰਗ ਵਿੱਚ ਸ਼ਹੀਦ ਹੋ ਗਿਆ। ਇਹ ਖ਼ਬਰ ਜਦ ਜਥੇਦਾਰ ਦੀ ਪਤਨੀ ਬੀਬੀ ਸਦਾ ਕੌਰ ਤਕ ਪੁੱਜੀ ਤਾਂ ਉਸ ਨੇ ਇੱਕ ਪਲ਼ ਸਮਾਂ ਗਵਾਏ ਬਿਨਾਂ ਖ਼ਬਰ ਲਿਆਉਣ ਵਾਲ਼ੇ ਸਿੰਘ ਦਾ ਹੀ ਘੋੜਾ ਲੈ ਕੇ ਸਿੱਧਾ ਮੈਦਾਨ-ਏ-ਜੰਗ ਵੱਲ ਰੁਖ਼ ਕੀਤਾ ਅਤੇ

ਸ਼ਹੀਦ ਹੋਏ ਪਤੀ ਦੇ ਹਥਿਆਰ ਫੜ ਕੇ ਮਿਸਲ ਦੀ ਕਮਾਨ ਸੰਭਾਲ਼ ਲਈ। ਜੰਗ ਜਿੱਤ ਕੇ ਪਤੀ ਦੀ ਲਾਸ਼ ਨਾਲ਼ ਘਰ ਪਰਤੀ। 1793 ਵਿੱਚ ਸਦਾ ਕੌਰ ਦਾ ਸਹੁਰਾ ਸ੍ਰ. ਜੈ ਸਿੰਘ ਵੀ ਚਲਾਣਾ ਕਰ ਗਿਆ ਤਾਂ ਮਿਸਲ ਦੀ ਚੀਫ਼ ਬੀਬੀ ਸਦਾ ਕੌਰ ਬਣੀ, ਜਿਸ ਤੋਂ ਬਾਅਦ ਇਹ ਰਾਣੀ ਸਦਾ ਕੌਰ ਕਰ ਕੇ ਪ੍ਰਸਿੱਧ ਹੋਈ। ਰਾਣੀ ਸਦਾ ਕੌਰ ਨੇ ਮਿਸਲਾਂ ਦੀ ਆਪਸੀ ਲੜਾਈ ਖ਼ਤਮ ਕਰ ਕੇ ਇਕਜੁੱਟ ਹੋ ਕੇ ਰਾਜ ਸਥਾਪਿਤ ਕਰਨ ਲਈ ਮਿਸਲਾਂ ਨਾਲ਼ ਵਿਚਾਰ ਕੀਤੇ ਅਤੇ



ਮਿਸਲ ਸ਼ੁਕਰਚੱਕੀਆ ਨਾਲ਼ ਆਪਣੀ ਮਿਸਲ ਦੇ ਮੱਤਭੇਦ ਖ਼ਤਮ ਕਰਨ ਲਈ ਆਪਣੀ ਧੀ ਬੀਬੀ ਮਹਿਤਾਬ ਕੌਰ ਦਾ ਵਿਆਹ ਸ਼ੁਕਰਚੱਕੀਆ ਮਿਸਲ ਦੇ ਸ੍ਰ. ਮਹਾਂ ਸਿੰਘ ਦੇ ਪੁੱਤਰ ਸ੍ਰ. ਰਣਜੀਤ ਸਿੰਘ ਨਾਲ਼ ਕਰਵਾ ਦਿੱਤਾ, ਜੋ ਬਾਅਦ ਵਿੱਚ ਮਹਾਰਾਜਾ ਕਰ ਕੇ ਜਾਣਿਆ ਗਿਆ। ਇਹ ਵੀ ਸੱਚ ਹੈ ਕਿ ਇਸ ਨੂੰ ਮਹਾਰਾਜਾ ਬਣਾਉਣ ਲਈ ਸਭ ਤੋਂ ਵੱਧ ਕੁਰਬਾਨੀ ਤੇ ਘਾਲਣਾ ਰਾਣੀ ਸਦਾ ਕੌਰ ਨੇ ਕੀਤੀ। ਰਾਣੀ ਸਦਾ ਕੌਰ ਨੇ ਮੁਗ਼ਲਾਂ, ਮਰਹਟਿਆਂ ਨਾਲ਼ ਕਈ ਜੰਗ ਲੜੇ। ਅਬਦਾਲੀ ਦੇ ਪੋਤਰੇ ਸ਼ਾਹ ਜਮਾਨ ਨੇ ਇੱਕ ਵੱਡੀ ਫ਼ੌਜ ਨਾਲ਼ ਲਾਹੌਰ ਤੇ ਹਮਲਾ ਕਰ ਕੇ ਤੋਪਾਂ ਦੇ ਗੋਲ਼ਿਆਂ ਦੇ ਨਾਲ਼ ਲਲਕਾਰਾ ਮਾਰਿਆ, "ਵੇਖੋ ਸਿੱਖ ਮੇਰੇ ਘੋੜਿਆਂ ਤੇ ਤੋਪਾਂ ਦੀ ਅਵਾਜ ਨਾਲ਼ ਹੀ ਡਰ ਕੇ ਭੱਜ ਗਏ ਹਨ"। ਜਦ ਇਸ ਗੱਲ ਦਾ ਰਾਣੀ ਸਦਾ ਕੌਰ ਨੂੰ ਪਤਾ ਲੱਗਾ ਤਾਂ ਉਸ ਨੇ ਮਿਸਲਾਂ ਦੇ ਸਰਦਾਰਾਂ ਨੂੰ ਵੰਗਾਰ ਪਾਈ, "ਮੈਂ ਨੌਜਵਾਨ ਰਣਜੀਤ ਸਿੰਘ ਨੂੰ ਲੈ ਕੇ ਚੱਲੀ ਹਾਂ ਸ਼ਾਹ ਜਾਮਨ ਦਾ ਜਵਾਬ ਦੇਣ. ਜੇ ਤੁਹਾਡੇ ਵਿੱਚ ਕਲ਼ਗੀਆਂ ਵਾਲ਼ੇ ਦੇ ਬਖ਼ਸ਼ੇ ਅੰਮ੍ਰਿਤ ਦੀ ਬੂੰਦ ਦਾ ਰੱਤੀ ਭਰ ਵੀ ਅੰਸ਼ ਹੈ, ਤਾਂ ਸ਼ਾਹ ਜਾਮਨ ਦੇ ਬੜਬੋਲਾਂ ਦਾ ਡਟ ਕੇ ਜਵਾਬ ਦੇਣ ਲਈ ਮੈਦਾਨ ਵਿੱਚ ਉੱਤਰੋ। ਜੇ ਨਹੀਂ ਤਾਂ ਔਰਤਾਂ ਦੇ ਵਸਤਰ ਪਾ ਕੇ ਘਰੀਂ ਬੈਠੋ।" ਇਹ ਜੰਗ ਵੀ 1799 ਵਿੱਚ ਰਾਣੀ ਸਦਾ ਕੌਰ ਨੇ ਖ਼ੁਦ ਰਣਜੀਤ ਸਿੰਘ ਨਾਲ਼ ਜਾ ਕੇ ਜਿੱਤਿਆ ਅਤੇ ਉਸ ਨੂੰ ਲਾਹੌਰ ਤੇ ਕਬਜ਼ਾ ਕਰ ਕੇ ਦਿੱਤਾ।

## ਜੌਨ ਆਫ਼ ਆਰਕ

ਸੰਨ 1337 ਤੋਂ 1457 ਤਕ ਫ਼ਰਾਂਸ ਤੇ ਇੰਗਲੈਂਡ ਵਿਚਾਲੇ ਜੰਗ ਚੱਲਿਆ। ਦੋਹਾਂ ਦੇਸ਼ਾਂ ਦੀਆਂ ਫ਼ੌਜਾਂ ਦੀਆਂ ਝੜਪਾਂ ਚੱਲਦੀਆਂ ਰਹੀਆਂ। ਇਸ ਸੰਘਰਸ਼ ਵਿੱਚ ਇੰਗਲੈਂਡ ਦੇ ਅੰਗਰੇਜ਼ ਫ਼ੌਜੀਆਂ ਦੇ ਖ਼ਿਲਾਫ਼ ਆਪਣੇ ਦੇਸ਼ ਦੀ ਅਜ਼ਾਦੀ ਲਈ ਲੜਨ ਵਾਲ਼ੀ ਫ਼ਰਾਂਸ ਦੀ ਜੁਝਾਰੂ ਮੁਟਿਆਰ ਸੀ 'ਜੌਨ ਆਫ਼ ਆਰਕ', ਜਿਸ ਦੀ ਮਹਾਨ ਕੁਰਬਾਨੀ ਨਾਲ ਇੱਕ ਔਰਤ ਹੋਣ ਕਰ ਕੇ ਅੰਗਰੇਜ਼ ਪਾਦਰੀ-ਪੁਜਾਰੀਆਂ ਨੇ ਬ੍ਰਾਹਮਣਵਾਦੀ ਪੁਜਾਰੀਆਂ ਵਾਂਗ ਬੜਾ ਮਾੜਾ ਸਲੂਕ ਕੀਤਾ। ਜਦੋਂ ਇਹ ਸੰਘਰਸ਼ ਚੱਲ ਰਿਹਾ ਸੀ, ਉਸ ਵੇਲ਼ੇ ਸਿੱਖ ਮਿਸਲਾ ਵਾਂਗ ਫ਼ਰਾਂਸ ਰਾਜਸੀ ਤੇ ਸਮਾਜਿਕ ਹਾਲਤ ਵੀ ਉਸ ਸਮੇਂ ਆਪਸੀ ਈਰਖਾ, ਝਗੜੇ ਅਤੇ ਬਾਹਰ ਦੇ ਦੁਸ਼ਮਣ ਨਾਲ਼ ਲੜਨ ਦੀ ਥਾਂ ਆਪੋ ਆਪਣੇ ਖੇਤਰਾਂ ਤੇ ਕਬਜ਼ਾ ਹਾਸਲ ਕਰਨ ਲਈ ਆਪਸੀ ਖ਼ਾਨਾਜੰਗੀ ਚੱਲ ਰਹੀ ਸੀ। ਅੰਗਰੇਜ਼ ਫ਼ੌਜ ਤੇ ਹਥਿਆਰਬੰਦ ਲੁਟੇਰੇ ਹਮਲੇ ਕਰ ਕੇ ਲੋਕਾਂ ਨੂੰ ਲੁੱਟਦੇ, ਘਰਾਂ ਨੂੰ ਸਾੜਦੇ, ਲੋਕਾਂ ਵਿੱਚ ਹਾਹਾਕਾਰ ਮੱਚੀ ਹੋਈ ਸੀ।

ਉੱਤਰੀ ਪੂਰਬ ਹਿੱਸੇ ਬਰਗੰਡੀ, ਕਸਬੇ ਦਮਰੇਮੀ ਦੇ ਇੱਕ ਕਿਸਾਨ ਦੀ ਸਿੱਧੀ ਸਾਦੀ ਤੇ ਅਨਪੜ੍ਹ, ਪਰ ਧਾਰਮਿਕ ਵਿਚਾਰਾਂ ਵਾਲ਼ੀ 10 ਸਾਲ ਦੀ 'ਜੌਨ ਆਫ਼ ਆਰਕ' ਨੇ ਆਪਣੇ ਪਿੰਡ ਵਿੱਚ ਹੀ ਅਜਿਹੇ ਇੱਕ



ਹਮਲੇ ਨੂੰ ਅੱਖੀਂ ਵੇਖਿਆ। ਆਪਣੇ ਲੋਕਾਂ ਦੀਆਂ ਲੋਥਾਂ, ਵਿਲ਼ਕਦੇ ਬੱਚਿਆਂ, ਔਰਤਾਂ ਨੂੰ ਵੇਖ ਕੇ ਉਹ ਕੁਝ ਸਮੇਂ ਲਈ ਗੁੰਮਸੁੰਮ ਹੋ ਗਈ। ਉਸ ਨੇ ਆਪਣੇ ਆਪ ਨੂੰ ਕਿਹਾ, "ਜੌਨ ਉੱਠ ! ਕਮਰਕੱਸਾ ਕਰ, ਗ਼ੁਲਾਮੀ ਨਾਲ਼ੋਂ ਮੌਤ ਚੰਗੀ ਹੈ"। ਫਿਰ ਉਸ ਨੇ ਅੰਗਰੇਜ਼ਾਂ ਖ਼ਿਲਾਫ਼ ਹਥਿਆਰਬੰਦ ਸੰਘਰਸ਼ ਲੜਨ ਦਾ ਫ਼ੈਸਲਾ ਕੀਤਾ ਤੇ ਅੰਗਰੇਜ਼ ਵਿਰੋਧੀ ਯੁਵਰਾਜ ਤੋਂ ਇਸ ਕੰਮ ਲਈ ਮਦਦ ਲੈਣ ਨਿਕਲ਼ ਪਈ। ਪਰ ਯੁਵਰਾਜ ਦੀ ਦੌੜ ਲੋਕਾਂ ਦਾ ਦਰਦ ਮਿਟਾਉਣ ਲਈ ਨਹੀਂ, ਬੱਸ ਕਿਸੇ ਤਰ੍ਹਾਂ ਅੰਗਰੇਜ਼ਾਂ ਨਾਲ਼ ਸਮਝੌਤਾ ਕਰ ਕੇ ਆਪਣੀ ਪ੍ਰਭੂਸਤਾ ਬਚਾਉਣ ਤਕ ਸੀ। ਇਸ ਲਈ ਜੌਨ ਨੂੰ ਮਦਦ ਲੈਣ ਵਿੱਚ ਬੜੀ ਮੁਸ਼ਕਲ ਆ ਰਹੀ ਸੀ। ਪਾਦਰੀ ਤੇ ਯੁਵਰਾਜ ਚਾਰਲਸ ਇਸ ਨੌਜਵਾਨ ਮੁਟਿਆਰ ਦੇ ਦ੍ਰਿੜ੍ਹ ਹੌਸਲੇ ਨੂੰ ਸ਼ੱਕ ਭਰੀ ਨਜ਼ਰ ਨਾਲ਼ ਵੇਖ ਰਹੇ ਸਨ। ਫਿਰ ਜੌਨ ਇੱਕ ਕੁੜੀ ਸੀ ਤੇ ਅਖੌਤੀ ਮਰਦਾਂ ਲਈ ਸ਼ਰਮ ਦੀ ਗੱਲ ਸੀ ਕਿ ਇੱਕ ਮੁਟਿਆਰ ਅੰਗਰੇਜ਼ਾਂ ਖ਼ਿਲਾਫ਼ ਆਣ ਖੜ੍ਹੀ ਹੋਈ ਹੈ। ਆਖ਼ਰ



ਜੌਨ ਨੇ ਅੰਗਰੇਜ਼ ਹਾਕਮ ਨੂੰ ਚਿੱਠੀ ਲਿਖ ਕੇ ਆਪਣੇ ਸੰਘਰਸ਼ ਦਾ ਆਗਾਜ਼ ਕੀਤਾ। ਚਿੱਠੀ ਦੇ ਸ਼ਬਦ ਸਨ:-

"ਇੰਗਲੈਂਡ ਦੇ ਸਮਰਾਟ ਜੀਸਸ ਮਾਰੀਆ ਅਤੇ ਬੈਡਫੋਰਡ ਦੇ ਡਿਊਕ, ਜੋ ਆਪਣੇ ਆਪ ਨੂੰ ਫ਼ਰਾਂਸ ਦੀ ਸਲਤਨਤ ਦਾ ਸ਼ਾਸਕ ਅਖਵਾਉਂਦੇ ਹੋ, ਮੇਰੀ ਗੱਲ ਨੂੰ ਧਿਆਨ ਨਾਲ਼ ਸੁਣੋ ! ਪਰਮਾਤਮਾ ਵੱਲੋਂ ਮੇਰੇ ਰਾਹੀਂ ਤੁਹਾਨੂੰ ਇਹ ਸੱਦਾ ਦਿੱਤਾ ਜਾਂਦਾ ਹੈ ਕਿ ਤੁਸੀਂ ਸਾਰੇ ਵਿਸ਼ੇਸ਼ ਕਸਬਿਆਂ ਅਤੇ ਸ਼ਹਿਰਾਂ, ਜਿਨ੍ਹਾਂ ਨੂੰ ਤੁਸਾਂ ਕਬਜ਼ਾ ਕਰ ਕੇ ਲੁੱਟਿਆ ਅਤੇ ਅਪਮਾਨਿਤ ਕੀਤਾ ਹੈ, ਦੀਆਂ ਚਾਬੀਆਂ ਮੇਰੇ ਹਵਾਲੇ ਕਰ ਦਿਓ। ਮੈਂ ਪਰਮਾਤਮਾ ਵੱਲੋਂ ਦਿੱਤੇ ਉਦੇਸ਼ ਅਨੁਸਾਰ ਅੰਗਰੇਜ਼ਾਂ ਦੇ ਸਿਪਾਹੀਆਂ ਨੂੰ ਫ਼ਰਾਂਸ ਦੀ ਨੁੱਕਰ ਵਿੱਚੋਂ ਕੱਢ ਕੇ ਬਾਹਰ ਸੁੱਟਣ ਲਈ ਦ੍ਰਿੜ੍ਹ ਹਾਂ। ਮੈਂ ਬਦੇਸ਼ੀਆਂ ਨੂੰ ਹਰ ਢੰਗ ਨਾਲ਼ ਇੱਕ-ਇੱਕ ਕਰ ਕੇ ਫੜਾਂਗੀ ਅਤੇ ਤੁਹਾਡੇ ਵੱਲੋਂ ਫ਼ਰਾਂਸ ਦੀ ਧਰਤੀ ਤੇ ਕੀਤੇ ਜਬਰ ਦਾ ਬਦਲਾ ਲਵਾਂਗੀ...। ਧਿਆਨ ਰੱਖੋ ! ਕਿ ਤੁਹਾਨੂੰ ਛੇਤੀ ਜਵਾਬ ਦੇਣਾ ਪਵੇਗਾ ਕਿ ਤੁਸੀ 'ਓਰਲੀਨ' ਸ਼ਹਿਰ ਵਿੱਚ ਕਦੋਂ ਹਥਿਆਰ ਸੁੱਟੋਗੇ ? ਜੇ ਤੁਸੀਂ ਝੱਟ ਜਵਾਬ ਨਾ ਦਿੱਤਾ ਤਾਂ ਤੁਸੀਂ ਆਪਣੇ ਕੀਤੇ ਦਾ ਫ਼ਲ ਭੁਗਤਣ ਵਾਸਤੇ ਤਿਆਰ ਰਹੋ।"

ਆਖ਼ਰ ਜੌਨ ਦੀ ਬਹਾਦਰੀ ਤੇ ਹੌਸਲਾ ਵੇਖ ਕੇ ਯੁਵਰਾਜ ਨੇ ਕੁਝ ਸੈਨਾ, ਰਸਦ ਅਤੇ ਹਥਿਆਰਾਂ ਦੀ ਮਦਦ ਜੌਨ ਨੂੰ ਦਿੱਤੀ। ਉਹ ਮਰਦਾਨਾ ਵਰਦੀ ਪਾ ਕੇ, ਹੱਥ ਵਿੱਚ ਕੌਮੀ ਝੰਡਾ ਫੜ ਕੇ, ਘੋੜੇ ਤੇ ਸਵਾਰ ਹੋਈ ਤੇ 27 ਅਪ੍ਰੈਲ 1429 ਨੂੰ ਆਪਣੇ ਲੋਕਾਂ ਦੀ ਅਜ਼ਾਦੀ ਲਈ ਜੰਗ ਨੂੰ ਨਿਕਲ਼ ਪਈ। ਜਦੋਂ ਜੌਨ ਨੇ ਚਾਰ ਦਿਨ ਦੀ ਯੋਜਨਾਬੰਦੀ ਕਰ ਕੇ ਹਮਲੇ ਦੀ ਤਿਆਰੀ ਕੀਤੀ ਤਾਂ ਫ਼ਰਾਂਸੀਸੀ ਯੁਵਰਾਜ ਨੇ ਅੰਗਰੇਜ਼ਾਂ ਨਾਲ਼ ਸੰਧੀ ਨੂੰ ਮੁੱਖ ਰੱਖ ਕੇ ਆਪਣੀ ਸਹਾਇਤਾ ਜੌਨ ਤੋਂ ਵਾਪਸ ਲੈ ਲਈ। ਲੱਗਦਾ ਹੈ ਕਿ ਯੁਵਰਾਜ ਦਾ ਜੌਨ ਨੂੰ ਸਹਿਯੋਗ ਦੇਣਾ ਸਿਰਫ਼ ਅੰਗਰੇਜ਼ਾਂ ਤੇ ਦਬਾਅ ਪਾਉਣ ਲਈ ਇੱਕ ਡਰਾਮਾ ਸੀ, ਜਿਵੇਂ ਅੱਜ ਵੀ ਬੀ.ਜੇ.ਪੀ. ਵੱਲੋਂ ਕਦੀ ਸਿੱਖਾਂ, ਮੁਸਲਮਾਨਾਂ, ਇਸਾਈਆਂ ਦੇ ਹੱਕ ਵਿੱਚ ਖੜ੍ਹਨਾ, ਫਿਰ ਮੌਕਾ ਮਿਲ਼ਦਿਆਂ ਹੀ ਘੱਟ ਗਿਣਤੀਆਂ ਦੀ ਨਸਲਕੁਸ਼ੀ ਕਰਵਾਉਣੀ ਅਤੇ ਫਿਰ ਦੇਸ਼ ਭਗਤੀ ਤੇ ਸੈਕੂਲਰ ਹੋਣ ਦਾ ਢੌਂਗ ਕਰਨਾ। ਤਕਰੀਬਨ ਸਾਰੇ ਸਿਆਸੀ ਆਗੂ ਇੰਞ ਹੀ ਕਰਦੇ ਹਨ ਤੇ ਕਰ ਰਹੇ ਹਨ। ਇਸ ਤੋਂ ਵੱਧ ਕਿ ਜਦੋਂ ਅੰਗਰੇਜ਼ਾਂ ਨੇ ਵੇਖਿਆ ਜੌਨ ਦਾ ਸਮਰਥਨ ਘਟ ਗਿਆ ਹੈ, ਉਹਨਾਂ ਨੇ ਜੌਨ ਨੂੰ 'ਜਾਦੂਗਰਨੀ' ਕਹਿ ਕੇ ਭੰਡਿਆ ਤੇ ਉਸ ਨੂੰ ਮਾੜੀ ਆਤਮਾ (ਡਾਇਣ) ਦੱਸ ਕੇ ਫੜਦੇ ਸਾਰ ਜ਼ਿੰਦਾ ਸਾੜ ਦੇਣ ਦਾ ਹੁਕਮ ਜਾਰੀ ਕਰ ਦਿੱਤਾ। ਇਹ ਵੇਖ ਕੇ ਜੌਨ ਕੁਝ ਨਿਰਾਸ਼ ਹੋਈ, ਪਰ ਉਸ ਨੇ ਹਿੰਮਤ ਨਾ ਹਾਰੀ।

ਜੌਨ ਨੇ ਓਰਲੀਨ ਸ਼ਹਿਰ ਤੇ ਹਮਲਾ ਕੀਤਾ, ਆਪਣੇ ਦਸਤੇ ਨੂੰ ਅੱਗੇ ਵਧ ਕੇ ਕਮਾਨ ਦਿੱਤੀ ਤੇ ਫ਼ਤਹਿ ਜੌਨ ਦੀ ਹੋਈ। ਅੰਗਰੇਜ਼ ਸੈਨਿਕ ਕੁਝ ਮਰ ਗਏ, ਬਾਕੀ ਭੱਜ ਗਏ। ਕੁਝ ਹੋਰ ਲੜਾਈਆਂ ਹੋਈਆਂ, ਜੌਨ ਦੀ ਫਿਰ ਜਿੱਤ ਹੋਈ ਤੇ ਉਹ ਕਿਲ੍ਹੇ ਤੇ ਕਾਬਜ਼ ਹੋ ਗਈ। ਯੁਵਰਾਜ ਚਾਰਲਸ ਅਜੇ ਵੀ ਘਬਰਾ ਰਿਹਾ ਸੀ, ਜਦੋਂ ਕਿ ਜੌਨ ਨੇ ਉਸ ਨੂੰ 17 ਜੁਲਾਈ ਨੂੰ ਤਖ਼ਤ ਤੇ ਬਿਠਾ ਕੇ ਉਸ ਦੀ ਰਾਜ ਸੱਤਾ ਨੂੰ ਕਨੂੰਨੀ ਮਹਾਨਤਾ ਦਿਵਾਈ ਤੇ ਉਹ ਸਮਰਾਟ ਮੰਨਿਆ ਗਿਆ। ਜੌਨ ਦਾ ਇੱਕ ਮਕਸਦ ਪੂਰਾ ਹੋ ਚੁੱਕਿਆ ਸੀ, ਪਰ ਉਹ ਚਾਹੁੰਦੀ ਸੀ ਕਿ ਫ਼ਰਾਂਸ ਦੇ ਬਾਕੀ ਇਲਾਕੇ ਵੀ ਅੰਗਰੇਜ਼ਾਂ ਤੋਂ ਅਜ਼ਾਦ ਕਰਵਾਏ ਜਾਣ, ਇਸ ਲਈ ਉਸ ਨੇ ਇੱਕ ਸੈਨਿਕ ਦਸਤੇ ਨਾਲ਼ ਪੈਰਸ ਵੱਲ ਰੁਖ਼ ਕਰ ਲਿਆ, ਪਰ ਚਾਰਲਸ ਇਸ ਲਈ ਰਾਜ਼ੀ ਨਹੀਂ ਸੀ। ਜੌਨ ਨੇ 1429 ਨੂੰ ਪੈਰਿਸ ਤੇ ਹਮਲਾ ਕੀਤਾ। ਇਸ ਜੰਗ ਵਿੱਚ ਉਹ ਸਖ਼ਤ ਫੱਟੜ ਹੋਈ। ਜੌਨ ਜਿੱਤ ਦੇ ਕਰੀਬ ਸੀ, ਪਰ ਚਾਰਲਸ ਨੇ ਉਸ ਨੂੰ ਵਾਪਸ ਬੁਲਾ ਲਿਆ ਤੇ 'ਸ਼ਾਹੀ ਸ਼ਾਸਕ' ਦਾ ਖ਼ਿਤਾਬ ਦਿੱਤਾ। ਸੱਚੇ-ਸੁੱਚੇ ਇਨਕਲਾਬੀਆਂ ਨੂੰ ਅਖੌਤੀ ਆਗੂਆਂ ਵੱਲੋਂ ਅਜਿਹੇ ਸਨਮਾਨ ਦੇ ਕੇ ਚੁੱਪ ਜਾਂ ਆਪਣੇ ਪੱਖ ਵਿੱਚ ਕਰਵਾਉਣਾ ਪੁਰਾਣੀ ਨੀਤੀ ਹੈ। ਪਰ ਜੌਨ ਬੜੀ ਸਿਆਣੀ ਜੁਝਾਰੂ ਲੀਡਰ ਸੀ। ਉਸ ਨੇ ਇਹਨਾਂ ਸਨਮਾਨਾਂ ਦੀ ਪਰਵਾਹ ਨਾ ਕੀਤੀ। ਫਿਰ ਉਸ ਨੂੰ ਕੁਝ ਸਮੇਂ ਲਈ ਜੰਗ ਦੀ ਮਨਾਹੀ ਕਰ ਦਿੱਤੀ ਗਈ। ਮਈ 1430 ਵਿੱਚ ਬਰਗੰਡੀ ਦੇ ਫ਼ਿਲਿਪ ਤੇ ਚਾਰਲਸ ਵਿੱਚ ਸੰਧੀ ਹੋ ਗਈ, ਪਰ ਜੌਨ ਵਰਗੇ ਇਨਕਲਾਬੀ ਅੰਗਰੇਜ਼ਾਂ ਤੋਂ ਮੁਕਤੀ ਚਾਹੁੰਦੇ ਸਨ।

ਇਸ ਲਈ ਜੌਨ ਨੇ ਬਰਗੰਡੀ ਦੀ ਅੰਗਰੇਜ਼ੀ ਫ਼ੌਜ ਤੇ ਹੱਲਾ ਕਰ ਦਿੱਤਾ। ਲੰਮਾ ਜੰਗ ਚੱਲਿਆ। ਚਾਰਲਸ ਨੇ ਮਦਦ ਭੇਜਣ ਤੋਂ ਕਿਨਾਰਾ ਕਰ ਲਿਆ। 23 ਮਈ 1430 ਨੂੰ ਜੌਨ ਸਖ਼ਤ ਜ਼ਖ਼ਮੀ ਹਾਲਤ ਵਿੱਚ ਗ੍ਰਿਫ਼ਤਾਰ ਕਰ ਲਈ ਗਈ। ਜੌਨ ਨੂੰ ਬੇੜੀਆਂ ਕੜੀਆਂ ਪਾ ਕੇ ਕੈਦ ਕਰ ਲਿਆ ਗਿਆ। ਉਹ ਤਿੰਨ ਮਹੀਨੇ ਜੇਲ੍ਹ ਵਿੱਚ ਤਸੀਹੇ ਸਹਿੰਦੀ ਰਹੀ, ਪਰ ਚਾਰਲਸ ਨੇ ਉਸ ਦੀ ਬਾਤ ਤਕ ਨਾ ਪੁੱਛੀ। ਅੰਗਰੇਜ਼ ਉਸ ਨੂੰ ਕਹਿ ਰਹੇ ਸਨ ਕਿ ਉਹ ਆਪਣੇ ਕੀਤੇ ਗਏ ਸੰਘਰਸ਼ ਨੂੰ ਭੁੱਲ ਕਹਿ ਕੇ ਬਖ਼ਸ਼ਾ ਲਵੇ, ਪਰ 19 ਸਾਲਾਂ ਦੀ ਇਹ ਜੁਝਾਰੂ ਆਪਣੇ ਅਜ਼ਾਦੀ ਪਸੰਦ ਵਿਚਾਰਾਂ ਤੇ ਦ੍ਰਿੜ੍ਹ ਰਹੀ, ਜਿਸ ਕਰ ਕੇ 30 ਮਈ 1430 'ਚ ਉਸ ਨੂੰ ਲੱਕੜਾਂ ਦੇ ਢੇਰ ਤੇ ਗੱਡੇ ਖੰਭੇ ਨਾਲ਼ ਫਾਂਸੀ ਦੇਣ ਤੋਂ ਬਾਅਦ ਅੱਗ ਲਾ ਕੇ ਸ਼ਹੀਦ ਕਰ ਦਿੱਤਾ ਗਿਆ। ਜੌਨ ਨੂੰ ਇੱਕ ਕ੍ਰਾਂਤੀਕਾਰੀ ਦੀ ਥਾਂ 'ਜਾਦੂਗਰਨੀ-ਡਾਇਣ' ਦਾ ਦੋਸ਼ ਲਾ ਕੇ ਸਜ਼ਾ ਦਿੱਤੀ ਗਈ, ਤਾਂ ਜੋ ਉਹ 'ਕੌਮੀ ਨਾਇਕਾ' ਨਾ ਬਣ ਸਕੇ। ਆਖ਼ਰ 18 ਸਾਲ ਬਾਅਦ ਜੌਨ ਨੂੰ ਜਾਦੂਗਰਨੀ ਦੇ ਦੋਸ਼ ਤੋਂ ਮੁਕਤ ਕੀਤਾ ਗਿਆ। ਫਿਰ 1869 ਵਿੱਚ ਉਸ ਨੂੰ 'ਧਰਮ ਧਰੋਹ' ਦੋਸ਼ ਤੋਂ ਮੁਕਤ ਕੀਤਾ ਗਿਆ, ਫਿਰ 1891 ਵਿੱਚ ਜੌਨ ਨੂੰ 'ਪਵਿੱਤਰ ਧਾਰਮਿਕ ਸ਼ਹੀਦ' ਮੰਨਿਆ ਗਿਆ ਅਤੇ 16 ਮਈ 1920 ਨੂੰ ਜੌਨ ਆਫ਼ ਆਰਕ ਨੂੰ 'ਪਵਿੱਤਰ ਸੰਤ' ਐਲਾਨਿਆ ਗਿਆ, ਕਿਉਂਕਿ ਉਹ ਫ਼ਰਾਂਸ ਦੇ ਲੋਕਾਂ ਲਈ ਲੜੀ ਸੀ ਤੇ ਆਖ਼ਰ ਸਰਕਾਰ ਨੂੰ ਲੋਕ ਲਹਿਰ ਅੱਗੇ ਝੁਕਣਾ ਪਿਆ।

## ਮਹਾਰਾਣੀ ਜਿੰਦ ਕੌਰ ਜਿੰਦਾਂ

ਮਹਾਰਾਣੀ ਜਿੰਦ ਕੌਰ, ਜੋ 'ਜਿੰਦਾਂ' ਕਰ ਕੇ ਪ੍ਰਸਿੱਧ ਹੈ, ਦੇ ਪਤੀ ਮਹਾਰਾਜਾ ਰਣਜੀਤ ਸਿੰਘ ਦੀਆਂ ਅਣਗਿਣਤ ਪਤਨੀਆਂ ਦੀ ਗੱਲ ਕਰੀਏ ਤਾਂ ਸ਼ਾਇਦ ਜਿੰਦਾਂ ਹੀ ਇੱਕ ਅਜਿਹੀ ਰਾਣੀ ਸੀ, ਜੋ ਮਹਿਤਾਬ ਕੌਰ ਤੋਂ ਬਾਅਦ ਕੋਈ ਸਿੱਖੀ ਦਰਦ ਰੱਖਣ ਵਾਲ਼ੀ ਸੀ; ਜਿਸ ਨੇ ਗ਼ੱਦਾਰਾਂ ਦੀ ਪਛਾਣ ਕੀਤੀ ਤੇ ਅੰਗਰੇਜ਼ਾਂ ਨੂੰ ਵੰਗਾਰਿਆ ਸੀ ਅਤੇ ਆਖ਼ਰੀ ਦਮ ਤਕ ਸਿੱਖ ਰਾਜ ਦੀ ਸਲਾਮਤੀ ਲਈ ਸੰਘਰਸ਼ ਕਰਦੀ ਰਹੀ। ਮਹਾਰਾਜੇ ਰਣਜੀਤ ਸਿੰਘ ਵੱਲੋਂ ਪਾਲ਼ੇ ਗਏ ਬੁੱਕਲ ਦੇ ਸੱਪ ਡੋਗਰਿਆਂ ਨੂੰ ਉਹ ਪੂਰੀ ਤਰ੍ਹਾਂ ਸਿੱਖ ਦਰਬਾਰ 'ਚੋਂ ਬਾਹਰ ਨਾ ਕੱਢ ਸਕੀ। ਇਹੀ ਗ਼ਲਤੀ ਉਸ ਦੇ ਤੇ ਸਿੱਖ ਰਾਜ ਦੇ ਖ਼ਾਤਮੇ ਦਾ ਕਾਰਨ ਬਣੀ। ਇਹ ਗ਼ਲਤੀ ਤਾਂ ਹੋਈ ਕਿ ਸਿੱਖ ਆਗੂਆਂ ਨੇ ਸਿੱਖ ਅਤੇ ਦੁਨੀਆ ਦੇ ਇਤਿਹਾਸ 'ਚ ਬ੍ਰਾਹਮਣ ਦੀ ਮੱਕਾਰੀ ਨੂੰ ਚੰਗੀ ਤਰ੍ਹਾਂ ਪੜ੍ਹ ਕੇ ਵਿਚਾਰਿਆ ਨਹੀਂ ਸੀ।

ਮਹਾਰਾਜਾ ਰਣਜੀਤ ਸਿੰਘ ਨੇ 1835 ਵਿੱਚ ਜਿੰਦਾਂ ਨਾਲ਼ ਵਿਆਹ ਕਰਵਾਇਆ, ਜਿਸ ਤੋਂ ਦਲੀਪ ਸਿੰਘ ਪੈਦਾ ਹੋਇਆ। 1839 ਨੂੰ ਰਣਜੀਤ ਸਿੰਘ ਦੀ ਮੌਤ ਹੋ ਗਈ। 18 ਸਤੰਬਰ 1843 ਵਿੱਚ 5 ਸਾਲਾਂ ਦੇ





ਦਲੀਪ ਸਿੰਘ ਨੂੰ ਮਹਾਰਾਜਾ ਬਣਾਇਆ ਗਿਆ ਤੇ ਲਹਿਣਾ ਸਿੰਘ ਨੇ ਵਜ਼ੀਰ ਬਣਨਾ ਸੀ, ਪਰ ਉਸ ਨੂੰ ਡੋਗਰੇ ਹੀਰਾ ਸਿਹੁੰ ਨੇ ਕਤਲ ਕਰਵਾ ਦਿੱਤਾ ਤੇ ਆਪ ਪ੍ਰਧਾਨ ਮੰਤਰੀ ਬਣ ਗਿਆ, ਇਹ ਜਿੰਦਾਂ ਦੀ ਗ਼ਲਤੀ ਸੀ। ਹੀਰਾ ਸਿਹੁੰ ਤੇ ਪੰਡਤ ਜੱਲੇ ਨੇ ਰਾਣੀ ਜਿੰਦ ਕੌਰ ਨੂੰ ਜ਼ਹਿਰ ਦੇ ਕੇ ਮਾਰਨ ਦਾ ਯਤਨ ਕੀਤਾ, ਜਿਸ ਦਾ ਜਿੰਦ ਕੌਰ ਨੂੰ ਪਤਾ ਲੱਗ ਗਿਆ। ਧਿਆਨ ਸਿਹੁੰ ਡੋਗਰੇ ਵਾਂਗ ਹੀਰਾ ਸਿਹੁੰ ਤੇ ਪੰਡਤ ਜੱਲਾ ਵੀ ਸਿੱਖ ਫ਼ੌਜ ਨੇ ਖ਼ਤਮ ਕਰ ਦਿੱਤੇ, ਪਰ ਫਿਰ ਇੱਕ ਗ਼ਲਤੀ ਕੀਤੀ। ਬੁੱਕਲ ਦੇ ਸੱਪ ਪੂਰਬੀਏ ਲਾਲ ਸਿਹੁੰ ਨੂੰ ਪ੍ਰਧਾਨ ਮੰਤਰੀ ਬਣਾ ਦਿੱਤਾ ਤੇ ਫ਼ੌਜ ਮੁਖੀ ਗ਼ੱਦਾਰ ਤੇਜ ਸਿਹੁੰ ਨੂੰ ਬਣਾ ਦਿੱਤਾ। ਲਾਲ, ਤੇਜ ਤੇ ਗੁਲਾਬ ਸਿਹੁੰ ਆਦਿ ਦੀ ਤਿੱਕੜੀ ਅੰਗਰੇਜ਼ਾਂ ਨਾਲ਼ ਰਲ਼ ਕੇ ਸਾਜ਼ਸ਼ਾਂ ਕਰਨ ਲੱਗ ਪਈ। ਇਸ ਦੇ ਨਾਲ਼ ਸਿੱਖ ਰਾਜ 'ਚ ਮੁਲਾਜ਼ਮ ਯੂਰਪੀਅਨ ਜਰਨੈਲ ਵੀ ਆਪਣੇ ਹਮਵਤਨਾਂ ਨਾਲ਼ ਰਲ਼ ਗਏ। ਇਹਨਾਂ ਵੱਲੋਂ ਰਾਣੀ ਜਿੰਦਾਂ ਦੇ ਅੰਗਰੇਜ਼ਾਂ ਨਾਲ਼ ਮਿਲ਼ੇ ਹੋਣ ਦਾ ਝੂਠਾ ਪ੍ਰਚਾਰ ਵੀ ਕੀਤਾ ਗਿਆ। ਸੱਚੇ ਤੇ ਇਮਾਨਦਾਰ ਕੌਮਪ੍ਰਸਤਾਂ ਦੇ ਹੌਸਲੇ ਡੇਗਣ ਅਤੇ ਉਹਨਾਂ ਨੂੰ ਬਦਨਾਮ ਕਰਨ ਲਈ ਅਜਿਹੇ ਗ਼ੱਦਾਰ ਤੇ ਸਮੇਂ ਦੇ ਹਾਕਮ ਅਕਸਰ ਇੰਞ ਹੀ ਕਰਦੇ ਹਨ।

ਫਰੈਡਰਿਕ ਦੇ ਅਨੁਸਾਰ ਰਾਣੀ ਜਿੰਦਾਂ ਹੀ ਇੱਕ ਤਾਕਤ ਸੀ, ਜੋ ਅੰਗਰੇਜ਼ਾਂ ਨੂੰ ਪੰਜਾਬ ਤੇ ਜੰਮੂ ਕਸ਼ਮੀਰ ਉੱਤੇ ਕਾਬਜ਼ ਹੋਣ ਵਿੱਚ ਸਭ ਤੋਂ ਵੱਡੀ ਰੁਕਾਵਟ ਸੀ। ਲਾਰਡ ਡਲਹੌਜ਼ੀ ਨੇ ਰਾਣੀ ਜਿੰਦਾਂ ਬਾਰੇ ਲਿਖਿਆ ਸੀ ਕਿ "ਪੰਜਾਬ ਵਿੱਚ ਇਕੱਲੀ ਰਾਣੀ ਜਿੰਦ ਕੌਰ ਹੀ ਮਰਦਾਂ ਵਾਲ਼ੀ ਹਸਤੀ ਰੱਖਦੀ ਹੈ।" (ਪ੍ਰਾਈਵੇਟ ਕਾਰਸਪੌਂਡੈਂਸ ਰੀਲੇਟਿੰਗ ਟੂ ਸਿੱਖ ਵਾਰਜ਼) ਕੁਝ ਕੌਮਪ੍ਰਸਤ ਸਿੱਖਾਂ ਨੇ ਪਹਿਲਾਂ ਹੀ ਕਈ ਗ਼ੱਦਾਰ ਡੋਗਰਿਆਂ ਨੂੰ ਕਤਲ ਕਰ ਦਿੱਤਾ ਸੀ, ਹੁਣ ਫਿਰ ਯਤਨ ਭਾਈ ਪ੍ਰੇਮਾ ਸਿੰਘ ਤੇ ਸਾਥੀਆਂ ਵੱਲੋਂ ਕੀਤਾ, ਜਿਸ ਦਾ ਮਿਸ਼ਨ ਸੀ ਕਿ ਉਹ ਸ਼ਾਲੀਮਾਰ ਬਾਗ਼ ਵਿੱਚ ਹੋਣ ਵਾਲ਼ੀ ਬੈਠਕ ਦੌਰਾਨ ਹਮਲਾ ਕਰ ਕੇ ਬਾਲਕ ਮਹਾਰਾਜਾ ਨੂੰ ਅੰਗਰੇਜ਼ਾਂ ਤੋਂ ਖੋਹ ਲਿਆ ਜਾਵੇ ਤੇ ਗ਼ੱਦਾਰ ਲਾਲ ਸਿਹੁੰ, ਤੇਜਾ ਸਿਹੁੰ ਆਦਿ ਨੂੰ ਕਤਲ ਕਰ ਦਿੱਤਾ ਜਾਵੇ, ਪਰ ਇਹ ਖ਼ਬਰ ਪਹਿਲੋਂ ਹੀ ਅੰਗਰੇਜ਼ਾਂ ਨੂੰ ਲੱਗ ਗਈ ਤੇ ਭਾਈ ਪ੍ਰੇਮਾ ਸਿੰਘ ਤੇ ਸਾਥੀ ਗ੍ਰਿਫ਼ਤਾਰ ਤੇ ਸ਼ਹੀਦ ਕਰ ਦਿੱਤੇ ਗਏ। ਇਸ ਹਮਲੇ ਦੀ ਸਾਜ਼ਸ਼ ਵਿੱਚ ਭਾਈ ਮਹਾਰਾਜ ਸਿੰਘ ਨੌਰੰਗਾਬਾਦੀ ਤੇ ਰਾਣੀ ਜਿੰਦਾਂ ਨੂੰ ਸ਼ਾਮਲ ਕੀਤਾ ਗਿਆ। ਇਹ ਸਾਰੀਆਂ ਰਾਜਸੀ ਚਾਲਾਂ ਤੇ ਹਮਲਿਆਂ ਦਾ ਸਾਮ੍ਹਣਾ ਕਰ ਰਹੀ ਰਾਣੀ ਜਿੰਦਾਂ ਨੂੰ ਆਖ਼ਰ ਅੰਗਰੇਜ਼ਾਂ ਨੇ ਕੈਦ ਕਰ ਲਿਆ। 15 ਮਈ ਉਸ ਦਾ ਪੰਜਾਬ ਵਿੱਚ ਆਖ਼ਰੀ ਦਿਨ ਸੀ। ਇਸ ਦੌਰਾਨ ਰਾਣੀ ਜਿੰਦਾਂ ਨੇ ਰੈਜ਼ੀਡੈਂਟ ਹੈਨਰੀ ਲਾਰੰਸ ਨੂੰ ਚਿੱਠੀ ਲਿਖੀ, ਜਿਸ ਦੇ ਸ਼ਬਦ ਸਨ: "ਇਹ ਜਿਹੜੀਆਂ ਗੱਲਾਂ ਸਾਡੇ ਨਾਲ਼ ਕਰਦੇ ਹੋ, ਕਿਸੇ ਰਜਵਾੜੇ ਵਿੱਚ ਨਹੀਂ ਹੋਈਆਂ। ਤੁਸੀਂ ਗੁੱਝੇ ਰਾਜ ਕਿਉਂ ਸਾਂਭਦੇ ਹੋ ? ਜ਼ਾਹਰਾ ਹੋ ਕੇ ਕਿਉਂ ਨਹੀਂ ਕਰਦੇ ? ਨਾਲ਼ੇ ਦੋਸਤੀ ਦਾ ਹਰਫ਼ ਰੱਖਦੇ ਹੋ, ਨਾਲ਼ੇ ਕੈਦ ਕਰਦੇ ਹੋ... ਤਿੰਨ-ਚਹੁੰ ਨਮਕ ਹਰਾਮਾਂ ਨੂੰ ਰੱਖ ਲਓ, ਹੋਰ ਇਹਨਾਂ ਦੇ ਆਖੇ ਲੱਗ ਕੇ ਸਾਰੇ ਪੰਜਾਬ ਨੂੰ ਕਤਲ ਕਰ ਦਿਓ।"

16 ਮਈ 1848 ਦੇ ਦਿਨ ਉਸ ਨੂੰ ਇੱਕ ਕੈਦੀ ਵਾਂਗ ਬਨਾਰਸ ਦੇ ਕਿਲ੍ਹੇ ਵਿਚਲੇ ਕੈਦਖਾਨੇ 'ਚ ਸ਼ਿਫ਼ਟ ਕਰ ਦਿੱਤਾ ਗਿਆ। ਰਾਣੀ ਜਿੰਦਾਂ ਨੇ ਅਜੇ ਵੀ ਹਾਰ ਨਾ ਮੰਨੀ। ਉਸ ਨੇ ਅੰਗਰੇਜ਼ਾਂ ਖ਼ਿਲਾਫ਼ ਬਗ਼ਾਵਤ ਦੀ ਜ਼ਮੀਨ ਤਿਆਰ ਕਰ ਰਹੇ ਭਾਈ ਮਹਾਰਾਜ ਸਿੰਘ ਤੇ ਭਾਈ ਚਤਰ ਸਿੰਘ ਅਟਾਰੀਵਾਲ਼ਾ ਨਾਲ਼ ਸੰਪਰਕ ਕੀਤਾ, ਜਿਸ ਦਾ ਅੰਗਰੇਜ਼ਾਂ ਨੂੰ ਪਤਾ ਲੱਗ ਗਿਆ ਤੇ ਉਹਨਾਂ ਰਾਣੀ ਜਿੰਦਾਂ ਨੂੰ ਇੱਥੋਂ ਚਿਨਾਰ ਦੇ ਕਿਲ੍ਹੇ 'ਚ ਭੇਜ ਦਿੱਤਾ। 6 ਅਪ੍ਰੈਲ 1849 ਨੂੰ ਰਾਣੀ ਜਿੰਦਾਂ ਫ਼ਕੀਰਨੀ ਦੇ ਭੇਸ ਵਿੱਚ ਇਸ ਕਿਲ੍ਹੇ 'ਚੋਂ ਫ਼ਰਾਰ ਹੋ ਕੇ ਨੇਪਾਲ ਪੁੱਜਣ 'ਚ ਸਫਲ ਹੋ ਗਈ ਅਤੇ ਇੱਕ ਚਿੱਠੀ ਛੱਡ ਗਈ, "ਮੈਂ ਆਪਣੀ ਕਿਸੇ ਦਾਸੀ ਦੀ ਸਹਾਇਤਾ ਨਾਲ਼

ਨਹੀਂ, ਸਗੋਂ ਆਪਣੇ ਜ਼ੋਰ ਨਾਲ ਫ਼ਰਾਰ ਹੋਣ ਵਿੱਚ ਸਫਲ ਹੋਈ ਹਾਂ। ਤੁਸਾਂ ਮੈਨੂੰ ਪਿੰਜਰੇ ਵਿੱਚ ਬੰਦ ਕਰ ਕੇ ਜਿੰਦਰਾ ਲਾ ਦਿਤਾ, ਪਰ ਤੁਹਾਡੇ ਸਾਰੇ ਜਿੰਦਰਿਆਂ ਤੇ ਸੰਤਰੀਆਂ-ਪਹਿਰੇਦਾਰਾਂ ਦੇ ਹੁੰਦਿਆਂ ਮੈਂ ਨਿਕਲ ਗਈ..। (ਪੰਜਾਬ ਦੇ ਮੋਢੀ ਸੁਤੰਤਰਤਾ ਸੰਗਰਾਮੀਏ)

ਰਾਣੀ ਜਿੰਦਾਂ ਨੇ ਨੇਪਾਲ ਦੇ ਰਾਜੇ ਜੰਗ ਬਹਾਦਰ ਨੂੰ ਅੰਗਰੇਜ਼ਾਂ ਖ਼ਿਲਾਫ਼ ਜੰਗ ਵਿੱਚ ਮਦਦ ਕਰਨ ਲਈ ਕਿਹਾ, ਪਰ ਉਸ ਕੋਲ ਏਨੀ ਫ਼ੌਜ ਨਹੀਂ ਸੀ, ਫਿਰ ਵੀ ਉਸ ਨੇ ਰਾਣੀ ਨੂੰ ਉਸ ਨੇ ਨੇਪਾਲ 'ਚ ਰਹਿ ਕੇ ਅਜ਼ਾਦੀ ਮੂਵਮੈਂਟ ਚਲਾਉਣ ਲਈ 20 ਹਜ਼ਾਰ ਰੁਪਏ ਸਲਾਨਾ ਖ਼ਰਚ ਦੇਣਾ ਸ਼ੁਰੂ ਕਰ ਦਿੱਤਾ। ਪੰਜਾਬ ਵਿੱਚ ਭਾਈ ਅਤਰ ਸਿੰਘ ਤੇ ਭਾਈ ਮਹਾਰਾਜ ਸਿੰਘ ਦੀ ਬਗ਼ਾਵਤ ਵੀ ਫ਼ੇਲ੍ਹ ਹੋ ਚੁੱਕੀ ਸੀ ਅਤੇ ਦੂਜੇ ਪਾਸੇ ਦਲੀਪ ਸਿੰਘ ਨੂੰ ਅੰਗਰੇਜ਼ਾਂ ਨੇ ਧੋਖੇ ਨਾਲ ਇਸਾਈ ਬਣਾ ਦਿੱਤਾ ਸੀ, ਜੋ ਹੁਣ ਇੰਗਲੈਂਡ ਵਿੱਚ ਜੀਵਨ ਬਤੀਤ ਕਰ ਰਿਹਾ ਸੀ। ਦਲੀਪ ਸਿੰਘ ਬਹੁਤ ਛੋਟਾ ਸੀ ਤੇ ਰਾਣੀ ਕੈਦ, ਉਸ ਵੇਲੇ ਜਾਹਨ ਲਾਰੰਸ (ਰੈਜ਼ੀਡੈਂਟ) ਨੇ ਲਿਖਿਆ ਸੀ, "ਇਸ ਵਿੱਚ ਰਤਾ ਸ਼ੱਕ ਨਹੀਂ ਕਿ ਮਹਾਰਾਣੀ ਦਾ ਦੋਹਾਂ ਦੇਸ਼ਾਂ ਭਾਰਤ ਤੇ ਇੰਗਲੈਂਡ ਵਿੱਚ ਰਹਿਣਾ ਖ਼ਤਰਨਾਕ ਹੈ। ਭਾਰਤ ਵਿੱਚ ਰਹੀ ਤਾਂ ਜ਼ਰੂਰ ਕੋਈ ਬਗ਼ਾਵਤ ਖੜ੍ਹੀ ਕਰੇਗੀ ਅਤੇ ਜੇ ਇੰਗਲੈਂਡ ਵਿੱਚ ਰਹੀ ਤਾਂ ਮਹਾਰਾਜੇ ਦੀ ਸੋਚਣੀ ਤੇ ਬੁਰਾ ਅਸਰ ਪਾਵੇਗੀ।"

ਦਸਬਰ 1860 ਈ: ਵਿੱਚ ਦਲੀਪ ਸਿੰਘ ਭਾਰਤ ਆਇਆ, ਪਰ ਉਸ ਨੂੰ ਦਰਬਾਰ ਸਾਹਿਬ ਅੰਮ੍ਰਿਤਸਰ ਤੇ ਲਾਹੌਰ ਨਹੀਂ ਜਾਣ ਦਿੱਤਾ ਗਿਆ। ਉਸ ਨੇ ਕੁਝ ਬੰਦੇ ਭੇਜ ਕੇ ਆਪਣੀ ਮਾਂ ਨੂੰ ਲਾਹੌਰ ਤੋਂ ਕਲਕੱਤੇ ਬੁਲਾ ਲਿਆ। ਇਸ ਵੇਲੇ ਤਕ ਰਾਣੀ ਜਿੰਦਾਂ ਦੀ ਅੱਖਾਂ ਦੀ ਰੌਸ਼ਨੀ ਖ਼ਤਮ ਹੋ ਚੁੱਕੀ ਸੀ। ਤੇਰਾਂ ਸਾਲ ਬਾਅਦ ਉਹ ਆਪਣੇ ਪੁੱਤਰ ਨੂੰ ਮਿਲੀ। ਮੱਥਾ ਚੁੰਮਿਆ, ਸਿਰ ਤੇ ਹੱਥ ਫੇਰਿਆ ਤਾਂ ਉਸ ਦੇ ਸਿਰ ਤੇ ਨਾ ਪੱਗ ਸੀ ਤੇ ਨਾ ਦਾੜ੍ਹੀ। ਉਹ ਬੜੀ ਰੋਈ ਤੇ ਕਿਹਾ, "ਪੁੱਤਰਾ ਜਿੰਨਾ ਦੁੱਖ ਅੱਜ ਤੈਨੂੰ ਸਿੱਖੀ ਤੋਂ ਟੁੱਟਿਆ ਮਹਿਸੂਸ ਕਰ ਕੇ ਹੋਇਆ ਹੈ, ਪਹਿਲਾਂ ਕਦੀ ਨਹੀਂ ਹੋਇਆ।"

ਜੁਲਾਈ 1861 'ਚ ਦਲੀਪ ਸਿੰਘ ਆਪਣੀ ਮਾਂ ਨੂੰ ਇੰਗਲੈਂਡ ਲੈ ਗਿਆ, ਜਿੱਥੇ ਪੁੱਜ ਕੇ ਅੰਨ੍ਹੀ ਪਰ ਇਨਕਲਾਬੀ ਮਾਂ ਨੇ ਫਿਰ ਆਪਣੇ ਜੁਝਾਰੂ ਯਤਨ ਅਰੰਭ ਕੀਤੇ ਤੇ ਦਲੀਪ ਸਿੰਘ ਨੂੰ ਇਨਕਲਾਬੀ ਸਿੱਖ ਇਤਿਹਾਸ ਦੀਆਂ ਮਹਾਨ ਗਾਥਾਵਾਂ ਦੇ ਨਾਲ ਨਾਲ ਇਹ ਵੀ ਦੱਸਿਆ ਕਿ: "ਪੁੱਤਰਾ, ਤੇਰਾ ਧਰਮ ਸਿੱਖ ਧਰਮ ਹੈ, ਤੈਨੂੰ ਅੰਮ੍ਰਿਤ ਛਕ ਕੇ ਸਿਘ ਸੱਜਣਾ ਚਾਹੀਦਾ ਹੈ, ਅੰਗਰੇਜ਼ਾਂ ਨੇ ਤੇਰੇ ਨਾਲ ਧੋਖਾ ਕਰ ਕੇ ਪੰਜਾਬ ਖੋਹਿਆ ਹੈ। ਭੈਰੋਵਾਲ ਦੇ ਸੰਧੀ ਪੱਤਰ ਤੇ ਜ਼ਬਰਦਸਤੀ ਦਸਤਖ਼ਤ ਕਰਵਾਏ ਹਨ, ਉਹ ਤੇਰੇ ਸਰਪ੍ਰਸਤ ਸਨ ਤੇ ਤਖ਼ਤ ਤੇ ਨਹੀਂ ਸਨ ਖੋਹ ਸਕਦੇ।" ਰਾਣੀ ਜਿੰਦਾਂ ਦੀ ਵੰਗਾਰ ਦਾ ਅਸਰ ਇਹ ਹੋਇਆ ਕਿ ਦਲੀਪ ਸਿੰਘ ਨੇ ਮੁੜ ਸਿੰਘ ਸਜਣ ਤੇ ਸਿਖ ਰਾਜ ਮੁੜ ਹਾਸਲ ਕਰਨ ਦਾ ਫ਼ੈਸਲਾ ਕੀਤਾ ਅਤੇ ਕਰਨਲ ਬਾਇਲੋ ਨੂੰ ਲਿਖਿਆ, "ਮੈਂ ਛੇਤੀ ਹੀ ਫ਼ੌਜ ਬਣਾ ਕੇ ਅੰਗਰੇਜ਼ਾਂ ਨਾਲ ਟਕਰਾਵਾਂਗਾ, ਸ਼ਾਇਦ ਤੇਰਾ ਮੇਰਾ ਟਾਕਰਾ ਜੰਗ ਦੇ ਮੈਦਾਨ ਵਿੱਚ ਹੋਵੇ"। ਦਲੀਪ ਸਿੰਘ ਨੇ ਉਸ ਨੂੰ ਗੁਮਰਾਹ ਕਰ ਕੇ ਇਸਾਈ ਬਣਾਉਣ ਵਾਲੀ ਔਰਤ ਲੇਡੀ ਲੋਗਨ ਨੂੰ ਚਿੱਠੀ ਵਿਚ ਲਿਖਿਆ: "ਐ ਲੇਡੀ! ਉਸ ਦਲੀਪ ਸਿੰਘ ਨੂੰ ਭੁੱਲ ਜਾ, ਜਿਸ ਨੂੰ ਤੂੰ ਕਦੀ ਜਾਣਦੀ ਸੈਂ, ਕਿਉਂਕਿ ਉਹ ਚਿਰਕਣਾ ਮਰ ਚੁੱਕਾ ਹੈ। ਉਸ ਦੀ ਥਾਂ ਹੁਣ (ਅਸਲੀ) ਮਹਾਰਾਜਾ ਦਲੀਪ ਸਿੰਘ ਜਿਊਂਦਾ ਹੈ। ਜੇ ਕਿਧਰੇ ਤੇਰਾ ਕੋਈ ਰਿਸ਼ਤੇਦਾਰ ਵੀ ਮੈਦਾਨ-ਜੰਗ ਵਿੱਚ ਸਾਮ੍ਹਣੇ ਆ ਜਾਵੇ ਤਾਂ ਓਵੇਂ ਹੀ ਮਾਰਾਂਗਾ, ਜਿਵੇਂ ਕਿਸੇ ਹੋਰ ਅੰਗਰੇਜ਼ ਨੂੰ, ਮੈਂ ਆਪਣਾ ਸਵੈਮਾਣ ਕੁਝ ਮੋਹਰਾਂ ਬਦਲੇ ਨਹੀਂ ਵੇਚ ਸਕਦਾ।"

ਆਖ਼ਰ ਇੱਕ ਖ਼ੂਬਸੂਰਤ, ਨਿਧੜਕ, ਅਜ਼ਾਦੀ-ਪਸੰਦ, ਆਦਰਸ਼ ਮਾਂ ਅਤੇ ਇੱਕ ਇਨਕਲਾਬੀ ਔਰਤ ਮਹਾਰਾਣੀ ਜਿੰਦ ਕੌਰ ਜਿਦਾਂ 1927 ਵਿਚ ਸੰਸਾਰ ਨੂੰ ਅਲਵਿਦਾ ਕਹਿ ਗਈ।

## ਜੋਇਆ ਉਰਫ਼ ਤਾਨੀਆ

ਮਾਸਕੋ, ਜ਼ਿਲ੍ਹਾ ਉਟਬਰਕੀ ਦੀ ਰਹਿਣ ਵਾਲੀ ਲੰਮੀ, ਪਤਲੀ, ਚਮਕਦੇ ਚਿਹਰੇ ਵਾਲੀ 'ਜੋਇਆ' ਨੇ ਦਸਵੀਂ ਪੜ੍ਹਦਿਆਂ ਇਨਕਲਾਬੀ ਲਿਖਾਰੀਆਂ, ਯੋਧਿਆਂ, ਕਵੀਆਂ ਅਤੇ ਸੰਘਰਸ਼ੀ ਆਗੂ ਲੈਨਿਨ ਦੇ ਜੀਵਨ



ਤੋਂ ਪ੍ਰੇਰਨਾ ਲੈ ਕੇ ਦੇਸ਼ ਦੀ ਸੇਵਾ ਕਰਨ ਦਾ ਮਨ ਬਣਾ ਲਿਆ ਤੇ ਇਨਕਲਾਬੀਆਂ ਨੂੰ ਪੱਤਰ ਲਿਖ ਕੇ ਸੇਵਾ ਕਰਨ ਦਾ ਪੱਕਾ ਇਰਾਦਾ ਦੱਸਿਆ। ਚੋਣ ਅਧਿਕਾਰੀ ਨੇ ਉਸ ਦੀ ਸਖ਼ਤ ਪ੍ਰੀਖਿਆ ਲਈ। ਤਾਨੀਆ ਦੀ ਨਿਡਰਤਾ, ਦ੍ਰਿੜ੍ਹਤਾ, ਗੰਭੀਰਤਾ ਤੋਂ ਪ੍ਰਭਾਵਿਤ ਹੋ ਕੇ ਜੋਇਆ ਨੂੰ ਇੱਕ ਛਾਪੇਮਾਰ ਗਰੁੱਪ ਵਿੱਚ ਭਰਤੀ ਕਰ ਲਿਆ ਗਿਆ।

ਜੋਇਆ ਆਪਣੇ 'ਕਾਮਸਮੋਲ' ਸਾਥੀਆਂ ਨਾਲ ਉਸਤਖੋਵੋ ਨੇੜੇ ਜੰਗੀ ਖੇਤਰ ਵਿੱਚ ਦਾਖ਼ਲ ਹੋ ਗਈ, ਜਿੱਥੇ ਨਾਜ਼ੀ ਕਾਬਜ਼ ਸਨ। ਗੁਰੀਲਾ ਦਸਤੇ ਦੇ ਸਾਰੇ ਸਮਰਥਕ ਇੱਕ ਜੰਗਲ ਵਿੱਚ ਪੰਦਰਾਂ ਦਿਨ ਠਹਿਰੇ। ਰਾਤ ਨੂੰ ਆਪਣੇ ਜ਼ਿੰਮੇ ਲੱਗੀ ਗੁਰੀਲਾ ਕਾਰਵਾਈ ਲਈ ਜਾਂਦੇ ਅਤੇ ਦਿਨ ਨੂੰ ਜੰਗਲ ਵਿੱਚ ਸੌਂ ਕੇ ਸਮਾਂ ਬਤੀਤ ਕਰਦੇ। ਪੰਜ ਦਿਨ ਦੇ ਰਾਸ਼ਨ ਨਾਲ ਪੰਦਰਾਂ ਦਿਨ ਕੱਟਣ ਤੋਂ ਬਾਅਦ ਇਸ ਦਸਤੇ ਨੇ ਮੁੜ ਘਰਾਂ ਵੱਲ ਜਾਣ ਦੀ ਤਿਆਰੀ ਕੀਤੀ। ਦੁੱਖ, ਭੁੱਖ ਤੇ ਥਕਾਵਟ ਨਾਲ ਦਸਤਾ ਹੋਰ ਰੁਕਣਾ ਨਹੀਂ ਸੀ ਚਾਹੁੰਦਾ, ਪਰ ਜੋਇਆ ਨੇ ਅਜੇ ਵਾਪਸ ਜਾਣ ਤੋਂ ਨਾਂਹ ਕਰ ਦਿੱਤੀ। ਉਸ ਨਾਲ ਕੁਝ ਹੋਰ ਵੀ ਸਾਥੀ ਰੁਕ ਗਏ। ਅੱਗੇ ਹੋਰ ਖ਼ਤਰਾ ਸੀ, ਸਾਥੀਆਂ ਨੇ ਪਿਛਾਂਹ ਮੁੜਨ ਦੀ ਮੁੜ ਗੱਲ ਕੀਤੀ ਤੇ ਜੋਇਆ ਨੇ ਕਿਹਾ: "ਮੇਰੀ ਚਿੰਤਾ ਨਾ ਕਰੋ, ਮੈਂ ਦਸ ਜਰਮਨਾਂ ਨੂੰ ਮਾਰ ਕੇ ਸ਼ਹੀਦ ਹੋਵਾਂਗੀ।" ਦਸੰਬਰ 1947 ਦੇ ਦਿਨ ਨਾਜ਼ੀ ਫ਼ੌਜ ਦੇ ਪਿੰਡ ਪੈਟਰੀਸ਼ੀਵੋ ਕੈਂਪ ਨੇੜੇ ਪੁੱਜਣ ਤੇ ਜੋਇਆ ਦੇ ਸਾਰੇ ਸਾਥੀ ਸਾਥ ਛੱਡ ਗਏ ਤੇ ਜੋਇਆ ਨੇ ਇਕੱਲੇ ਹੀ ਆਪਣੇ ਨਿਸ਼ਾਨੇ ਨੂੰ ਅੰਜਾਮ ਦੇਣ ਦਾ ਪੱਕਾ ਫ਼ੈਸਲਾ ਕੀਤਾ ਤੇ ਕੈਂਪ 'ਚ ਦਾਖ਼ਲ ਹੋ ਗਈ।

ਜੋਇਆ ਨੇ ਪਹਿਲਾਂ ਕੈਂਪ ਦੇ ਟੈਲੀਫ਼ੋਨਾਂ ਦੀਆਂ ਤਾਰਾਂ ਕੱਟੀਆਂ, ਘੋੜਿਆਂ ਦੀਆਂ ਰੱਸੀਆਂ ਕੱਟੀਆਂ ਤੇ ਅਸਲਾਖ਼ਾਨਾ-ਸਟੋਰ ਸਮੇਤ ਸਾਰੇ ਕੈਂਪ ਵਿੱਚ ਤੇਲ ਛਿੜਕ ਕੇ ਅੱਗ ਲਾ ਦਿੱਤੀ। ਜੋਇਆ ਨੂੰ ਕੁਝ ਫ਼ੌਜੀਆਂ ਨੇ ਗ੍ਰਿਫ਼ਤ ਵਿੱਚ ਲੈ ਲਿਆ ਤਾਂ ਜੋਇਆ ਫਿਰ ਹਿੰਮਤ ਕੀਤੀ ਤੇ ਹੱਥ ਛੁਡਾ ਕੇ ਜੈਕਟ 'ਚੋਂ ਰਿਵਾਲਵਰ ਕੱਢੀ, ਪਰ ਅਚਾਨਕ ਫ਼ੌਜੀ ਦੇ ਇੱਕ ਹੱਥ ਨੇ ਉਹ ਖੋਹ ਲਈ ਤੇ ਜੋਇਆ ਫੜੀ ਗਈ। ਫਿਰ ਸ਼ੁਰੂ ਹੋਇਆ ਤਸੀਹਿਆਂ ਦਾ ਦੌਰ, ਜੋਇਆ ਨੂੰ ਅੱਧ ਨੰਗਾ ਕਰ ਕੇ ਬੁਰੀ ਤਰ੍ਹਾਂ ਤਸੀਹੇ ਦਿੱਤੇ ਗਏ, ਪਰ ਉਸ ਨੇ ਕੁਝ ਨਾ ਦੱਸਿਆ। ਵੈਸਲੀ ਕੁਲਕ ਦੀ ਪਤਨੀ ਪ੍ਰਾਸਕੋਇਆ ਨੇ ਜੋਇਆ ਨੂੰ ਪੁੱਛਿਆ, "ਕੱਲ੍ਹ ਤੂੰ ਜਰਮਨਾਂ ਦੇ ਤਬੇਲੇ ਨੂੰ ਅੱਗ ਲਾਈ ਸੀ ?

"ਹਾਂ"।

ਜੋਇਆ ਨੇ ਉਸ ਨੂੰ ਪੁੱਛਿਆ, "ਕਿੰਨੇ ਜਰਮਨੀ ਮਰੇ ਅੱਗ ਨਾਲ ?"

ਪ੍ਰਾਸਕੋਇਆ ਨੇ ਜਵਾਬ ਦਿੱਤਾ, "ਜਰਮਨੀ ਤਾਂ ਨਹੀਂ ਮਰੇ, ਪਰ ਅਸਲਾ ਗੁਦਾਮ ਤੇ ਕੁਝ ਘੋੜੇ ਸੜ ਕੇ ਸਵਾਹ ਹੋ ਗਏ। ਤੇਰਾ ਨਾਂ ਕੀ ਹੈ ?"

"ਤਾਨੀਆ"। ਜੋਇਆ ਨੇ ਆਪਣਾ ਨਾਂ ਸਹੀ ਨਹੀਂ ਦੱਸਿਆ। ਜੋਇਆ ਤੋਂ ਬੱਸ ਉਹ ਨਕਲੀ ਨਾਂ ਹੀ ਪੁੱਛ ਸਕੇ ਸਨ।

ਫ਼ੌਜੀ ਕਮਾਂਡਰ ਨੇ ਹੁਕਮ ਦਿੱਤਾ, ਇਸ ਨੂੰ ਫਾਂਸੀ ਤੇ ਚਾੜ੍ਹ ਦਿੱਤਾ ਜਾਵੇ। ਜੋਇਆ ਨੇ ਗਰਜ ਕੇ ਕਿਹਾ: "ਮੈਨੂੰ ਮੌਤ ਤੋਂ ਡਰ ਨਹੀਂ, ਆਪਣੇ ਵਤਨ ਦੀ ਵੇਦੀ ਤੇ ਜਾਨ ਦੇਣੀ ਬਹੁਤ ਸੁਭਾਗਾ ਕੰਮ ਹੈ।" ਫੋਟੋਗ੍ਰਾਫ਼ਰ ਬੁਲਾਇਆ ਗਿਆ, ਜਿਸ ਨੇ ਫੋਟੋ ਖਿੱਚੀ। ਫਿਰ ਲੋਕਾਂ ਨੂੰ ਇੱਕਠਾ ਕੀਤਾ ਗਿਆ, ਜਿਨ੍ਹਾਂ ਸਾਮ੍ਹਣੇ ਜੋਇਆ ਨੂੰ ਫਾਂਸੀ ਦਿੱਤੀ ਜਾਣੀ ਸੀ। ਲੋਕ ਇੱਕਠੇ ਹੋਏ ਤਾਂ ਜੋਇਆ ਨੇ ਫਾਂਸੀ ਦੇ ਰੱਸੇ ਵੱਲ ਜਾਂਦੀ ਨੇ ਕਿਹਾ,

"ਤੁਸੀਂ ਮੈਨੂੰ ਫਾਹੇ ਲਾਉਣ ਲੱਗੇ ਹੋ, ਪਰ ਮੈਂ ਇੱਕਲੀ ਨਹੀਂ, ਮੇਰੇ ਨਾਲ਼ ਮੇਰੇ ਵੀਹ ਕਰੋੜ ਹਮਵਤਨ ਹਨ। ਤੁਸੀਂ ਸਾਰਿਆਂ ਨੂੰ ਫਾਂਸੀ ਨਹੀਂ ਲਾ ਸਕਦੇ। ਮੇਰੇ ਵਤਨੀ ਮੇਰੀ ਮੌਤ ਦਾ ਬਦਲਾ ਲੈ ਕੇ ਤੁਹਾਡੇ ਨਾਲ਼ ਹਿਸਾਬ ਜ਼ਰੂਰ ਚੁਕਾਉਣਗੇ। ਜਿੱਤ ਅੰਤ ਸਾਡੀ ਹੀ ਹੋਵੇਗੀ। ਮੇਰੀ ਮੌਤ ਦਾ ਬਦਲਾ ਅਵੱਸ਼ ਲਿਆ ਜਾਵੇਗਾ। ਅਲਵਿਦਾ ਸਾਥੀਓ ! ਜੰਗੀ-ਸੰਘਰਸ਼ ਜਾਰੀ ਰੱਖੋ, ਨਿਡਰਤਾ ਨਾਲ਼ ਯੁੱਧ ਕਰੋ..."। ਪਿੰਡ ਦੇ ਚੌਕ ਵਿੱਚ ਜੋਇਆ ਨੂੰ ਫਾਂਸੀ ਦਿੱਤੀ ਅਤੇ ਲਾਸ਼ ਟੰਗੀ ਰਹਿਣ ਦਿੱਤੀ ਗਈ। ਰੋਜ਼ ਫ਼ੌਜੀ ਆਉਂਦੇ, ਜੋਇਆ ਦੇ ਜਿਸਮ ਦੀ ਬੋਟੀ ਬੋਟੀ ਕੱਟਦੇ, ਲਹੂ ਵਗਦਾ। ਇੱਕ ਦਿਨ ਉਸ ਦੇ ਕੱਪੜੇ ਵੀ ਪਾੜ ਦਿੱਤੇ ਗਏ, ਮਹੀਨਾ ਇੰਞ ਚੱਲਦਾ ਰਿਹਾ, ਫਿਰ ਉਸ ਦੀ ਲਾਸ਼ ਉਤਾਰੀ ਗਈ। ਅਖ਼ਬਾਰ 'ਚ ਖ਼ਬਰ ਤੇ ਫੋਟੋ ਤਾਨੀਆ ਦੇ ਨਾਂ ਤੋਂ ਛਪੀ। ਜਿਸ ਤੋਂ ਬਾਅਦ ਜੋਇਆ ਦੇ ਸਾਥੀ ਉਸ ਖੇਤਰ ਵਿੱਚ ਆਏ ਤੇ ਇਸ ਸ਼ਹੀਦੀ ਸਥਾਨ ਨੂੰ ਪ੍ਰਣਾਮ ਕੀਤਾ। ਜੋਇਆ ਦੀ ਮਾਂ ਨੂੰ ਸਨਮਾਨ ਦਿੱਤਾ ਗਿਆ। 27 ਜਨਵਰੀ 1942 'ਚ ਅਖ਼ਬਾਰ 'ਪਰਵਦਾ' ਵਿੱਚ ਲੇਖ ਛਪਿਆ 'ਤਾਨੀਆ ਦੀ ਸ਼ਹਾਦਤ', ਜਿਸ ਤੋਂ ਬਾਅਦ ਲੋਕਾਂ ਨੂੰ ਇਸ ਦੇ ਅਸਲ ਨਾਂ ਜੋਇਆ ਦਾ ਪਤਾ ਲੱਗਾ। ਸੋਵੀਅਤ ਦੇਸ਼ ਦੀ ਸਰਵਉੱਚ ਪ੍ਰੀਸ਼ਦ ਵੱਲੋਂ ਇਸ ਸ਼ਹੀਦ ਇਨਕਲਾਬੀ ਨੂੰ 'ਸੋਵੀਅਤ ਦੇਸ਼ ਦੀ ਨਾਇਕਾ' ਦੀ ਉਪਾਧੀ ਨਾਲ਼ ਸਨਮਾਨਿਤ ਕੀਤਾ ਗਿਆ।

## ਬੀਬੀ ਹਰਸ਼ਰਨ ਕੌਰ

ਚਮਕੌਰ ਦੀ ਕੱਚੀ ਗੜ੍ਹੀ ਦੀ ਕਿਲ੍ਹੇ ਦੇ ਰੂਪ ਵਿੱਚ ਵਰਤੋਂ ਕਰ ਕੇ ਦੁਨੀਆ ਦੇ ਮਹਾਨ ਇਨਕਲਾਬੀ ਰਹਿਬਰ ਗੁਰੂ ਗੋਬਿੰਦ ਸਿੰਘ ਜੀ ਤੇ ਉਹਨਾਂ ਦੇ ਦੋ ਬੇਟਿਆਂ ਸਮੇਤ 40 ਦੇ ਕਰੀਬ ਸਿੰਘਾਂ ਨੇ 7 ਦਸੰਬਰ 1704 ਵਿਚ ਹਿੰਦੂ, ਮੁਸਲਿਮ ਹਾਕਮਾਂ ਦੀ ਦਸ ਲੱਖ ਸਾਂਝੀ ਫ਼ੌਜ ਨਾਲ਼ ਦੁਨੀਆ ਦਾ ਸਭ ਤੋਂ ਅਨੋਖਾ 'ਮਿਸਾਲ-ਏ-ਤਵਾਰੀਖ਼' ਜੰਗ ਲੜਿਆ, ਜਿਸ ਵਿੱਚ ਹਜ਼ਾਰਾਂ ਮੁਗ਼ਲ ਤੇ ਪਹਾੜੀ ਸੈਨਿਕਾਂ ਨੂੰ ਮੌਤ ਦੇ ਘਾਟ ਉਤਾਰ ਕੇ ਕਈ ਸਿੰਘ ਅਤੇ ਦੋ ਸਾਹਿਬਜ਼ਾਦੇ, ਭਾਈ ਜੁਝਾਰ ਸਿੰਘ, ਭਾਈ ਅਜੀਤ ਸਿੰਘ ਅਜ਼ਾਦੀ ਲਈ ਕੁਰਬਾਨ ਹੋ ਗਏ। ਭਾਰਤ ਤੇ ਕਾਬਜ਼ ਮੁਗ਼ਲ ਹਾਕਮਾਂ ਅਤੇ ਉਹਨਾਂ ਦੇ ਹਮਾਇਤੀ ਹਿੰਦੂ ਰਾਜਪੂਤ, ਖੱਤਰੀ, ਬ੍ਰਾਹਮਣ ਰਾਜਿਆਂ ਵਜ਼ੀਰਾਂ ਨੇ ਸਰਕਾਰੀ ਫ਼ੁਰਮਾਨ ਜਾਰੀ ਕਰਵਾ ਦਿੱਤਾ ਕਿ ਗੁਰੂ ਗੋਬਿੰਦ ਸਿੰਘ ਤੇ ਉਸ ਦੇ ਸਾਥੀਆਂ ਨੂੰ ਜੋ ਵੀ ਪਨਾਹ ਜਾਂ ਕੋਈ ਵੀ ਮਦਦ ਕਰੇਗਾ ਜਾਂ ਗੜ੍ਹੀ ਵਿੱਚ ਮਾਰੇ ਗਏ ਬਾਗ਼ੀਆਂ ਦੀਆਂ ਲਾਸ਼ਾਂ ਦਾ ਸਸਕਾਰ ਕਰਨ ਦੀ ਕੋਸ਼ਿਸ਼ ਕਰੇਗਾ, ਉਸ ਨੂੰ ਕਤਲ ਕਰ ਦਿੱਤਾ ਜਾਵੇਗਾ। ਇਹਨਾਂ ਬਾਗ਼ੀਆਂ ਦੀ ਖ਼ਬਰ ਦੇਣ ਵਾਲ਼ੇ ਨੂੰ ਇਨਾਮ ਦਿੱਤੇ ਜਾਣਗੇ। ਸਰਕਾਰੀ ਢੰਡੋਰਚੀ ਨੇ ਢੋਲ ਕੁੱਟ-ਕੁੱਟ ਕੇ ਲੋਕਾਂ ਨੂੰ ਆਗਾਹ ਕੀਤਾ।

ਸਰਕਾਰੀ ਹੁਕਮ ਸੁਣ ਕੇ ਲੋਕਾਂ ਨੇ ਦੁਆਵਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਕਿ ਕਾਸ਼ ! ਸਾਨੂੰ ਇਹਨਾਂ ਯੋਧਿਆਂ ਅਜ਼ਾਦੀ ਦੇ ਪ੍ਰਵਾਨਿਆਂ ਦੀ ਕੋਈ ਸੇਵਾ ਕਰਨ ਦਾ ਮੌਕਾ ਮਿਲ਼ੇ। ਇਸ ਦੇ ਨਾਲ਼ ਹੀ ਕਮਜ਼ੋਰ ਤੇ ਲਾਲਚੀ ਲੋਕਾਂ ਨੇ ਸਰਕਾਰ ਤੋਂ ਇਨਾਮ ਲੈਣ ਲਈ ਭੱਜ-ਨੱਠ ਸ਼ੁਰੂ ਕਰ ਦਿੱਤੀ। ਇਸ ਖ਼ਬਰ ਨੂੰ ਸੁਣਦਿਆਂ ਚਮਕੌਰ ਲਾਗੇ ਪਿੰਡ ਦੀ ਪੰਦਰਾਂ ਕੁ ਸਾਲਾਂ ਦੀ ਸਿੱਖ ਮੁਟਿਆਰ ਬੀਬੀ ਹਰਸ਼ਰਨ ਕੌਰ ਨੇ ਆਪਣੀ ਮਾਂ ਨੂੰ ਕਿਹਾ, "ਮਾਂ ਬੜੇ ਦੁੱਖ ਦੀ ਖ਼ਬਰ ਹੈ। ਹੁਣ ਕੀ ਕਰੀਏ ?" ਮਾਂ ਨੇ ਆਪਣੀ ਧੀ ਤੇ ਛੋਟੇ ਪੁੱਤਰ ਨੂੰ ਕਿਹਾ, "ਬੱਚਿਓ ਜੇ ਤੁਹਾਡੇ ਪਿਤਾ ਜੀ ਜਿਊਂਦੇ ਹੁੰਦੇ ਤਾਂ ਮੈਂ ਉਹਨਾਂ ਸਿੰਘਾਂ ਦੇ ਸਰੀਰਾਂ ਦੀ ਸੰਭਾਲ਼ ਕਰਨ ਭੇਜਦੀ। ਮੈਂ ਖ਼ੁਦ ਏਨੀ ਬਜ਼ੁਰਗ ਹਾਂ, ਤੁਸੀਂ ਛੋਟੇ ਹੋ, ਕੀ ਕਰੀਏ ਤੂੰ ਹੀ ਦੱਸ ?"

ਹਰਸ਼ਰਨ ਕੌਰ ਨੇ ਕਿਹਾ, "ਮਾਤਾ ਜੀ ਮੈਂ ਤਾਂ ਜਵਾਨ ਹਾਂ ਅਤੇ ਲੱਖਾਂ ਫ਼ੌਜਾਂ ਨਾਲ਼ ਲੜਦੇ ਹੋਏ ਸ਼ਹੀਦ ਹੋਏ ਸਾਹਿਬਜ਼ਾਦਿਆਂ ਦੇ ਹਾਣ ਦੀ ਹਾਂ"। ਮਾਂ ਨੇ ਇਸ ਫ਼ੈਸਲੇ ਦੇ ਅੰਜਾਮ ਬਾਰੇ ਧੀ ਨੂੰ ਦੱਸਿਆ ਕਿ ਮੁਗ਼ਲ ਫ਼ੌਜਾਂ ਦੇ ਖ਼ਤਰਿਆਂ, ਮੁਸੀਬਤਾਂ ਬਾਰੇ ਸੋਚ ਲੈ ? ਪਰ ਹਰਸ਼ਰਨ ਕੌਰ ਨੇ ਪੱਕਾ ਫ਼ੈਸਲਾ ਮਾਂ ਨੂੰ ਦੱਸਿਆ ਅਤੇ ਅਕਾਲ ਪੁਰਖ ਦੀ ਓਟ ਲੈ ਕੇ, ਸ਼ਹੀਦਾਂ ਨੂੰ ਯਾਦਾਂ ਵਿੱਚ ਪਰੋ ਕੇ, ਚਮਕੌਰ ਦੇ ਮੈਦਾਨ ਵੱਲ ਚੱਲ ਪਈ। ਸੈਨਿਕਾਂ ਦੇ ਪਹਿਰੇ ਤੋਂ ਬਚ ਕੇ ਉਸ ਨੇ ਰਾਤ ਵੇਲ਼ੇ ਸਾਰੇ ਸਿੰਘਾਂ ਦੀਆਂ ਦੇਹਾਂ ਲੱਕੜਾਂ ਦੇ ਢੇਰ ਉੱਤੇ ਇਕੱਠੀਆਂ ਕੀਤੀਆਂ ਅਤੇ ਸਾਹਿਬਜ਼ਾਦਿਆਂ ਸਮੇਤ ਸਾਰਿਆਂ ਦਾ ਸਾਂਝਾ ਸਸਕਾਰ ਕਰ ਦਿੱਤਾ। ਅੱਗ ਦੇ ਭਾਂਬੜ ਵੇਖ ਕੇ



ਫ਼ੌਜੀ ਭੱਜੇ ਆਏ ਤੇ ਉਹਨਾਂ ਨੇ ਹਰਸ਼ਰਨ ਕੌਰ ਤੇ ਹਮਲਾ ਕਰ ਦਿੱਤਾ। ਹਰਸਰਨ ਕੌਰ ਨੇ ਮੁਕਾਬਲਾ ਕੀਤਾ। ਕਈ ਫ਼ੌਜੀਆਂ ਨੂੰ ਝਟਕਾਉਂਦੀ ਹੋਈ ਆਖ਼ਰ ਸਖ਼ਤ ਫੱਟੜ ਹੋ ਕੇ ਡਿੱਗ ਪਈ ਅਤੇ ਸੈਨਿਕਾਂ ਨੇ ਇਸ ਜ਼ਖ਼ਮੀ ਸ਼ੇਰਨੀ ਨੂੰ ਦਸੰਬਰ 1704 ਵਿਚ ਸ਼ਹੀਦਾਂ ਦੀ ਬਲਦੀ ਚਿਖਾ ਵਿਚ ਸੁੱਟ ਕੇ ਹੀ ਸ਼ਹੀਦ ਕਰ ਦਿੱਤਾ। ਕੁਝ ਦਿਨਾਂ ਵਿੱਚ ਹੋਰ ਸਿੰਘ ਵੀ ਇਸ ਸੇਵਾ ਲਈ ਪੁਜੇ, ਪਰ ਇਹ ਸੇਵਾ ਇੱਕ ਬੀਬੀ ਕਰ ਚੁੱਕੀ ਸੀ। ਫਿਰ ਇਸ ਸ਼ਹੀਦ ਬੀਬੀ ਬਾਰੇ ਪਤਾ ਕਰ ਕੇ ਸਿੰਘਾਂ ਨੇ ਹਰਸ਼ਰਨ ਕੌਰ ਦੀ ਮਾਂ ਨੂੰ ਉਸ ਦੀ ਧੀ ਮਹਾਨ ਸ਼ਹੀਦ ਦੀ ਬਹਾਦਰੀ ਬਾਰੇ ਦੱਸਿਆ ਤਾਂ ਉਸ ਨੇ ਆਪਣੀ ਧੀ ਤੇ ਬੜਾ ਮਾਣ ਕੀਤਾ। ਫਿਰ ਇਹ ਖ਼ਬਰ ਗੁਰੂ ਗੋਬਿੰਦ ਸਿੰਘ ਨੂੰ ਦਿੱਤੀ ਗਈ ਤਾਂ ਉਹਨਾਂ ਨੇ ਸ਼ਹੀਦ ਬੀਬੀ ਹਰਸ਼ਰਨ ਕੌਰ ਨੂੰ 'ਸਿੱਖੀ ਦੀ ਜੜ੍ਹ' ਕਹਿ ਕੇ ਮਾਣ ਬਖ਼ਸ਼ਿਆ। ਇਸੇ ਲਈ ਕਿਹਾ ਜਾਂਦਾ ਹੈ ਸ਼ਹੀਦ ਕੌਮ ਦਾ ਸਰਮਾਇਆ ਹੁੰਦੇ ਹਨ ਅਤੇ ਜੋ ਕੌਮ ਸ਼ਹੀਦਾਂ ਦੇ ਮਿਸ਼ਨ ਤੇ ਨਹੀਂ ਚਲਦੀਆਂ, ਖ਼ਤਮ ਹੋ ਜਾਂਦੀਆਂ ਹਨ।

## ਦਿਉਲਿੰਦਾ ਅਲਮੇਦਾ

ਅੰਗੋਲਾ ਦੀ ਕੌਮੀ ਮੁਕਤੀ ਲਹਿਰ ਵਿਚ ਵਿਸ਼ੇਸ਼ ਰੋਲ ਅਦਾ ਕਰਨ ਵਾਲੀ ਸੀ ਦਿਉਲਿੰਦਾ ਅਲਮੇਦਾ, ਜੋ 10 ਫ਼ਰਵਰੀ 194[illegible] ਵਿੱਚ ਅੰਗੋਲਾ 'ਚ ਇੱਕ ਪਾਦਰੀ ਦੇ ਘਰ ਪੈਦਾ ਹੋਈ। ਲੁਆਂਡਾ ਦੇ ਇਸਾਈ ਸਕੂਲ ਅਤੇ ਅਮਰੀਕਾ ਤੋਂ ਉਚ ਵਿਦਿਆ ਲੈਣ ਤੋਂ ਬਾਅਦ ਕੌਮੀ ਮੁਕਤੀ ਲਹਿਰ ਵਿੱਚ ਸ਼ਾਮਲ ਹੋ ਗਈ। ਦੇਸ਼ ਅੰਗੋਲਾ, ਜਿਸ ਦੇ ਉਤਰ ਲਹਿੰਦੇ ਵੱਲ ਕਾਂਗੋ ਤੇ ਜ਼ਾਇਰੇ, ਚੜ੍ਹਦ ਪਾਸੇ ਜਾਂਬੀਆ ਹੈ, 1483 ਵਿਚ ਪੁਰਤਗਾਲੀ ਹਾਕਮਾਂ ਨੇ ਕਬਜ਼ੇ 'ਚ ਲੈ ਲਿਆ ਸੀ। ਸਥਾਨਕ ਲੋਕਾਂ ਨੇ ਇਹਨਾਂ ਹਮਲਾਵਰ ਤਾਕਤਾਂ ਖ਼ਿਲਾਫ਼ ਕਈ ਬਗ਼ਾਵਤਾਂ ਕੀਤੀਆਂ ਅਤੇ 1576 ਵਿੱਚ ਡਿਆਸ ਦੀਨੋਵਾਸ ਨੇ ਲੁਆਂਡਾ ਤੋਂ ਸੰਘਰਸ਼ ਅਰੰਭ ਕੀਤਾ।

ਇਸ ਅਜ਼ਾਦ ਸੰਘਰਸ਼ ਲਈ ਗੁਪਤ ਰਾਜਸੀ ਦਲ, ਕੌਮੀ ਮੁਕਤੀ ਲਹਿਰ, ਜਨਤਕ ਲਹਿਰ, ਵਿਦਿਆਰਥੀ ਤੇ ਔਰਤਾਂ ਦੀ ਜਥੇਬੰਦੀ ਨੂੰ ਵੀ ਵਿਸ਼ੇਸ਼ ਸਥਾਨ ਦਿੱਤਾ ਗਿਆ। 1959-60 ਵਿੱਚ ਇਹਨਾਂ ਜਥੇਬੰਦੀਆਂ ਵਿੱਚ ਸ਼ਾਮਲ ਲੋਕਾਂ ਤੇ ਬਹੁਤ ਜ਼ੁਲਮ ਢਾਹੇ ਗਏ। ਬਿਨਾਂ ਮੁਕਦਮਿਆਂ ਤੋਂ ਕੌਮਪ੍ਰਸਤਾਂ ਨੂੰ ਲੰਮੇ ਸਮੇਂ ਲਈ ਜੇਲ੍ਹਾਂ ਵਿੱਚ ਡੱਕ ਦਿੱਤਾ ਗਿਆ, ਜਿਸ ਦੇ ਵਿਰੋਧ ਵਿੱਚ 4 ਫ਼ਰਵਰੀ 1961 ਨੂੰ ਮੁਕਤੀ ਲਹਿਰ ਦੇ ਹਥਿਆਰਬੰਦ ਜਥਿਆ ਨੇ ਪੁਰਤਗਾਲੀ ਜੇਲ੍ਹਾਂ ਤੇ ਹਮਲੇ ਕੀਤੇ।

3 ਤੋਂ 10 ਜਨਵਰੀ ਤਕ ਬਰਾਜ਼ਵਿਲ ਵਿੱਚ ਹੋਈ 1964 ਦੇ ਸੰਮੇਲਨ 'ਚ ਸਾਰੇ ਰਾਜਸੀ ਦਲਾਂ ਵੱਲੋਂ ਜਨਤਕ ਮੁਕਤੀ ਸੈਨਾ ਬਣਾ ਕੇ ਬਸਤੀਵਾਦ ਵਿਰੁੱਧ ਹਥਿਆਰਬੰਦ ਗੁਰੀਲਾ ਕਾਰਵਾਈਆਂ ਕਰਨ ਦਾ ਫ਼ੈਸਲਾ ਲਿਆ ਗਿਆ। ਇਸ ਕੌਮੀ ਮੁਕਤੀ ਲਹਿਰ ਦੀ ਲੀਡਰਸ਼ਿਪ ਦਿਉਲਾ ਅਲਮੇਦਾ ਵੀ ਸ਼ਾਮਲ ਸੀ। ਏਸੇ ਸਾਲ ਲਹਿਰ ਦੇ ਪ੍ਰਧਾਨ ਅਗਸਤਨੋ ਨੀਤੋ ਨੇ ਦੇਸ਼ ਵਿਆਪੀ ਲਹਿਰ ਨੂੰ ਹਥਿਆਰਬੰਦ ਸੰਘਰਸ਼ ਦਾ ਨਾਹਰਾ ਦੇ ਕੇ ਲੰਮੀ ਕ੍ਰਾਂਤੀ ਲਈ ਲੋਕਾਂ ਨੂੰ ਤਿਆਰ ਕੀਤਾ, ਜਿਸ ਵਿੱਚ ਔਰਤ ਜਥੇਬੰਦੀ ਦਾ ਮੁੱਖ ਰੋਲ ਸੀ। ਅਲਮੇਦਾ ਨੇ ਇਹਨਾਂ ਕਾਰਵਾਈਆਂ ਵਿੱਚ ਠੋਸ ਸਹਾਇਤਾ ਪ੍ਰਦਾਨ ਕੀਤੀ ਅਤੇ ਔਰਤਾਂ ਦੀ ਜਥੇਬੰਦੀ ਨੂੰ ਯੋਗ ਸੇਧ ਦੇ ਕੇ ਇਨਕਲਾਬ ਦੇ ਸੰਘਰਸ਼ ਨੂੰ ਢੁਕਵਾਂ ਰੂਪ ਦਿੱਤਾ।

1967 ਨੂੰ ਇਸਤਰੀ ਜਥੇਬੰਦੀ ਜਥੇ ਦੀ ਅਗਵਾਈ ਕਰਦੇ ਕਾਂਗੋ ਤੋਂ ਅੰਗੋਲਾ ਖਾਧ, ਖ਼ੁਰਾਕ ਤੇ ਦਵਾਈਆਂ ਆਦਿ ਲੋੜ ਦਾ ਸਮਾਨ ਲੈ ਕੇ ਜਾ ਰਹੇ ਸਨ ਤਾਂ 2 ਮਾਰਚ ਨੂੰ ਰੋਬਰਟੋ ਦੇ ਸੈਨਿਕਾਂ ਨੇ ਘਾਤ ਲਾ ਕੇ ਇਸ ਜਥੇ ਤੇ ਹਮਲਾ ਕਰ ਦਿੱਤਾ, ਜਿਸ ਵਿੱਚ ਅਲਮੇਦਾ ਤੇ ਪੰਜ ਹੋਰ ਔਰਤ ਇਨਕਲਾਬੀਆਂ ਸਮੇਤ 20 ਲੋਕ ਸ਼ਹੀਦ ਹੋਏ। ਜ਼ਖ਼ਮੀਆਂ ਨੂੰ ਜੇਲ੍ਹ ਭੇਜ ਦਿੱਤਾ ਗਿਆ। ਅਲਮੇਦਾ ਦੇ ਸ਼ਹੀਦੀ ਦਿਨ ਨੂੰ 'ਅੰਗੋਲਾ ਇਸਤਰੀ ਦਿਹਾੜਾ' ਕਰ ਕੇ ਮਨਾਇਆ ਜਾਂਦਾ ਹੈ।

## ਬੀਬੀ ਗੁਲਾਬ ਕੌਰ

ਗ਼ਦਰ ਪਾਰਟੀ ਨੇ ਭਾਰਤ ਦੀ ਅਜ਼ਾਦੀ ਲਈ ਵਿਸ਼ੇਸ਼ ਭੂਮਿਕਾ ਅਦਾ ਕੀਤੀ ਹੈ ਅਤੇ ਇਸ ਪਾਰਟੀ

ਨਾਲ਼ ਸੰਬੰਧਿਤ ਇੱਕ ਨਿਧੜਕ ਕ੍ਰਾਂਤੀਕਾਰੀ ਔਰਤ ਸੀ ਬੀਬੀ ਗੁਲਾਬ ਕੌਰ। ਜਦੋਂ ਗ਼ਦਰ ਪਾਰਟੀ ਨੇ ਭਾਰਤ ਵਿੱਚ ਗ਼ਦਰ ਛੇੜਨ ਲਈ ਭਾਰਤ ਅੰਦਰ ਕ੍ਰਾਂਤੀਕਾਰੀਆਂ ਦੇ ਜਥੇ ਭੇਜਣੇ ਅਰੰਭ ਕੀਤੇ ਤਾਂ ਇੱਕ ਜਥੇ ਵਿੱਚ ਬੀਬੀ ਗੁਲਾਬ ਕੌਰ ਦਾ ਪਤੀ ਮਾਨ ਸਿੰਘ ਵਿੱਚ ਸ਼ਾਮਲ ਹੋਇਆ, ਪਰ ਉਹ ਇਨਕਲਾਬੀ ਹੋਣ ਦੇ ਅੰਜਾਮ ਤੋਂ ਡਰ ਕੇ ਪਿਛਾਂਹ ਮੁੜ ਗਿਆ। ਪਤੀ ਦੀ ਬੁਜ਼ਦਿਲੀ ਵੇਖ ਕੇ ਗੁਲਾਬ ਕੌਰ ਨੂੰ ਬੜਾ ਗੁੱਸਾ ਆਇਆ ਤੇ ਉਸ ਨੇ ਪਤੀ ਨੂੰ ਲਾਹਨਤਾਂ ਪਾਉਂਦਿਆਂ ਕਿਹਾ ਸੀ:-

"ਤੂੰ ਗ਼ੱਦਾਰ ਹੈਂ, ਅਧਰਮੀ ਹੈਂ, ਨੀਚ ਮਨੁੱਖ ਹੈਂ, ਤੂੰ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਤੇ ਧੱਬਾ ਹੈਂ। ਅੱਛਾ ! ਜੇ ਤੂੰ ਨਹੀਂ ਜਾਣਾ, ਤਾਂ ਮੈਂ ਤੈਨੂੰ ਹੁਣੇ ਹੀ ਸਦਾ ਲਈ ਤਿਆਗਦੀ ਹਾਂ। ਮੈਂ ਹੁਣ ਤੇਰੀ ਪਤਨੀ ਬਣ ਕੇ ਨਹੀਂ ਰਹਿ ਸਕਦੀ, ਤੂੰ ਸਿੱਖ ਧਰਮ ਅਤੇ ਆਪਣੇ ਪਰਿਵਾਰ ਨੂੰ ਕਲੰਕਿਤ ਕੀਤਾ ਹੈ। ਮੈਂ ਸਿਖ ਧਰਮ ਦੇ ਨਾਂ ਨੂੰ ਬਦਨਾਮ ਨਹੀਂ ਹੋਣ ਦਿਆਂਗੀ।"



ਇਸ ਤੋਂ ਬਾਅਦ ਬੀਬੀ ਗੁਲਾਬ ਕੌਰ ਪੱਕੇ ਤੌਰ ਤੇ ਗ਼ਦਰ ਪਾਰਟੀ ਵਿੱਚ ਸ਼ਾਮਲ ਹੋ ਕੇ ਭਾਰਤ ਲਈ ਤਿਆਰ ਹੋ ਗਈ। ਸਤੰਬਰ 1914 'ਚ ਹਾਂਗਕਾਂਗ ਦੇ ਗੁਰਦੁਆਰਾ ਸਾਹਿਬ ਵਿਚ ਸਿਖਾਂ ਦਾ ਇੱਕ ਵੱਡਾ ਇਕਠ ਹੋਇਆ, ਜਿਸ ਵਿਚ ਸਾਨ ਫ੍ਰਾਂਸਸਕੋ ਤੋਂ ਆਏ ਗ਼ਦਰ ਆਗੂ ਭਾਈ ਕੇਸਰ ਸਿੰਘ ਠਠਗੜ੍ਹ, ਭਾਈ ਜਵਾਲਾ ਸਿੰਘ ਠੱਠੀਆਂ, ਭਾਈ ਸ਼ੇਰ ਸਿੰਘ ਆਦਿ ਲੀਡਰ ਸ਼ਾਮਲ ਸਨ। ਆਗੂਆਂ ਨੇ ਸੰਗਤਾਂ ਨੂੰ ਗ਼ਦਰ ਵਿਚ ਸ਼ਾਮਲ ਹੋਣ ਲਈ ਕਿਹਾ। ਇਸ ਦੌਰਾਨ ਗੁਲਾਬ ਕੌਰ ਨੇ ਜੋ ਅਪੀਲ ਕੀਤੀ, ਉਸ ਦੀਆਂ ਚੰਦ ਸਤਰਾਂ ਹਨ:-

"ਭਾਰਤ ਵਾਸੀਓ ! ਹੋਸ਼ ਕਰੋ ਕਾਇਮ, ਹਿਮਤ ਕਰੋ,
ਸ਼ਰਮਾਉਣ ਦੀ ਲੋੜ ਕੀ ਏ ?
ਚੱਲੋ ਮੁਲਕ ਅੰਦਰ ਚੱਲ ਗ਼ਦਰ ਕਰੀਏ, ਹੁਣ ਗੁਲਾਮ ਕਹਾਉਣ
ਦੀ ਲੋੜ ਕੀ ਏ ?
ਉੱਠੋ ਨਾਲ਼ ਤਲਵਾਰ ਦੇ ਹੱਕ ਲਈਏ, ਬੁਰੇ ਹਾਲ ਕਰਾਉਣ ਦੀ ਲੋੜ ਕੀ ਏ ?
ਜੋ ਕੁਝ ਪਾਸ ਹੈ ਮੁਲਕ ਤੋਂ ਵਾਰ ਦੇਵੋ, ਪਿਛੇ ਰਖਣ ਰਖਾਉਣ ਦੀ ਲੋੜ ਕੀ ਏ ?
ਗ਼ਦਰ ਸ਼ੁਰੂ ਹੈ, ਵੀਰਨ ! ਚਲੋ ਜਲਦੀ, ਬੈਠ ਤੱਕਣ-ਤਕਾਉਣ ਦੀ ਲੋੜ ਕੀ ਏ ?
ਤੁਰੋ, ਕਰੋ ਹਿਮਤ, ਜਲਦੀ ਗ਼ਦਰ ਕਰੀਏ, ਵਾਰ-ਵਾਰ ਦੁਹਰਾਉਣ ਦੀ ਲੋੜ ਕੀ ਏ ?"

"ਜੇ ਮਰਦ ਇਸ ਅਜ਼ਾਦੀ ਲਹਿਰ ਵਿੱਚ ਸ਼ਾਮਲ ਹੋਣ ਲਈ ਤਿਆਰ ਨਹੀਂ ਹੁੰਦੇ ਤਾਂ ਅਸੀਂ ਔਰਤਾਂ ਮੈਦਾਨ-ਏ-ਜੰਗ ਵਿੱਚ ਜਾਵਾਂਗੀਆਂ, ਸੰਘਰਸ਼ ਤੋਂ ਭੱਜਣ ਵਾਲ਼ੇ ਮਰਦ ਸਾਡੇ ਔਰਤਾਂ ਦੇ ਕੱਪੜੇ ਪਾ ਕੇ ਘਰ ਦਾ ਚੁੱਲ੍ਹਾ-ਚੌਂਕਾ ਸਾਂਭ ਲੈਣ"।

ਬੀਬੀ ਇਨਕਲਾਬੀ ਜਥੇ ਨਾਲ਼ ਮਨੀਲਾ ਤੋਂ ਹਾਂਗਕਾਂਗ ਪੁੱਜੀ। ਇੱਥੇ ਵੀ ਗੁਲਾਬ ਕੌਰ ਨੇ ਲੋਕਾਂ ਨੂੰ ਤਕਰੀਰਾਂ ਕਰਕੇ ਇਨਕਲਾਬ ਵਿੱਚ ਸ਼ਾਮਲ ਹੋਣ ਲਈ ਪ੍ਰਚਾਰ ਕੀਤਾ ਅਤੇ ਉਤਸ਼ਾਹ ਪੈਦਾ ਕੀਤਾ। ਇਨਕਲਾਬ ਵਿੱਚ ਸ਼ਾਮਲ ਹੋਣ ਲਈ ਲੋਕਾਂ ਨੇ ਵੱਡੀ ਗਿਣਤੀ ਵਿੱਚ ਨਾਂ ਲਿਖਵਾਉਣੇ ਅਰੰਭ ਕਰ ਦਿੱਤੇ। ਇਹ ਜਥਾ ਹਾਂਗਕਾਂਗ ਤੋਂ ਸਮੁੰਦਰੀ ਜਹਾਜ਼-ਤੋਸ਼ਾਮਾਰੂ ਰਾਹੀਂ ਕਲਕੱਤਾ ਪੁੱਜਾ, ਜਿੱਥੇ ਸਾਰਾ ਜਥਾ ਕੈਦ ਕਰ ਲਿਆ ਗਿਆ। ਬੀਬੀ ਗੁਲਾਬ ਕੌਰ ਨੇ ਇੱਥੇ ਆਪਣੇ ਆਪ ਨੂੰ ਜੀਵਨ ਸਿੰਘ ਦੀ ਪਤਨੀ ਵਜੋਂ ਸ਼ੋਅ ਕੀਤਾ। ਇਸ ਤਰ੍ਹਾਂ ਬੀਬੀ ਗੁਲਾਬ ਕੌਰ, ਸ੍ਰ. ਅਮਰ ਸਿੰਘ, ਸ੍ਰ. ਜੀਵਨ ਸਿੰਘ ਪੁਲੀਸ ਨੂੰ ਗ਼ਲਤ ਨਾਂ ਅਤੇ ਐਡਰੈਸ ਲਿਖਾ ਕੇ ਨਿਕਲ਼ਣ ਵਿੱਚ ਸਫਲ ਹੋ ਗਏ। ਇੱਥੋਂ ਨਿਕਲ਼ ਕੇ ਇਹ ਤਿੰਨੋ ਗ਼ਦਰੀ ਬਾਬੇ ਹਰਨਾਮ ਸਿੰਘ 'ਟੁੰਡੀਲਾਟ' ਨੂੰ



ਮਿਲੇ, ਜਿਨ੍ਹਾਂ ਨੇ ਇਹਨਾਂ ਦੀ ਡਿਊਟੀ ਸਰਦਾਰ ਕਰਤਾਰ ਸਿੰਘ ਸਰਾਭਾ ਨਾਲ ਲਾ ਦਿੱਤੀ। ਗੁਲਾਬ ਕੌਰ ਨੂੰ ਜ਼ਿਲ੍ਹੇ ਹੁਸ਼ਿਆਰਪੁਰ ਵਿੱਚ ਔਰਤਾਂ ਨੂੰ ਗ਼ਦਰ ਲਈ ਜਥੇਬੰਦ ਕਰਨ ਅਤੇ ਪਾਰਟੀ ਦਫ਼ਤਰ ਦਾ ਕੰਮ ਸੌਂਪਿਆ ਗਿਆ। ਜਿਸ ਨੇ ਭਰਤੀ ਹੋਣਾ ਜਾਂ ਸੀਨੀਅਰ ਆਗੂ ਨੂੰ ਮਿਲਣਾ ਹੁੰਦਾ ਤਾਂ ਉਸ ਨੂੰ ਬੀਬੀ ਗੁਲਾਬ ਕੌਰ ਦੀਆਂ ਪਾਰਖੂ ਨਜ਼ਰਾਂ 'ਚੋਂ ਲੰਘਣਾ ਪੈਂਦਾ ਸੀ। ਗੁਲਾਬ ਕੌਰ ਨੇ ਲਾਹੌਰ ਤੇ ਅੰਮ੍ਰਿਤਸਰ ਦੇ ਦਫ਼ਤਰਾਂ ਵਿੱਚ ਸੇਵਾ ਕੀਤੀ।

ਫ਼ਰਵਰੀ 1915 ਵਿੱਚ ਜਦੋਂ ਸਰਦਾਰ ਕਰਤਾਰ ਸਿੰਘ, ਭਾਈ ਰਣਧੀਰ ਸਿੰਘ ਸਮੇਤ ਦਰਜਨਾਂ [illegible] ਵਿੱਚ ਗ਼ਦਰ ਆਗੂ ਫੜੇ ਗਏ ਤਾਂ ਇਸ ਵਿੱਚ ਗੁਲਾਬ ਕੌਰ ਵੀ ਸ਼ਾਮਲ ਸੀ, ਜੋ ਇੱਕ ਔਰਤ ਹੋਣ ਕਰ ਕੇ ਬਾਕੀ ਸਾਥੀਆਂ ਵਾਂਗ ਫਾਂਸੀ ਤੇ [illegible] ਨਾ ਹੋ ਸਕੀ, ਪਰ ਉਸ ਨੂੰ ਜੇਲ੍ਹ ਭੇਜ ਦਿੱਤਾ ਗਿਆ ਅਤੇ ਉਹ [illegible] ਵਿੱਚ ਰਿਹਾਅ ਹੋਈ। ਅਮਰ ਸਿੰਘ ਨੂੰ ਬੀਬੀ ਗੁਲਾਬ ਕੌਰ ਨੂੰ ਘਰ 'ਚ ਪਨਾਹ ਦੇਣ ਦੇ ਜੁਰਮ ਵਿੱਚ [illegible] ਸਜ਼ਾ ਦਿੱਤੀ ਗਈ। ਬੀਬੀ ਜੀ ਆਖ਼ਰੀ ਸਮੇਂ ਤਕ ਪ੍ਰਚਾਰ ਕਰਦੇ ਰਹੇ। ਸਰਕਾਰ ਦੀ ਉਹਨਾਂ ਤੇ ਸਖ਼ਤ ਨਿਗਰਾਨੀ ਰਹੀ ਅਤੇ [illegible] ਵਿੱਚ ਉਹ ਦੇਸ਼ਵਾਸੀਆਂ ਤੇ ਦੇਸ਼ ਨੂੰ ਆਖ਼ਰੀ ਫ਼ਤਹਿ ਬੁਲਾ ਗਏ।

## ਤਾਨੀਆ-ਤਮਾਰਾ

ਤਾਨੀਆ 'ਬੋਲੀਵੀਆ' ਦੀ ਉਹ ਜਾਂਬਾਜ਼ ਗੁਰੀਲਾ ਹੈ, ਜਿਸ ਨੇ ਇੱਕ [illegible] ਕਾਰਕੁੰਨ, ਕ੍ਰਾਂਤੀਕਾਰੀ [illegible] ਅਤੇ ਇੱਕ ਹਥਿਆਰਬੰਦ ਗੁਰੀਲੇ ਯੋਧੇ ਵਜੋਂ ਆਪਣੀ ਪਛਾਣ ਸਥਾਪਿਤ ਕੀਤੀ ਹੈ। ਬੋਲੀਵੀਆ 1964 ਦੀ ਗੱਲ ਹੈ, ਜਦੋਂ ਕਿਸਾਨ, ਲੋਕ, [illegible], [illegible] ਅਤੇ ਸੈਨਿਕਾਂ ਦੇ ਜਬਰ ਜ਼ੁਲਮ ਨੂੰ ਆਪਣੇ [illegible] ਵਾਂਗ [illegible], ਗ਼ਰੀਬੀ ਤੇ ਲਾਚਾਰੀ ਵਿੱਚ [illegible] ਵਾਂਗ ਹੰਢਾਈ ਜਾ ਰਹੇ ਸਨ, ਪਰ ਅਜ਼ਾਦੀ ਪਸੰਦ ਲੋਕਾਂ ਤੇ ਹੱਥ 'ਤੇ ਹੱਥ ਧਰਨਾ ਉਹਨਾਂ ਨੂੰ ਪਸੰਦ ਨਹੀਂ ਸੀ।

ਇਹਨਾਂ ਹਾਲਾਤਾਂ ਵਿੱਚ ਕਿਊਬਾ ਦੇ ਕ੍ਰਾਂਤੀਕਾਰੀ ਚੀ-ਗਵੇਰਾ ਨੇ ਕਿਊਬਾ ਦੀ ਸਫਲ ਕ੍ਰਾਂਤੀ ਤੋਂ ਬਾਅਦ ਲਾਤੀਨੀ ਅਮਰੀਕਾ 'ਚ ਸੰਘਰਸ਼ ਵਿੱਢਣ ਦੀ ਤਿਆਰੀ ਕੀਤੀ, ਜਿਸ ਦੀ ਤਿਆਰੀ 1965 ਚ ਆਰੰਭ ਕੀਤੀ ਗਈ। ਇਸ ਵੇਲੇ ਇੱਕ ਪੱਤਰਕਾਰ, ਗੁਰੀਲਾ ਨੀਤੀ ਦੀ ਜਾਣਕਾਰ ਤਮਾਰਾ ਚੀ-ਗਵੇਰਾ ਦੇ ਜੀਵਨ ਤੇ ਕੰਮਾਂ ਤੋਂ ਪ੍ਰਭਾਵਿਤ ਹੋ ਕੇ ਉਸ ਨਾਲ ਸ਼ਾਮਲ ਹੋ ਗਈ। ਤਮਾਰਾ ਦੇ ਮਾਤਾ-ਪਿਤਾ ਖ਼ੁਦ ਵੀ ਅਰਜਨਟਾਈਨਾ 'ਚ ਕ੍ਰਾਂਤੀ [illegible] ਦਾ ਹਿੱਸਾ ਰਹਿ ਚੁੱਕੇ ਸਨ, ਜਿਨ੍ਹਾਂ ਨੇ ਤਮਾਰਾ ਨੂੰ ਲੋਕਾਂ ਦੀ [illegible] ਲਈ [illegible] ਬਾਰੇ ਗਿਆਨ ਦਿੱਤਾ, ਕ੍ਰਾਂਤੀਕਾਰੀ [illegible] ਟੀਚੇ ਤੇ [illegible] ਕਠਿਨਾਈਆਂ, [illegible] ਤੋਂ ਸੁਚੇਤ ਕੀਤਾ ਅਤੇ ਉਸ ਨੂੰ ਤਾੜਨਾ ਕੀਤੀ ਕਿ ਬੜੀ ਸੂਝ-ਬੂਝ ਨਾਲ ਵਿਚਰਨਾ, ਖ਼ਤਰਿਆਂ ਤੋਂ ਸੁਚੇਤ ਰਹਿਣਾ, ਲੋਕਾਂ ਨਾਲ ਗੱਲ ਕਰਨ ਵੇਲੇ ਚੌਕਸੀ ਵਰਤਣੀ, ਕਿਉਂਕਿ ਸੂਹੀਏ ਕਿਸੇ ਸਮੇਂ ਵੀ ਪੁਲੀਸ ਰਾਹੀਂ ਉਹਨਾਂ ਨੂੰ ਫੜ ਸਕਦੇ ਹਨ। ਤਮਾਰਾ ਨੇ ਬਰਲਿਨ ਵਿਖੇ ਹਮਲਡ ਯੂਨੀਵਰਸਿਟੀ ਵਿਚ ਦਾਖ਼ਲਾ ਲੈ ਲਿਆ ਅਤੇ ਕਈ ਜ਼ਬਾਨਾਂ ਦੀ ਜਾਣਕਾਰੀ ਲਈ ਯੋਗ ਵਿੱਦਿਆ ਪ੍ਰਾਪਤ ਕੀਤੀ। ਫਿਰ ਉਹ 'ਸਮਾਜਵਾਦੀ ਨੌਜਵਾਨ ਸੰਘ' ਤੇ 'ਸਮਾਜਵਾਦੀ ਏਕਤਾ ਪਾਰਟੀ' 'ਚ ਸਰਗਰਮ ਰਹੀ, ਬਾਅਦ 'ਚ ਕ੍ਰਾਂਤੀਕਾਰੀ ਚੀ ਗਾਵੇਰਾ ਨਾਲ ਮਿਲ ਗਈ। 9 ਅਪ੍ਰੈਲ 1964 ਨੂੰ ਤਾਨੀਆ ਇੱਕ ਜਾਅਲ੍ਹੀ ਪਾਸਪੋਰਟ ਹੇਠ ਲਹਿੰਦੇ ਯੂਰਪ ਗਈ, ਜਿੱਥੇ ਇਸ ਨੇ 'ਲੋਗ ਗੁਤਰੇਜ ਬਾਊਰ' ਦੇ ਨਾ ਹੇਠ ਗੁਪਤ ਗੁਰੀਲਾ ਯੁੱਧ ਨੀਤੀ ਦੀ ਸਿੱਖਿਆ ਪ੍ਰਾਪਤ ਕੀਤੀ। ਤਮਾਰਾ ਜਰਮਨ ਤੇ ਅਰਜਨਟਾਈਨ ਦੋਹਾਂ ਦੇਸ਼ਾਂ ਦੀ ਪਕੀ ਨਾਗਰਿਕ ਸੀ। ਉਹ ਕਿਊਬਾ ਕ੍ਰਾਂਤੀ ਲਈ ਲਾਤੀਨੀ ਅਮਰੀਕਾ ਵਿੱਚ ਗੁਪਤ ਵਿਧੀ ਰਾਹੀਂ ਓਥੋਂ ਦੀਆਂ ਸੂਚਨਾਵਾਂ ਆਪਣੇ



ਸਾਥੀਆਂ ਨੂੰ ਭੇਜਦੀ ਰਹੀ। ਤਮਾਰਾ ਨੂੰ ਗਾਵੇਰਾ ਨੇ ਨਵਾਂ ਨਾਂ ਦਿੱਤਾ 'ਤਾਨੀਆ' ਤੇ ਉਸ ਨੂੰ ਭੇਜ ਦਿੱਤਾ ਅਮਰੀਕਾ ਦੀ ਰਾਜਸੀ ਸਥਿਤੀ ਬਾਰੇ ਜਾਣਕਾਰੀ ਹਾਸਲ ਕਰਨ ਲਈ, ਜਿਸ ਨੇ ਬੋਲੀਵੀਆ ਦੇ ਫ਼ੌਜੀ ਤੇ ਸਰਕਾਰੀ ਨੀਤੀਆਂ ਦੀ ਜਾਣਕਾਰੀ ਇਕੱਠੀ ਕੀਤੀ ਅਤੇ ਇਸ ਤੋਂ ਇਲਾਵਾ ਉਸ ਨੇ ਮਜ਼ਦੂਰਾਂ, ਕੋਲੇ ਦੀਆਂ ਖਾਣਾਂ 'ਚ ਜਾ ਕੇ ਲੋਕਾਂ ਨੂੰ ਇਨਕਲਾਬ ਲਈ ਤਿਆਰ ਕੀਤਾ। ਕਮਾਲ ਦੀ ਗੱਲ ਹੈ ਕਿ ਤਾਨੀਆ ਰਾਸ਼ਟਰਪਤੀ ਬੈਰਨਤੋਸ ਦੀ ਨਜ਼ਦੀਕੀ ਵੀ ਬਣ ਗਈ ਸੀ।

1966 ਵਿੱਚ 2500 ਡਾਲਰ ਨਾਲ ਕੈਲੇਮੀਨੀਆ ਰੈਂਚ 'ਚ ਕੁਝ ਥਾਂ ਖ਼ਰੀਦਿਆ, ਜਿਸ ਲਾਗੇ ਨਨਖਾਸੂ ਦਰਿਆ ਵਗਦਾ ਸੀ ਅਤੇ ਲਾਗੇ ਹੀ ਬੋਲੀਵੀਆ ਦੇ ਫ਼ੌਜੀਆਂ ਦਾ ਕੇਂਦਰ ਸੀ। 7 ਨਵੰਬਰ ਨੂੰ ਚੀ-ਗਾਵੇਰਾ ਕੈਲਮੀਨੀਆ ਪੁੱਜ ਗਿਆ, ਜਿਸ ਨੇ ਗੁਰੀਲਾ ਯੁੱਧ ਨੀਤੀ ਬਾਰੇ ਆਪਣੇ ਸਾਥੀਆਂ ਨੂੰ ਪੂਰੀ ਜਾਣਕਾਰੀ ਦਿੱਤੀ, ਜਿਸ ਵਿੱਚ ਤਾਨੀਆ ਵੀ ਸ਼ਾਮਲ ਸੀ। ਪਿੰਡਾਂ, ਸ਼ਹਿਰਾਂ ਤੇ ਲੋਕਾਂ ਬਾਰੇ ਵੀ ਜਾਣਕਾਰੀ ਹਾਸਲ ਕੀਤੀ ਗਈ। 31 ਦਸੰਬਰ ਨੂੰ ਤਾਨੀਆ ਬੋਲੀਵੀਆ ਕਮਿਊਨਿਸਟ ਮਾਰੀਓ ਮੋਂਜੇ ਨੂੰ ਲੈ ਕੇ ਗਾਵੇਰਾ ਕੋਲ ਪੁੱਜੀ, ਜਿਸ ਨੇ ਸਾਰਾ ਦਿਨ ਵਿਚਾਰ ਕੀਤੀ ਤੇ ਆਖ਼ਰ ਇਨਕਲਾਬ ਨੂੰ ਪੂਰਨ ਸਮਰਥਨ ਦੇਣ ਦਾ ਵਾਅਦਾ ਕੀਤਾ, ਪਰ ਆਪ ਲਹਿਰ ਦੀ ਅਗਵਾਈ ਕਰਨ ਤੋਂ ਨਾਂਹ ਕਰ ਦਿੱਤੀ।

ਜਨਵਰੀ 1967 'ਚ ਚੀ-ਗਾਵੇਰਾ ਨੇ ਪੀਰੂ ਤੋਂ ਅਰਜਨਟਾਈਨ ਤਕ ਇਸ ਕੈਂਪ 'ਚੋਂ ਗੁਰੀਲਾ ਸੰਘਰਸ਼ ਵਿੱਢਣ ਦੀ ਤਿਆਰੀ ਕਰ ਲਈ ਤੇ ਛਾਪੇਮਾਰ ਹਮਲੇ ਸ਼ੁਰੂ ਕਰ ਦਿੱਤੇ ਗਏ। ਪਰ ਕੁਝ ਹੀ ਸਮੇਂ 'ਚ ਇਸ ਗੁਰੀਲਾ ਕੈਂਪ ਤੇ ਪੁਲੀਸ ਦਾ ਛਾਪਾ ਪੈ ਗਿਆ ਤੇ ਗੁਰੀਲਿਆਂ ਨੂੰ ਜੰਗਲਾਂ 'ਚ ਜਾਣਾ ਪਿਆ। ਹੁਣ ਸਭ ਕਾਰਵਾਈਆਂ ਖੁੱਲ੍ਹੇ ਤੌਰ ਤੇ ਹੋਣ ਲੱਗ ਪਈਆਂ। ਰੋਜ਼ ਪੁਲੀਸ ਦੇ ਬੰਦੇ ਮਰਦੇ ਜਾਂ ਗਾਵੇਰਾ ਤੇ ਤਾਨੀਆ ਦੇ ਸਾਥੀਆਂ ਵੱਲੋਂ ਬੰਦੀ ਬਣਾ ਲਏ ਜਾਂਦੇ। ਇਸ ਦੌਰਾਨ ਕਈ ਗ਼ੱਦਾਰਾਂ ਨੂੰ ਸਜ਼ਾ ਦਿੱਤੀ ਗਈ ਤੇ ਆਖ਼ਰ 31 ਅਗਸਤ ਨੂੰ ਤਾਨੀਆ ਆਪਣੇ ਛੇ ਸਾਥੀਆਂ ਸਣੇ ਇੱਕ ਮੁਕਾਬਲੇ ਵਿੱਚ ਸ਼ਹੀਦ ਹੋ ਗਈ। ਤਾਨੀਆ ਦੀ ਲਾਸ਼ ਵਿਸ਼ੇਸ਼ ਤੌਰ ਤੇ ਰਾਸ਼ਟਰਪਤੀ ਨੇ ਆਪਣੇ ਹੈਲੀਕਾਪਟਰ ਨਾਲ ਬੰਨ੍ਹ ਕੇ ਗਰਾਂਡੇ ਕਸਬੇ ਮੰਗਵਾਈ, ਜਿਸ ਤੋਂ ਬਾਅਦ ਅਜ ਤਕ ਤਾਨੀਆ ਦੀ ਕਬਰ ਦਾ ਵੀ ਪਤਾ ਨਹੀਂ ਲੱਗ ਸਕਿਆ।

## ਬੀਬੀ ਕਿਸ਼ਨ ਕੌਰ

ਬੀਬੀ ਕਿਸ਼ਨ ਕੌਰ ਜ਼ਮੀਨਾਂ ਜਾਇਦਾਦਾਂ ਲਈ ਲੜਦੇ ਲੋਕਾਂ 'ਚ ਰਹਿ ਕੇ ਜੀਵਨ ਬਰਬਾਦ ਨਹੀਂ ਸੀ ਕਰਨਾ ਚਾਹੁੰਦੀ, ਇਸ ਲਈ ਉਸ ਨੇ ਰਿਸ਼ਤੇਦਾਰਾਂ ਦੀਆਂ ਆਪਸੀ ਲੜਾਈਆਂ ਤੋਂ ਨਿਰਾਸ਼ ਹੋ ਕੇ ਪੰਥ ਪਰਿਵਾਰ (ਕੌਮ) ਲਈ ਕੁਝ ਕਰਨ ਦਾ ਮਨ ਬਣਾ ਲਿਆ ਤੇ ਦਸਤਾਰਧਾਰੀ ਸਿੰਘਣੀ ਬਣ ਕੇ ਕੌਮੀ ਮੋਰਚਿਆਂ, ਲਹਿਰਾਂ ਤੇ ਗੁਰਮਤਿ ਪ੍ਰਚਾਰ ਲਈ ਜੀਵਨ ਲਾ ਦਿੱਤਾ। ਕਿਸ਼ਨ ਕੌਰ ਦਾ ਆਪਣੇ ਇਲਾਕੇ ਵਿੱਚ ਬਹੁਤ ਸਤਿਕਾਰ ਸੀ। ਉਸ ਨੇ ਸਿਖ ਮਾਨਸਿਕਤਾ ਤੇ ਬ੍ਰਾਹਮਣਵਾਦੀ ਅਸਰ ਨੂੰ ਵੇਖਦਿਆਂ ਹੀ ਇਹ ਕਿਹਾ ਸੀ ਕਿ ਮੇਰੇ ਮਰਨ ਤੋਂ ਬਾਅਦ ਮੇਰੇ ਫੁੱਲ ਨਾ ਚੁਣੇ ਜਾਣ ਅਤੇ ਮੇਰੀ ਯਾਦ ਵਿੱਚ ਕੋਈ ਸਮਾਧ ਵਗੈਰਾ ਨਾ ਬਣਾਈ ਜਾਵੇ। ਕਿਸ਼ਨ ਕੌਰ ਦਾ ਵਿਆਹ ਸ੍ਰ. ਹਰਨਾਮ ਸਿੰਘ ਨਾਲ ਹੋਇਆ, ਜੋ ਬਰਮਾ ਫ਼ੌਜ ਵਿੱਚ ਸੀ। ਕਿਸ਼ਨ ਕੌਰ ਨੇ ਆਪਣੇ ਹੀ ਭਰਾ ਦਾ ਬੇਟਾ ਗੋਦ ਲਿਆ ਹੋਇਆ ਸੀ। ਪਤੀ ਦੇ ਅਕਾਲ ਚਲਾਣੇ ਮਗਰੋਂ ਕਿਸ਼ਨ ਕੌਰ ਪੰਥਕ ਸੇਵਾ ਵਿੱਚ ਜੁਟ ਗਈ।

1903 ਤੋਂ 1920 ਤਕ ਬਾਬਾ ਲਖਮੀਰ ਸਿੰਘ ਨਾਲ ਸਿੱਖਾਂ ਵਿੱਚੋਂ ਜਾਤ-ਪਾਤ ਖ਼ਤਮ ਕਰਨ ਲਈ 'ਜਾਤ-ਪਾਤ ਤੋੜ ਸੰਸਥਾ' ਨਾਲ ਖ਼ਾਲਸਾ ਬਰਾਦਰੀ ਜਥੇ ਬਣਾ ਕੇ ਬੀਬੀ ਕਿਸ਼ਨ ਕੌਰ ਕੌਮ ਲਈ ਸੇਵਾ-ਪ੍ਰਚਾਰ ਕਰਦੇ ਰਹੇ। 14 ਅਕਤੂਬਰ 1920 ਵਿੱਚ ਜਦੋਂ ਖ਼ਾਲਸਾ ਬਰਾਦਰੀ ਦੇ ਜਥੇ ਨੇ ਜਲ੍ਹਿਆਂਵਾਲਾ ਬਾਗ਼ ਤੋਂ ਅਕਾਲ ਤਖ਼ਤ ਤਕ ਮਾਰਚ ਕੱਢ ਕੇ ਪੁਜਾਰੀਆਂ-ਮਸੰਦਾਂ ਤੋਂ ਦਰਬਾਰ ਸਾਹਿਬ ਤੇ ਅਕਾਲ ਤਖ਼ਤ ਦਾ ਪ੍ਰਬੰਧ ਖੋਹਿਆ ਤਾਂ ਮੋਹਰਲੀ ਕਤਾਰ ਵਿੱਚ ਕਿਸ਼ਨ ਕੌਰ ਤੇ ਕਿਸ਼ਨ ਕੌਰ ਦਾ ਪੁੱਤਰ ਭਾਈ ਖ਼ਜ਼ਾਨ ਸਿੰਘ ਜਥੇ ਨਾਲ ਸ਼ਾਮਲ ਸੀ।



ਸਤੰਬਰ 1922 'ਚ ਗੁਰਦੁਆਰਾ ਸੁਧਾਰ ਲਹਿਰ, ਅਕਾਲੀ ਲਹਿਰ, ਗੁਰੂ ਕੇ ਬਾਗ਼ ਦਾ ਮੋਰਚਾ, ਹਰ ਥਾਂ ਕਿਸ਼ਨ ਕੌਰ ਦਾ ਯੋਗਦਾਨ ਰਿਹਾ ਹੈ। ਗੁਰੂ ਕੇ ਬਾਗ਼ ਦੇ ਮੋਰਚੇ ਵੇਲੇ ਜਦੋਂ ਕਿਸ਼ਨ ਕੌਰ ਆਪਣੇ ਜਥੇ ਨਾਲ ਸਿੰਘਾਂ ਲਈ ਲੰਗਰ ਲੈ ਕੇ ਪੁੱਜੇ ਅਤੇ ਜ਼ਖ਼ਮੀ ਸਿੰਘਾਂ ਦੀ ਮਲ੍ਹਮ ਪੱਟੀ ਕਰ ਰਹੇ ਸਨ, ਤਾਂ ਇੱਕ ਆਫ਼ੀਸਰ ਮਿਸਟਰ ਬੀ.ਟੀ ਨੇ ਮਖ਼ੌਲ ਵਜੋਂ ਕਿਹਾ, "ਦੇਖੋ ਅਸੀਂ ਸਿੰਘਾਂ ਦੀ ਕਿਹੀ ਭੁਗਤ ਸਵਾਰੀ ਹੈ, ਜਿਸ ਨੂੰ ਇਹ ਹਮੇਸ਼ਾ ਯਾਦ ਰੱਖਣਗੇ।" ਕਿਸ਼ਨ ਕੌਰ ਨੂੰ ਇਸ ਤਾਹਨੇ ਨੇ ਇਸ ਕਦਰ ਝੰਜੋੜਿਆ ਕਿ ਉਸ ਨੇ ਬੀ.ਟੀ ਦੇ ਮੂੰਹ ਤੇ ਕੱਸ ਕੇ ਚਪੇੜ ਮਾਰਦੇ ਹੋਏ ਕਿਹਾ, "ਵੇਖ ਫ਼ਰੰਗੀਆ ! ਮੇਰੇ ਸਿੱਖ ਭਰਾਵਾਂ ਨੇ ਸ਼ਾਂਤਮਈ ਵਰਤੀ ਹੈ ਤਾਂ ਅਸੀਂ ਤਾਂ ਇਸ ਸ਼ਾਂਤਮਈ ਦੇ ਨਾ ਕਾਇਲ ਹੈ ਨਾ ਪਾਬੰਦ।" ਫਿਰ ਕਿਸ਼ਨ ਕੌਰ ਨੇ ਨਾਭਾ ਐਜੀਟੇਸ਼ਨ 'ਚ ਵਧ ਚੜ੍ਹ ਕੇ ਹਿੱਸਾ ਲਿਆ ਅਤੇ ਫ਼ਰਵਰੀ 1924 ਨੂੰ ਸ਼ਹੀਦੀ ਜਥਾ ਲੈ ਕੇ ਅਕਾਲ ਤਖ਼ਤ ਤੋਂ ਬਰਗਾੜੀ ਵੱਲ ਰਵਾਨਾ ਹੋਈ। ਜਦੋਂ ਕਿਸ਼ਨ ਕੌਰ ਨੂੰ ਸਰਕਾਰ ਦੀ ਨੀਅਤ ਸਿੱਖਾਂ ਪ੍ਰਤੀ ਘਾਤਕ ਲੱਗਣ ਲੱਗੀ ਤਾਂ ਉਸ ਨੇ ਇੱਕ ਸਾਧਣੀ ਦਾ ਭੇਸ ਵਟਾ ਕੇ ਜੈਤੋ ਪੁਲੀਸ ਕੈਂਪ ਨੇੜੇ ਡੇਰਾ ਲਾ ਕੇ ਅੰਦਰ ਦੀਆਂ ਖ਼ਬਰਾਂ ਅਤੇ ਸਰਕਾਰ ਦੇ ਸਿੱਖਾਂ ਦਾ ਵੱਡਾ ਨੁਕਸਾਨ ਕਰਨ ਦੇ ਗੁੱਝੇ ਭੇਤਾਂ ਦੀ ਜਾਣਕਾਰੀ ਅੰਮ੍ਰਿਤਸਰ ਸਿੱਖਾਂ ਨੂੰ ਭੇਜੀ। ਜਦੋਂ 21 ਫ਼ਰਵਰੀ ਨੂੰ ਜੈਤੋ ਵਿਖੇ ਸਿੱਖਾਂ ਤੇ ਨਾਭਾ ਪੁਲੀਸ ਨੇ ਗੋਲੀ ਚਲਾਈ ਤਾਂ ਕਿਸ਼ਨ ਕੌਰ ਦੀਆਂ ਰਿਪੋਰਟਾਂ ਸੱਚ ਸਾਬਤ ਹੋਈਆਂ ਤੇ ਅੱਗੋਂ ਸਿੱਖ ਸਾਵਧਾਨ ਹੋ ਗਏ। ਇਸੇ ਤਰ੍ਹਾਂ ਜੈਤੋ ਦੇ ਕਿਲ੍ਹੇ 'ਚ ਬੰਦ ਸਿੱਖਾਂ ਨਾਲ ਕਿਸ਼ਨ ਕੌਰ ਨੇ ਪੂਰਾ ਰਾਬਤਾ ਕਾਇਮ ਕੀਤਾ ਤੇ ਖ਼ਬਰਾਂ ਕਿਲ੍ਹੇ ਦੇ ਅੰਦਰ ਤੇ ਬਾਹਰ ਆਉਣ ਲੱਗੀਆਂ, ਜਿਸ ਦਾ ਅੰਗਰੇਜ਼ਾਂ ਨੂੰ ਪਤਾ ਲੱਗ ਗਿਆ। ਸਰਕਾਰ ਨੇ ਕਿਸ਼ਨ ਕੌਰ ਤੇ ਸਰਕਾਰ ਖ਼ਿਲਾਫ਼ ਸਾਜ਼ਸ਼ ਤੇ ਹੋਰ ਕਈ ਕੇਸ ਪਾ ਕੇ ਜੇਲ੍ਹ ਭੇਜ ਦਿੱਤਾ ਤੇ ਰਾਜ ਧ੍ਰੋਹ ਦੇ ਕੇਸ ਵਿੱਚ ਚਾਰ ਸਾਲ ਸਜ਼ਾ ਸੁਣਾਈ ਗਈ। 1926 ਵਿੱਚ ਸਰਕਾਰ ਦਾ ਸਿੱਖਾਂ ਨਾਲ ਸਮਝੌਤਾ ਹੋ ਗਿਆ ਤੇ ਸਾਰੇ ਅੰਦੋਲਨਕਾਰੀ ਰਿਹਾਅ ਕੀਤੇ, ਪਰ ਕਿਸ਼ਨ ਕੌਰ ਨੂੰ ਪੂਰੇ ਸਾਲ ਬਾਅਦ 1928 'ਚ ਹੀ ਛੱਡਿਆ ਗਿਆ।

ਰਿਹਾਈ ਤੋਂ ਬਾਅਦ ਕਿਸ਼ਨ ਕੌਰ ਨੂੰ ਬੜੇ ਮਾਣ ਸਨਮਾਨ ਨਾਲ ਉਹਨਾਂ ਦੇ ਪਿੰਡ ਕਾਉਂਕੇ (ਲੁਧਿਆਣਾ) ਲਿਜਾਇਆ ਗਿਆ। ਅਕਾਲ ਤਖ਼ਤ ਤੋਂ ਕਿਸ਼ਨ ਕੌਰ ਨੂੰ ਸਨਮਾਨ ਦਿੱਤਾ ਗਿਆ। ਮਾਤਾ ਕਿਸ਼ਨ ਕੌਰ ਬਾਕੀ ਦੀ ਉਮਰ ਵੀ ਪੰਥ ਦੀ ਚੜ੍ਹਦੀ ਕਲਾ ਲਈ ਪ੍ਰਚਾਰ ਤੇ ਕੌਮੀ ਹੱਕਾਂ ਲਈ ਲੋਕਾਂ ਨੂੰ ਜਥੇਬੰਦ ਕਰਦੀ ਰਹੀ ਅਤੇ 96 ਸਾਲ ਦੀ ਉਮਰ ਵਿੱਚ 1952 ਵਿੱਚ ਪੰਥ ਨੂੰ ਆਖ਼ਰੀ ਫ਼ਤਹਿ ਕਹਿ ਗਈ।

## ਬਲਬੀਰ ਕੌਰ

9 ਫ਼ਰਵਰੀ 1924 ਦੇ ਸ਼ਹੀਦੀ ਜਥੇ ਦੀ ਇੱਕ ਮਹਾਨ ਸ਼ਹੀਦ ਨਾਇਕਾ ਹੈ ਬੀਬੀ ਬਲਵੀਰ ਕੌਰ ਅਤੇ ਉਸ ਦਾ ਬੇਨਾਮ ਸ਼ਹੀਦ ਬੇਟਾ। ਜਦੋਂ ਇਹ ਸ਼ਹੀਦੀ ਜਥਾ ਅਕਾਲ ਤਖ਼ਤ ਤੋਂ ਰਵਾਨਾ ਹੋਇਆ ਤਾਂ ਇਸ ਵਿੱਚ ਬੀਬੀਆਂ ਨੂੰ ਸ਼ਾਮਲ ਹੋਣ ਤੋਂ ਮਨ੍ਹਾ ਕਰ ਦਿੱਤਾ ਗਿਆ, ਪਰ ਬਲਬੀਰ ਕੌਰ ਵਰਗੀਆਂ ਕਈ ਬੀਬੀਆਂ ਸਿੰਘਾਂ ਦੀਆਂ ਮਲ੍ਹਮ ਪਟੀਆਂ ਤੇ ਲੰਗਰ ਆਦਿ ਸੇਵਾ ਕਰਨ ਦੀ ਗੱਲ ਕਰ ਕੇ ਜਥੇ ਵਿੱਚ ਸ਼ਾਮਲ ਹੋ ਗਈਆਂ। ਜਦੋਂ ਕੁਝ ਜਥੇਦਾਰਾਂ ਨੇ ਇਹਨਾਂ ਬੀਬੀਆਂ ਨੂੰ ਰੋਕਣ ਦਾ ਯਤਨ ਕੀਤਾ, ਤਾਂ ਅੱਗੋਂ ਬਲਬੀਰ ਕੌਰ ਨੇ ਜਵਾਬ ਦਿੱਤਾ ਕਿ ਸਿੱਖੀ ਵਿੱਚ ਜੇ ਔਰਤਾਂ ਨੂੰ ਮਰਦ ਦੇ ਬਰਾਬਰ ਅਧਿਕਾਰ ਹਨ, ਫਿਰ ਇੱਥੇ ਔਰਤਾਂ ਨੂੰ ਸ਼ਹੀਦੀ ਜਥੇ ਨਾਲ ਜਾਣ ਤੋਂ ਕਿਉਂ ਰੋਕਿਆ ਜਾ ਰਿਹਾ ਹੈ ? ਇਸ ਦਾ ਕੋਈ ਜਵਾਬ ਨਾ ਹੁੰਦਾ ਤਾਂ ਜਥੇਦਾਰ ਆਖਦੇ, "ਅੱਗੇ ਗੋਲੀ ਚੱਲਣ ਦਾ ਡਰ ਹੈ, ਤੁਹਾਡੇ ਨਾਲ ਬੱਚੇ ਹਨ"। ਬਲਬੀਰ ਕੌਰ ਨੇ ਜਵਾਬ ਦਿੱਤਾ:- "ਇਸ ਤੋਂ ਵੱਡੀ ਗੱਲ ਸਾਡੇ ਬੱਚਿਆਂ ਅਤੇ ਸਾਡੇ ਲਈ ਹੋਰ ਕੀ ਹੋ ਸਕਦੀ ਹੈ ਕਿ ਸਾਨੂੰ ਕੌਮ ਦੀ ਸੇਵਾ ਤੇ ਸ਼ਹੀਦੀ ਦੇਣ ਦਾ ਮੌਕਾ ਮਿਲ ਰਿਹਾ ਹੈ"। ਬੀਬੀ ਬਲਵੀਰ ਕੌਰ ਦੀ ਜੁਰਅਤ ਤੇ ਕੌਮੀ ਪਿਆਰ ਵੇਖ ਕੇ ਕਿਸੇ ਨੇ ਉਸ ਨੂੰ ਰੋਕਣ ਦੀ ਮੁੜ ਕੋਸ਼ਿਸ਼ ਨਾ ਕੀਤੀ।

21 ਤਰੀਕ ਨੂੰ ਸ਼ਹੀਦੀ ਜਥੇ ਨੂੰ ਅੰਗਰੇਜ਼ ਸਿਪਾਹੀਆਂ ਨੇ ਮਸ਼ੀਨਗੰਨਾਂ ਦੀ ਨੋਕ ਤੇ ਰੋਕਣ ਦਾ ਯਤਨ ਕੀਤਾ। ਜਥੇਦਾਰ ਨੇ ਸੰਗਤਾਂ ਨੂੰ ਕਿਹਾ, "ਅੱਗੇ ਮੌਤ ਖੜ੍ਹੀ ਹੈ, ਜਿਨ੍ਹਾਂ ਨੇ ਅਕਾਲ ਤਖ਼ਤ ਤੇ ਅਰਦਾਸ ਕੀਤੀ ਹੈ,



ਓਹੀ ਅੱਗੇ ਵਧਣ, ਬਾਕੀ ਮੁੜ ਜਾਣ"। ਕਈ ਲੋਕ ਮੁੜੇ, ਪਰ 22 ਸਾਲਾਂ ਦੀ ਮੁਟਿਆਰ ਬਲਬੀਰ ਕੌਰ ਨੇ ਆਪਣੇ ਬੱਚੇ ਨੂੰ ਸੀਨੇ ਨਾਲ਼ ਲਾਇਆ ਤੇ ਆਪਣੇ ਭਰਾਵਾਂ ਨਾਲ਼ ਅੱਗੇ ਵਧਣ ਲੱਗੀ। ਪੁਲੀਸ ਨੇ ਗੋਲ਼ੀ ਚਲਾ ਦਿੱਤੀ। ਵੱਡੀ ਗਿਣਤੀ ਵਿੱਚ ਸਿੱਖ ਸ਼ਹੀਦ ਤੇ ਫੱਟੜ ਹੋ ਗਏ। ਬਲਬੀਰ ਕੌਰ ਨੂੰ ਵੀ ਇੱਕ ਗੋਲ਼ੀ ਮੱਥੇ ਤੋਂ ਛੂਹ ਕੇ ਗੁਜ਼ਰ ਗਈ, ਮੱਥਾ ਤੇ ਸਰੀਰ ਲਹੂ ਲੁਹਾਣ ਹੋ ਗਿਆ, ਬੱਚੇ ਦੇ ਕੱਪੜੇ ਵੀ ਲਹੂ ਨਾਲ਼ ਲੱਥਪੱਥ ਹੋ ਗਏ। ਫਿਰ ਜਥੇਦਾਰ ਨੇ ਰੋਕਿਆ ਕਿ ਮੁੜ ਜਾਓ। ਪਰ ਬੀਬੀ ਕਹਿਣ ਲੱਗੀ, "ਮੈਂ ਸਿੰਘਣੀ ਹਾਂ, ਮੌਤ ਤੋਂ ਨਹੀਂ ਡਰਦੀ, ਸ਼ਹੀਦੀ ਲਈ ਮੈਂ ਦ੍ਰਿੜ੍ਹ ਹਾਂ"।

ਉਹ ਜਥੇ ਨਾਲ਼ ਅੱਗੇ ਵਧਣ ਲੱਗੀ। ਦੋ ਮਿੰਟ ਬਾਅਦ ਫਿਰ ਐਡਮਿਨਸਟਰੇਟਰ ਦੇ ਇਸ਼ਾਰੇ ਨਾਲ਼ ਪੰਜ ਮਿੰਟ ਗੋਲ਼ੀ ਚੱਲੀ। ਸਿੱਖ 'ਵਾਹਿਗੁਰੂ-ਵਾਹਿਗੁਰੂ' ਜਪਦੇ ਰਹੇ, ਕਿਸੇ ਨੇ ਪਿੱਠ ਨਾ ਵਿਖਾਈ, ਬੇਸ਼ੱਕ ਲਾਸ਼ਾਂ ਦੇ ਢੇਰ ਲੱਗ ਗਏ ਤੇ ਹਰ ਪਾਸੇ ਲਹੂ ਦੇ ਨਾਲ਼ੇ ਵਗ ਰਹੇ ਸਨ। ਬਲਬੀਰ ਕੌਰ ਦੀਆਂ ਬਾਹਾਂ ਤੇ ਅਤੇ ਬੱਚੇ ਨੂੰ ਸਿਰ ਤੇ ਗੋਲ਼ੀ ਲੱਗੀ ਤੇ ਮਸੂਮ ਸਿੱਖ ਬੱਚਾ ਸ਼ਹਾਦਤ ਦੇ ਗਿਆ। ਮਾਂ ਬਲਬੀਰ ਕੌਰ ਨੇ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ। ਬੱਚੇ ਨੂੰ ਬਾਕੀ ਸ਼ਹੀਦ ਸਿੱਖਾਂ ਨਾਲ਼ ਲਿਟਾ ਕੇ ਮੁੜ ਅੱਗੇ ਚੱਲ ਪਈ। ਫਿਰ ਗੋਲ਼ੀ ਚੱਲੀ, ਜਿਸ ਵਿੱਚ ਬਲਬੀਰ ਕੌਰ ਵੀ ਛਲ਼ਣੀ ਛਲ਼ਣੀ ਹੋ ਗਈ ਤੇ ਜੈਕਾਰੇ ਲਾਉਂਦੀ ਸ਼ਹੀਦ ਹੋ ਗਈ। ਜ਼ਖ਼ਮੀ ਹੋਏ ਸਿਖਾਂ ਨੂੰ ਜੇਲ੍ਹ ਭੇਜ ਦਿਤਾ ਗਿਆ। 21 ਮਹੀਨੇ ਮੋਰਚਾ ਚੱਲਿਆ ਤੇ ਆਖ਼ਰ ਸਰਕਾਰ ਨੂੰ ਸਿੱਖਾਂ ਅੱਗੇ ਝੁਕਣਾ ਪਿਆ।

## ਰੋਜ਼ਾ ਪਾਰਕ

ਰੋਜਾ ਪਾਰਕ ਅਮਰੀਕਾ ਦੇ ਸ਼ਹਿਰ ਮਿੰਟਗੁਮਰੀ ਦੀ ਉਹ ਦਲੇਰ ਅੌਰਤ ਹੈ, ਜਿਸ ਨੇ ਗੋਰਿਆਂ ਵੱਲੋਂ ਕਾਲ਼ਿਆਂ ਨਾਲ਼ ਕੀਤੇ ਜਾਂਦੇ ਨਸਲੀ ਵਿਤਕਰੇ ਅਤੇ ਜ਼ੁਲਮ ਦੇ ਖ਼ਿਲਾਫ਼ ਲੋਕ ਲਹਿਰ ਨੂੰ ਜਨਮ ਦਿੱਤਾ ਅਤੇ ਕਾਲ਼ਿਆਂ ਨੂੰ ਉਹਨਾਂ ਦੇ ਮਨੁੱਖੀ ਹੱਕ ਦਿਵਾਉਣ ਲਈ ਮੁੱਖ ਭੂਮਿਕਾ ਅਦਾ ਕੀਤੀ ਤੇ ਲੋਕਾਂ ਦੀ ਨਾਇਕਾ ਬਣੀ। ਕਾਲ਼ਿਆਂ ਨਾਲ਼ ਹੁੰਦੇ ਵਿਤਕਰਿਆਂ 'ਚ ਕੁਝ ਇਸ ਤਰ੍ਹਾਂ ਸਨ: ਜੇ ਬੱਸ 'ਚ ਕੋਈ ਗੋਰਾ ਖੜ੍ਹਾ ਹੈ ਤਾਂ ਕਾਲ਼ਾ ਮਰਦ-ਔਰਤ ਕੋਈ ਵੀ ਹੋਵੇ, ਸੀਟ ਖ਼ਾਲੀ ਕਰ ਕੇ ਗੋਰੇ ਨੂੰ ਦੇਵੇਗਾ। ਕਾਲ਼ੇ ਨੂੰ ਗੋਰੇ ਦੇ ਬਰਾਬਰ ਨੌਕਰੀ ਤੇ ਤਨਖ਼ਾਹ ਨਹੀਂ ਦਿੱਤੀ ਜਾਵੇਗੀ। ਕਾਲ਼ੇ ਨੂੰ ਵੋਟ ਪਾਉਣ ਦਾ ਹੱਕ ਨਹੀਂ। ਮੁੱਕਦੀ ਗੱਲ, ਜਿਵੇਂ ਭਾਰਤ 'ਚ ਦਲਿਤਾਂ ਨਾਲ਼ ਬ੍ਰਾਹਮਣ ਕਰਦਾ ਰਿਹਾ ਹੈ, ਗੋਰੇ ਕਾਲਿਆਂ ਨਾਲ਼ ਕਰਦੇ ਰਹੇ ਹਨ। ਵਿਤਕਰੇ ਤਾਂ ਅਜੇ ਵੀ ਜਾਰੀ ਹਨ, ਬੱਸ ਢੰਗ ਤਰੀਕੇ ਹੀ ਬਦਲ ਗਏ ਹਨ।



ਰੋਜਾ ਪਾਰਕ ਨੇ 5 ਦਸੰਬਰ 1915 ਨੂੰ ਇੱਕ ਬੱਸ ਵਿੱਚ ਇੱਕ ਗੋਰੇ ਨੂੰ ਇਹ ਕਹਿ ਕੇ ਕਿ 'ਮੈਂ ਪਹਿਲੇ ਦਰਜੇ ਦੀ ਟਿਕਟ ਲੈ ਕੇ ਇੱਥੇ ਬੈਠੀ ਹਾਂ' ਸੀਟ ਦੇਣ ਤੋਂ ਨਾਂਹ ਕਰ ਦਿੱਤੀ। ਖੜ੍ਹੇ ਹੋਏ ਕਾਲ਼ੇ ਤੇ ਬੈਠੇ ਹੋਏ ਗੋਰੇ ਸਭ ਦੰਗ ਰਹਿ ਗਏ। ਬੱਸ ਰੁਕ ਗਈ ਤੇ ਰੋਜਾ ਨੂੰ ਜੁਰਮਾਨਾ ਤੇ ਸਜ਼ਾ ਹੋਈ, ਜੇਲ੍ਹ ਤਕ ਜਾਣਾ ਪਿਆ। ਇੱਥੋਂ ਸ਼ੁਰੂ ਹੋਇਆ ਰੋਜਾ ਪਾਰਕ ਦਾ ਸੰਘਰਸ਼, ਜੋ 'ਲੋਕ ਲਹਿਰ' ਬਣ ਕੇ ਉੱਭਰਿਆ। ਰੋਜਾ ਪਾਰਕ ਨੇ ਕੌਮੀ



ਸੰਸਥਾ ਨਾਲ਼ ਰਲ਼ ਕੇ ਬੱਸ ਸਫ਼ਰ ਦਾ ਬਾਈਕਾਟ ਕੀਤਾ। 99 ਪ੍ਰਤੀਸ਼ਤ ਕਾਲ਼ਿਆਂ ਨੇ ਮੀਲਾਂ ਤਕ ਪੈਦਲ ਸਫ਼ਰ ਕੀਤਾ, ਪਰ ਬੱਸਾਂ ਤੇ ਨਾ ਚੜ੍ਹੇ। ਰੋਜਾ ਪਾਰਕ ਤੇ ਸਾਥੀਆਂ ਨੇ ਕਾਲ਼ਿਆਂ ਦਾ ਜਜ਼ਬਾ ਵੇਖਦੇ ਹੋਏ ਉਹਨਾਂ ਲਈ ਕਾਰ ਟੈਕਸੀਆਂ ਦਾ ਬੰਦੋਬਸਤ ਕਰ ਦਿੱਤਾ। 1607 ਤੋਂ 1915 'ਚ ਇਹ ਪਹਿਲੀ ਵਾਰ ਸੀ, ਜਦੋਂ ਕਿਸੇ ਕਾਲ਼ੇ ਉਹ ਵੀ ਇੱਕ ਔਰਤ ਨੇ ਮਨੁੱਖੀ ਹੱਕਾਂ ਲਈ ਸੰਘਰਸ਼ ਕੀਤਾ। ਇਸ ਸੰਘਰਸ਼ ਵਿੱਚ ਬਹੁਤ ਸਾਰੇ ਪਾਦਰੀ ਸ਼ਾਮਲ ਹੋਏ, ਜਿਵੇਂ ਕਿ 27 ਸਾਲਾ ਦੇ ਮਾਰਟਿਨ ਲਿਊਥਰ ਕਿੰਗ, ਜਿਸ ਨੂੰ ਇਸ ਲਹਿਰ ਦਾ ਆਗੂ ਥਾਪਿਆ ਗਿਆ। ਜਿਨ੍ਹਾਂ ਵੀ ਗੋਰੇ ਜਾਂ ਗੋਰੀਆਂ ਔਰਤਾਂ ਨੇ ਇਸ ਲਹਿਰ 'ਚ ਸਹਿਯੋਗ ਕੀਤਾ, ਉਹਨਾਂ ਨੂੰ 'ਗ਼ੱਦਾਰ' ਕਿਹਾ ਗਿਆ ਤੇ ਕਈ ਮੁਸ਼ਕਲਾਂ ਦਾ ਸਾਮ੍ਹਣਾ ਕਰਨਾ ਪਿਆ। ਉਹਨਾਂ ਦੇ ਘਰਾਂ 'ਚ ਬੰਬ ਤਕ ਸੁੱਟੇ ਗਏ। ਜਿਉਲੀ ਮਾਰਗਨ ਵਰਗੀ ਨਿਡਰ ਔਰਤ ਨੂੰ ਸ਼ਹਾਦਤ ਤਕ ਦੇਣੀ ਪਈ। ਪਾਦਰੀ ਰਾਬਰਟ ਗਰੇਜ ਵੱਲੋਂ ਕਾਲ਼ਿਆਂ ਦੇ ਹੱਕ ਵਿੱਚ ਖੜ੍ਹਾ ਹੋਣ ਕਰ ਕੇ ਉਸ ਦੇ ਘਰ ਨੂੰ ਬੰਬ ਨਾਲ਼ ਉਡਾ ਦਿੱਤਾ ਗਿਆ। ਫਿਰ ਵੀ ਰਾਬਰਟ ਗਰੇਜ ਕਾਲ਼ੇ ਮਜ਼ਦੂਰਾਂ-ਕਾਮਿਆਂ ਨੂੰ ਆਪਣੀ ਗੱਡੀ ਤੇ ਉਹਨਾਂ ਨੂੰ ਕੰਮ ਤੇ ਛਡਣ ਦੀ ਸੇਵਾ ਕਰਦੇ ਰਹੇ। ਜਦੋਂ ਸ਼ਹਿਰ ਦੇ ਫ਼ਿਰਕੂ ਗੋਰੇ ਮਅਰ ਨੇ ਆਰਡਰ ਕੀਤਾ ਕਿ ਕੋਈ ਵੀ ਗੋਰਾ ਉਹਨਾਂ ਦੇ ਘਰਾਂ ਵਿੱਚ ਕੰਮ ਕਰਨ ਵਾਲ਼ੀਆਂ ਹਬਸ਼ਣ ਔਰਤਾਂ ਨੂੰ ਉਹਨਾਂ ਦੇ ਘਰ ਛੱਡਣ ਜਾ ਲੈਣ ਨਹੀਂ ਜਾਵੇਗਾ ਤਾਂ ਗੋਰੀਆਂ ਔਰਤਾਂ ਵਿੱਚੋਂ ਬਹੁਤੀਆਂ ਨੇ ਇਸ ਹੁਕਮ ਨੂੰ ਮੰਨਣ ਤੋਂ ਨਾਂਹ ਕਰ ਦਿੱਤੀ ਤੇ ਉਹ ਕਾਲ਼ੀਆਂ ਔਰਤਾਂ ਨੂੰ ਛੱਡਣ ਤੇ ਲੈਣ ਜਾਂਦੀਆਂ ਰਹੀਆਂ। ਲਹਿਰ ਦੇ ਪ੍ਰਧਾਨ ਮਾਰਟਿਨ ਲੂਥਰ ਨੂੰ ਪੁਲੀਸ ਨੇ ਕਾਰ ਤੇਜ਼ ਚਲਾਉਣ ਦਾ ਦੋਸ਼ ਪਾ ਕੇ ਜੇਲ੍ਹ ਭੇਜ ਦਿੱਤਾ। ਰੋਜਾ ਪਾਰਕ ਨੂੰ ਵੀ ਕਈ ਵਾਰ ਜੇਲ੍ਹ ਜਾਣਾ ਪਿਆ। ਰੋਜਾ ਪਾਰਕ ਨੇ ਵਾਸ਼ਿੰਗਟਨ, ਨਿਊਯਾਰਕ, ਲਾਸ-ਏਂਜਲਸ ਅਤੇ 'ਅਮਰੀਕਨ ਇਸਤਰੀ ਕੌਮੀ ਸੰਘ' ਪ੍ਰੋਗਰਾਮਾਂ ਰਾਹੀਂ ਔਰਤਾਂ ਲਾਮਬੰਦ ਅਤੇ ਲਹਿਰ ਲਈ ਸਹਿਯੋਗ ਹਾਸਲ ਕੀਤਾ। ਰੋਜਾ ਇੱਕ ਸਾਲ ਤਕ ਹਰ ਰੋਜ਼ ਗਿਆਰਾਂ ਗਿਆਰਾਂ ਮੀਲ ਚੱਲਦੀ ਸੀ।

17 ਦਸੰਬਰ 1956 ਨੂੰ ਸੁਪਰੀਮ ਕੋਰਟ ਨੇ ਕਾਲ਼ਿਆਂ ਦੇ ਹੱਕ ਵਿੱਚ ਫ਼ੈਸਲਾ ਸੁਣਾਇਆ। 321 ਦਿਨ ਚਲੇ ਬੱਸ ਬਾਈਕਾਟ ਨਾਲ਼ ਬੱਸ ਕੰਪਨੀ ਨੂੰ 775000 ਡਾਲਰ ਦਾ ਨੁਕਸਾਨ ਹੋਇਆ ਅਤੇ ਫਿਰ ਲੋਕਾਂ ਨੇ ਵਿਤਕਰੇ ਰਹਿਤ ਬੱਸਾਂ ਤੇ ਸਫ਼ਰ ਤੇ ਨੌਕਰੀਆਂ ਕੀਤੀਆਂ। ਇਹ ਰੋਜਾ ਪਾਰਕ ਦੀ ਹਿੰਮਤ ਸਦਕਾ ਹੋਇਆ।

## ਹੈਲਿਨ ਕੀਲਰ

ਹੈਲਿਨ ਕੀਲਰ ਇੱਕ ਗੂੰਗੀ, ਬੋਲ਼ੀ, ਅੰਨ੍ਹੀ ਅਜਿਹੀ ਔਰਤ ਹੈ, ਜਿਸ ਨੂੰ ਦੁਨੀਆ ਦਾ ਅਠਵਾਂ ਅਜੂਬਾ ਕਿਹਾ ਜਾਂਦਾ ਸੀ। ਜਿਸ ਨੇ ਦੁਨੀਆ ਦੇ ਸਾਰੇ ਵੱਡੇ ਤੇ ਮਹਾਨ ਕਹੇ ਜਾਂਦੇ ਪੁਰਸਕਾਰ ਹਾਸਲ ਕੀਤੇ, ਜਿਨ੍ਹਾਂ ਵਿੱਚ 'ਬ੍ਰਾਜ਼ੀਲੀ ਆਰਡਰ ਆਫ਼ ਸਾਊਦਰਨ ਕਰਾਸ', ਜਾਵਾ ਦਾ 'ਸੇਕਰਿਡ ਟਰੀਅਰ' ਦੀ ਫ਼ਿਲਿਪਾਈਨ ਗੋਲਡਨ ਹਾਰਟ, ਲਿਬਨਾਨ ਦਾ ਗੋਲਡ ਮੈਡਲ ਆਫ਼ ਮੈਰਿਟ ਅਤੇ ਸਭ ਤੋਂ ਵੱਡਾ ਪੁਰਸਕਾਰ 'ਦੀ ਪ੍ਰੈਜ਼ੀਡੈਂਸ਼ਲ ਮੈਡਲ ਆਫ਼ ਫ਼ਰੀਡਮ' ਅਤੇ ਇਸ ਦੇ ਜੀਵਨ ਤੇ ਬਣੀ ਫ਼ਿਲਮ ਅਜਿਤ, ਜਿਸ ਦਾ ਬਾਅਦ 'ਚ ਨਾਂ 'ਹੈਲਿਨ ਕੀਲਰ' ਰੱਖਿਆ ਗਿਆ ਸੀ। ਇਸ ਫ਼ਿਲਮ ਨੂੰ 'ਆਸਕਾਰ ਪੁਰਸਕਾਰ' ਮਿਲ਼ਿਆ। ਹੈਲਿਨ ਗੂੰਗੀ, ਬੋਲ਼ੀ, ਅੰਨ੍ਹੀ ਹੋਣ ਦੇ ਬਾਵਜੂਦ ਵੀ ਸਾਹਿਤ ਦੀ ਦੁਨੀਆ ਦੀ ਮਹਾਨ ਲੇਖਕ ਬਣੀ, ਜਿਸ ਦੀਆਂ ਕਿਤਾਬਾਂ ਚੜ੍ਹਦੀ ਕਲਾ, ਪੱਥਰ ਦੀ ਕੰਧ, ਘੁੱਪ ਹਨੇਰਾ, ਮੇਰਾ ਧਰਮ, ਨਦੀ ਦੇ ਅੱਧ ਵਿਚਕਾਰ, ਆਪਾ ਵਿਸ਼ਵਾਸ਼ ਆਦਿ ਬਹੁਤ ਸਾਰੀਆਂ ਛਪੀਆਂ। ਹੈਲਿਨ ਨੇ ਔਰਤਾਂ ਦੇ ਹੱਕਾਂ ਲਈ ਸੈਂਕੜੇ ਲੇਖ ਲਿਖੇ ਹਨ। ਔਰਤਾਂ ਦੇ ਨਾਲ਼ ਨਾਲ਼ ਦੁਨੀਆ ਲਈ ਇੱਕ ਮਿਸਾਲ ਪੈਦਾ ਕਰ ਕੇ 1965 ਵਿੱਚ ਆਖ਼ਰੀ ਅਲਵਿਦਾ ਕਹਿ ਗਈ।

ਅਜਿਹੀਆਂ ਮਹਾਨ ਔਰਤਾਂ ਦੀ ਮਹਾਨ ਗਾਥਾਵਾਂ ਦੀ ਲੰਮੀ ਗਾਥਾ ਹੈ, ਸਿਰਫ਼ ਕੁਝ ਹਵਾਲੇ ਦਿੱਤੇ ਹਨ। ਕਿਤਾਬ ਦਾ ਆਕਾਰ ਵਧ

ਜਾਣ ਦੇ ਕਾਰਨ ਪੂਰੀਆਂ ਜੀਵਨ ਗਾਥਾਵਾਂ ਤੇ ਹੋਰਾਂ ਦੇ ਜੀਵਨ ਝਲਕ ਸ਼ਾਮਲ ਨਹੀਂ ਕਰ ਰਿਹਾ, ਪਰ ਦੱਸਣਾ ਚਾਹਾਂਗਾ ਕਿ ਸਿੱਖ ਮੁਟਿਆਰਾਂ ਦੇ ਨਾਲ਼ ਬਾਕੀ ਦੀਆਂ ਔਰਤਾਂ ਨੂੰ ਵੀ ਇਹਨਾਂ ਰੋਲ ਮਾਡਲ ਔਰਤਾਂ ਤੋਂ ਪ੍ਰੇਰਨਾ ਲੈ ਕੇ ਕੌਮ, ਦੇਸ਼, ਸਮਾਜ ਲਈ ਮਿਸਾਲ ਪੈਦਾ ਕਰਨੀ ਚਾਹੀਦੀ ਹੈ, ਕਿਉਂਕਿ ਇਹ ਕੋਈ ਖਾਸ ਨਹੀਂ, ਸਾਡੇ ਵਿੱਚੋਂ ਹੀ ਹਨ। ਬੱਸ ਆਪਣੀ ਅੰਦਰਲੀ ਤਾਕਤ ਤੇ ਜਜ਼ਬੇ ਨੂੰ ਜਨੂੰਨ ਦੀ ਹੱਦ ਤਕ ਲੈ ਕੇ ਜਾਣ ਦੀ ਲੋੜ ਹੈ।

ਅਸੀਂ ਉਹ ਨਹੀਂ ਜੀਹਨੂੰ ਦੁਨੀਆ ਬਣਾ ਗਈ,
ਹੰਢਾਇਆ, ਗਵਾਇਆ, ਫਿਰ ਰੁਤਬਾ ਪਾਇਆ ਹੈ।

ਇਟਲੀ ਦੀ ਮਹਾਨ ਔਰਤ 'ਨਾਈਟਿੰਗੇਲ', ਜਿਸ ਨੂੰ 'ਲਾਲਟੈਣ ਵਾਲ਼ੀ ਔਰਤ' ਵੀ ਕਿਹਾ ਜਾਂਦਾ ਹੈ, ਜਿਸ ਨੇ ਨਰਸਿੰਗ ਦੇ ਖੇਤਰ ਵਿੱਚ ਇੱਕ ਨਰਸ ਦੇ ਰੂਪ ਵਿੱਚ ਮਨੁੱਖਤਾ ਦੀ ਸੇਵਾ ਕਰ ਕੇ ਔਰਤਾਂ ਦੀ ਸਤਿਕਾਰਤ ਪਛਾਣ ਬਣਾਈ। ਅਮਰੀਕਾ ਦੇ ਕਾਲ਼ੇ ਮਜ਼ਦੂਰ ਦੀ ਬੇਟੀ ਟੋਨੀ ਮੌਰੀਸਨ ਪਹਿਲੀ ਅਫ਼ਰੀਕਨ ਲੇਖਕਾ, ਜਿਸ ਨੇ ਨੋਬਲ ਪੁਰਸਕਾਰ ਲਿਆ। ਯਹੂਦੀਆਂ ਦੇ ਹੱਕ ਤੇ ਦਰਦ ਨੂੰ ਲੋਕਾਂ ਤਕ ਲੈ ਕੇ ਜਾਣ ਵਾਲ਼ੀ ਅਭਿਨੇਤਰੀ 'ਨੇਲੀ ਸ਼ਾਖਸ' ਨੋਬਲ ਪੁਰਸਕਾਰ ਜੇਤੂ। ਅਫ਼ਰੀਕੀ ਸਾਹਿਤ ਦੀ ਮਾਂ ਵਜੋਂ ਪਛਾਣ ਬਣਾਉਣ ਵਾਲ਼ੀ 'ਨਾਦੀਨ ਗੋਲਡਮਾਇਰ', ਜਿਸ ਨੇ 'ਜੁਲਾਈ ਪੀਪਲ' ਨਾਂ ਦਾ ਨਾਵਲ ਲਿਖ ਕੇ ਨਸਲਵਾਦ ਕਾਰਨ ਪੈਦਾ ਹੋਣ ਵਾਲ਼ੇ ਸਿੱਟਿਆਂ ਤੋਂ ਲੋਕਾਂ ਨੂੰ ਵਾਕਫ਼ ਕਰਵਾਇਆ। ਪਰਲ ਐਸ.ਬੱਕ, ਜਿਸ ਨੇ ਕੰਗਾਲ਼ ਤੇ ਨਸ਼ੇੜੀ ਚੀਨੀਆਂ ਲਈ ਕੁਝ ਕਰਨ ਤੇ ਉਹਨਾਂ ਨੂੰ ਜਗਾਉਣ ਲਈ ਲਿਖਣਾ ਸ਼ੁਰੂ ਕੀਤਾ। ਪਹਿਲਾ ਲੇਖ 'ਇਨ ਚਾਈਨਾ ਟੂ' ਨਾਲ਼ ਸ਼ੁਰੂਆਤ ਕੀਤੀ। ਫਿਰ ਅਮਰੀਕੀ ਅਖ਼ਬਾਰ 'ਨੇਸ਼ਨ' ਵਿੱਚ 'ਚੀਨੀ ਵਿਦਿਆਰਥੀਆਂ ਦਾ ਮਸਤਕ' ਲੇਖ ਛਾਪਿਆ, ਫਿਰ ਅੱਗੇ ਵਧਦੀ ਚਲੀ ਗਈ, ਨੋਬਲ ਪੁਰਸਕਾਰ ਤਕ। ਪਰਲ ਲਿਖਦੀ ਹੈ: "ਮੈਂ ਇੱਕ ਅਜੀਬ ਕਿਸਮ ਦੀ ਨਾਰੀ ਹਾਂ, ਜੋ ਲਿਖੇ ਬਿਨਾਂ ਨਹੀਂ ਰਹਿ ਸਕਦੀ। ਕੋਰੇ ਕਾਗਜ਼ਾਂ ਦਾ ਇੱਕ ਦਸਤਾ ਮੇਰੇ ਮੇਜ਼ ਤੇ ਰੱਖਿਆ ਮੇਰੀ ਲੇਖਣੀ ਦੀ ਉਡੀਕ ਕਰਦਾ ਹੈ"। ਵਿਗਿਆਨ ਦੀ ਦੁਨੀਆ ਵਿੱਚ ਨਾਂ ਕਮਾਉਣ ਵਾਲ਼ੀ ਰੇਡੀਅਮ ਮਹਿਲਾ ਵਜੋਂ ਜਾਣੀ ਜਾਂਦੀ 'ਮੇਰੀ ਕਿਊਰੀ'। ਭਾਰਤ ਦੀ ਅਜ਼ਾਦੀ ਦੀ ਨਾਇਕਾ 'ਆਰੂਨਾ ਆਸਫ਼ ਅਲੀ', ਜਿਸ ਬਾਬਤ ਕਦੀ ਕਰਮਚੰਦ ਗਾਂਧੀ ਨੇ ਕਿਹਾ ਸੀ, "ਮੈਂ ਆਰੂਨਾ, ਜਿਸ ਨੂੰ ਮੈਂ ਆਪਣੀ ਸਪੁੱਤਰੀ ਵਜੋਂ ਮਾਨਤਾ ਦਿੰਦਾ ਹਾਂ, ਨੂੰ ਉਸ ਦੀ ਦਲੇਰੀ ਭਰਪੂਰ ਵਿਰੋਧੀ ਵਿਚਾਰਧਾਰਾ ਲਈ ਵਧਾਈ ਦਿੰਦਾ ਹਾਂ। ਮੈਂ ਉਸ ਨੂੰ ਕਈ ਵਾਰ ਮਿਲ਼ਿਆ ਹਾਂ ਅਤੇ ਉਸ ਦੇ ਸਾਹਸ ਭਰੇ ਵਤਨਪ੍ਰਸਤੀ ਦੀ ਰਗਣਾਂ ਵਾਲ਼ੇ ਵਿਚਾਰ ਸੁਣੇ ਸਨ, ਪਰ ਮੈਂ ਕੇਵਲ ਉਸ ਦੀ ਦਲੇਰੀ ਦੀ ਪ੍ਰਸੰਸਾ ਕਰਦਾ ਹਾਂ। ਮੈਨੂੰ ਉਸ ਦੀਆ ਅਤੇ ਉਸ ਦੇ ਸਹਿਯੋਗੀਆਂ ਦੀਆਂ ਰੂਪੋਸ਼ੀ ਕਾਰਵਾਈਆਂ ਬਿਲਕੁਲ ਪਸੰਦ ਨਹੀਂ। ਰੂਪੋਸ਼ ਰਹਿ ਕੇ ਹਿੰਸਕ ਕਾਰਵਾਈਆਂ ਨੂੰ ਸ਼ਹਿ ਦੇਣੀ ਮੇਰੇ ਅਹਿੰਸਕ ਵਿਚਾਰਧਾਰਾ ਦੇ ਉਲ਼ਟ ਅਤੇ ਦੇਸ਼ ਦੀ ਅਜ਼ਾਦੀ ਦੇ ਸੰਘਰਸ਼ ਪ੍ਰਤੀ ਹਾਨੀਕਾਰਕ ਰਸਤਾ ਹੈ।"

ਦੇਸ਼ ਬਰਮਾ ਲਈ ਸੰਘਰਸ਼ ਕਰਨ ਵਾਲ਼ੀ ਤੇ ਫਿਰ ਰਾਸ਼ਟਰਪਤੀ ਬਣੀ ਔਰਤ ਜਨਰਲ ਔਂਗ ਸਾਨ ਦੀ ਬੇਟੀ 'ਔਂਗ ਸਾਨ ਸੂ ਕੀ', ਜਿਸ ਨੇ ਦੇਸ਼ ਵਿੱਚੋਂ ਫ਼ੌਜੀ ਰਾਜ ਖ਼ਤਮ ਕਰ ਕੇ ਲੋਕਤੰਤਰ ਦੀ ਬਹਾਲੀ ਲਈ ਸੰਘਰਸ਼ ਕੀਤਾ, ਜੇਲ੍ਹ ਕੱਟੀ, ਸਾਹਿਤ ਰਚਿਆ ਤੇ ਆਖ਼ਰ ਉਹ 1991 'ਚ ਨੋਬਲ ਇਨਾਮ ਦੀ ਜੇਤੂ ਬਣੀ। ਜਦੋਂ 1993 ਵਿੱਚ ਅਮਰੀਕਾ ਦੇ ਧਾਰਮਿਕ ਆਗੂ 'ਡੈਜ਼ਮੰਡ ਟੂਟੂ' ਦੀ ਅਗਵਾਈ ਵਿੱਚ ਔਂਗ ਸਾਨ ਸੂ ਦੀ ਰਿਹਾਈ ਲਈ ਅਵਾਜ਼ ਚੁੱਕੀ ਤਾਂ ਭਾਰਤ ਸਰਕਾਰ ਨੇ ਸੂ ਨੂੰ ਐਵਾਰਡ ਦੇ ਕੇ ਸਤਿਕਾਰਿਆ ਤੇ ਉਸ ਦੇ ਹੱਕ ਵਿੱਚ ਉਪ ਰਾਸ਼ਟਰਪਤੀ ਕੇ.ਆਰ.ਨਾਰਿਨਨ ਨੇ ਕਿਹਾ ਸੀ, "ਅਜ਼ਾਦੀ ਇੱਕ ਅਨਮੋਲ ਵਸਤੂ ਹੈ, ਜੋ ਸਮੇਂ ਜਾਂ ਮੁਲਕਾਂ ਦੀਆਂ ਦੂਰੀਆਂ ਦੇ ਹੱਦ ਬੰਨੇ ਅੰਦਰ ਸੀਮਿਤ ਨਹੀਂ ਰੱਖੀ ਜਾ ਸਕਦੀ ਅਤੇ ਨਾ ਇਸ ਤੇ ਸਮਾਜਿਕ ਜਾਂ ਸੱਭਿਆਚਾਰਕ ਰੋਕਾਂ ਕਾਰਗਰ ਹੋ ਸਕਦੀਆਂ ਹਨ।" ਪਰ ਭਾਰਤੀ ਲੋਕਤੰਤਰ ਦੇ ਆਗੂਆਂ ਦੇ ਇਹਨਾਂ ਬਿਆਨਾਂ ਨੂੰ ਭਾਰਤੀ ਸਮਾਜ ਦਾ ਦਲਿਤ ਵਰਗ, ਔਰਤ ਵਰਗ ਅਤੇ ਘੱਟਗਿਣਤੀ ਵਰਗ ਦਾ ਗ਼ੁਲਾਮੀ ਵਾਲ਼ਾ ਜੀਵਨ ਅੱਜ ਵੀ ਝੂਠਾ ਸਾਬਤ ਕਰਦਾ ਹੈ, ਜਿਵੇਂ ਕਿ 'ਹਾਥੀ ਦੇ ਦੰਦ, ਖਾਣ ਦੇ ਹੋਰ, ਵਿਖਾਉਣ ਦੇ ਹੋਰ'।

★★★★★★★



# ਕੁਝ ਦਲਿਤ ਰੋਲ ਮਾਡਲ ਔਰਤਾਂ

ਰਾਜਸਥਾਨ ਦੀ ਲਾਲੀ ਬਾਈ, ਜੋ ਲੋਕਾਂ ਦੇ ਘਰਾਂ ਤੋਂ ਮਿਲ਼ਣ ਵਾਲ਼ੀ ਰੋਟੀ, ਪੂਰਾ ਸਾਲ ਇੱਕ ਜੋੜੀ ਕੱਪੜੇ ਨਾਲ਼ ਗੁਜ਼ਾਰਾ ਕਰਦੀ ਸੀ। ਲਾਲੀ ਦੇ ਛੋਟੇ ਭਰਾ ਨੂੰ ਜਾਤੀਵਾਦੀ ਅਖੌਤੀ ਉੱਚ ਜਾਤੀ ਹਿੰਦੂਆਂ ਦੇ ਗੁੰਡੇ ਮੁੰਡਿਆਂ ਨੇ ਸਕੂਲ ਵਿੱਚ ਕੁੱਟ-ਕੁੱਟ ਕੇ ਮਾਰ ਦਿੱਤਾ। ਜਦੋਂ ਲਾਲੀ ਦੀ ਮਾਂ ਸ਼ਿਕਾਇਤ ਕਰਨ ਉਹਨਾਂ ਗੁੰਡਿਆਂ ਦੇ ਘਰਾਂ ਤੇ ਸਕੂਲ ਗਈ, ਤਾਂ ਉਲ਼ਟਾ ਲਾਲੀ ਦੀ ਮਾਂ ਨੂੰ ਸੋਟੀ ਨਾਲ਼ ਕੁੱਟਿਆ ਗਿਆ। ਇਕੱਲੀਆਂ ਮਾਂ-ਧੀ ਤੇ ਭੂਆ ਨੇ ਦੋ ਮਰਦਾਂ ਦੀ ਸਹਾਇਤਾ ਨਾਲ਼ ਦੂਜੇ ਪਿੰਡ ਜਾ ਕੇ ਸਸਕਾਰ ਕੀਤਾ। ਆਪਣੇ ਪਿੰਡ ਵਾਲ਼ਿਆਂ ਨੇ ਠਾਕੁਰਾਂ ਦੇ ਡਰ ਤੋਂ ਇਹਨਾਂ ਦਾ ਸਾਥ ਨਾ ਦਿੱਤਾ।

12 ਸਾਲ ਦੀ ਉਮਰ 'ਚ ਲਾਲੀ ਦਾ ਵਿਆਹ ਕਰ ਦਿੱਤਾ ਗਿਆ, ਜਿੱਥੇ ਉਸ ਨੂੰ ਪਤੀ, ਸੱਸ ਤੇ ਹੋਰਾਂ ਦਾ ਜ਼ੁਲਮ ਸਹਿਣਾ ਪਿਆ। ਕੋਈ ਦਲਿਤ ਠਾਕੁਰਾਂ ਦੇ ਇਲਾਕੇ ਵਿੱਚ ਜੁੱਤੀ ਚੱਪਲ ਪਾ ਕੇ ਨਹੀਂ ਸੀ ਚੱਲ ਸਕਦਾ। ਰਾਹ ਵਿੱਚ ਕੋਈ ਠਾਕੁਰ ਜਾਂ ਠਾਕੁਰਾਇਣ ਮਿਲ਼ ਜਾਵੇ ਤਾਂ ਸਿਰ ਝੁਕਾ ਕੇ ਖੜ੍ਹਨਾ ਪੈਂਦਾ ਸੀ। ਇਹ ਗੱਲਾਂ ਸਿੱਖਾਂ ਲਈ ਬੜੀਆਂ ਅਜੀਬ ਤੇ ਨਵੀਆਂ ਹਨ, ਕਿਉਂਕਿ ਸਿੱਖ ਬਣੇ ਦਲਿਤਾਂ ਨਾਲ਼ ਇੰਵ ਕਿਤੇ ਵੀ ਨਹੀਂ ਹੁੰਦਾ, ਪਰ ਦਲਿਤ ਸੰਸਾਰ ਦੀ ਇਹ ਸਚਾਈ ਹੈ। ਠਾਕੁਰਾਂ ਖ਼ਿਲਾਫ਼ ਲਾਲੀ ਬਾਈ ਨੇ ਬਗ਼ਾਵਤ ਕੀਤੀ ਤੇ ਚੱਪਲ ਪਾ ਕੇ, ਸਿਰ ਤਾਣ ਕੇ ਉਹ ਠਾਕੁਰਾਂ ਦੇ ਸਾਮ੍ਹਣੇ ਤੋਂ ਨਿਕਲ਼ੀ, ਜਿਸ ਦੀ ਸ਼ਿਕਾਇਤ ਲਾਲੀ ਦੇ ਪਤੀ ਤੇ ਸਹੁਰੇ ਘਰ ਕੀਤੀ ਗਈ। ਠਾਕੁਰਾਂ ਨੇ ਲਾਲੀ ਦੇ ਪਤੀ ਨੂੰ ਗਾਲ਼ਾਂ ਕੱਢੀਆਂ, ਤਾਂ ਇਸ ਦੇ ਜਵਾਬ 'ਚ ਲਾਲੀ ਨੇ ਠਾਕੁਰਾਂ ਦੇ ਘਰ ਦੇ ਬਾਹਰ ਖੜ੍ਹ ਕੇ ਠਾਕੁਰਾਂ ਨੂੰ ਗਾਲ਼ਾਂ ਕੱਢੀਆਂ। ਇਹ ਕੰਮ ਅੱਜ ਤਕ ਕੋਈ ਦਲਿਤ ਮਰਦ, ਲਾਲੀ ਨੂੰ ਕੁੱਟਣ ਵਾਲ਼ਾ ਪਤੀ ਵੀ ਨਹੀਂ ਸੀ ਕਰ ਸਕਿਆ। ਲਾਲੀ ਦਾ ਪਤੀ ਲੋਕਾਂ ਸਾਮ੍ਹਣੇ ਲਾਲੀ ਨੂੰ ਚਪੇੜ ਮਾਰ ਦਿੰਦਾ ਸੀ, ਪਰ ਇਹਨਾਂ ਮਰਦਾਂ ਵਿੱਚ ਏਨੀ ਜੁਰਅਤ ਨਹੀਂ ਸੀ ਕਿ ਉਹ ਠਾਕੁਰਾਂ ਵੱਲੋਂ ਦੱਬੀ ਹੋਈ ਆਪਣੀ ਜ਼ਮੀਨ ਛੁਡਾ ਸਕਦੇ। ਇਹ ਕੰਮ ਵੀ ਲਾਲੀ ਨੇ ਕੀਤਾ ਤੇ ਛਾਤੀ ਤਾਣ ਕੇ ਜ਼ਮੀਨ ਤੇ ਹਲ਼ ਵਾਹਿਆ। ਲਾਲੀ ਨੇ ਆਪਣੇ ਬੱਚਿਆਂ ਦੇ ਵਿਆਹ ਕਰਨ ਲਈ ਬੈਂਡ ਵਾਜੇ ਮੰਗਵਾਏ। ਇਹ ਵੀ ਪਹਿਲੀ ਵਾਰ ਸੀ। ਠਾਕੁਰ ਕਹਿਣ ਲੱਗੇ,

"ਭੰਗੀਆਂ ਦੇ ਦਿਮਾਗ ਚੜ੍ਹ ਗਏ ਹਨ, ਇਹ ਸਾਡੀ ਬਰਾਬਰੀ ਕਰਨਗੇ ਹੁਣ ?"

ਲਾਲੀ ਦੇ ਘਰ ਹਮਲੇ ਹੋਏ ਤੇ ਲਾਲੀ ਨੇ ਠਾਕੁਰਾਂ ਖ਼ਿਲਾਫ਼ ਥਾਣੇ ਰਿਪੋਰਟ ਲਿਖਵਾਈ, ਜੋ ਅੱਜ ਤਕ ਕਿਸੇ ਨੇ ਨਹੀਂ ਸੀ ਲਿਖਵਾਈ। ਲਾਲੀ ਨੇ ਉਸ ਤੇ ਮਰਦਗਿਰੀ ਵਿਖਾਉਣ ਵਾਲ਼ੇ ਪਤੀ ਨੂੰ ਠਾਕੁਰਾਂ ਦੇ ਕਹਿਰ ਤੋਂ ਬਚਾਉਣ ਲਈ ਉਸ ਨੂੰ ਲੁਕਾ ਦਿੱਤਾ ਤੇ ਆਪ ਠਾਕੁਰਾਂ ਸਾਮ੍ਹਣੇ ਖੜ੍ਹੀ ਹੋਈ। ਲਾਲੀ ਦਾ ਸਹੁਰਾ ਲਾਲੀ ਨੂੰ ਗਾਲ਼ਾਂ ਕੱਢਦਾ ਤੇ ਕਹਿੰਦਾ, "ਇਹ ਸਾਨੂੰ ਠਾਕੁਰਾਂ ਤੋਂ ਮਰਵਾ ਦੇਵੇਗੀ"।

ਲਾਲੀ ਨੇ ਪਿੰਡਾਂ ਵਿੱਚ ਜਾ ਕੇ ਔਰਤਾਂ ਨਾਲ਼ ਮੀਟਿੰਗਾਂ ਕਰਨੀਆਂ ਅਰੰਭ ਕੀਤੀਆਂ। ਔਰਤਾਂ ਦੀ ਯੂਨੀਅਨ ਤਿਆਰ ਕੀਤੀ ਤੇ ਸੰਘਰਸ਼ ਅਰੰਭ ਕੀਤਾ। ਆਖ਼ਰ ਗੰਦਗੀ ਢੋਣ ਵਾਲ਼ੀ ਲਾਲੀ ਬਾਈ ਸੂਬਾ ਪੱਧਰੀ ਕਾਨਫ਼ਰੰਸਾਂ ਦੀ ਪ੍ਰਧਾਨਗੀ ਕਰਨ ਲੱਗੀ। ਲਾਲੀ ਦਾ ਕਹਿਣਾ ਹੈ ਕਿ ਹੁਣ ਇਹ ਲੜਾਈ ਮੇਰੀ ਨਹੀਂ, ਸਾਰੇ ਸਮਾਜ ਦੀ ਲੜਾਈ ਬਣ ਗਈ ਹੈ ਅਤੇ ਅਸੀਂ ਇਹ ਲੜਾਂਗੇ।

## ਅਮਿਰਕਾ

ਬਿਹਾਰ ਦੇ ਪਿੰਡ ਮਧੂਬਨੀ ਦੀ ਬੱਕਰੀਆਂ ਚਾਰਨ ਵਾਲ਼ੀ ਅਮਿਰਕਾ, ਜਿਸ ਦਾ 15 ਸਾਲ ਦੀ ਉਮਰ 'ਚ ਵਿਆਹ ਹੋ ਗਿਆ। ਅਮਿਰਕਾ ਦੀ ਮਾਂ ਤੇ ਦਾਦੀ, ਮਾਲਕਣ ਦੀ ਦਿੱਤੀ ਇੱਕ ਸਾੜ੍ਹੀ ਤੇ ਪਿਤਾ ਇੱਕ ਧੋਤੀ ਨਾਲ਼ ਪੂਰਾ ਸਾਲ ਕੱਢਦੇ ਸਨ। ਕੱਪੜੇ ਤੇ ਰੋਟੀ ਤੋਂ ਮੁਹਤਾਜ ਸੋਚਦੀ ਕਿ ਆਖ਼ਰ ਗ਼ਰੀਬੀ ਤੋਂ ਮੁਕਤੀ ਕਿਵੇਂ ਮਿਲ਼ ਸਕਦੀ ਹੈ ? ਅਮਿਰਕਾ ਆਖਦੀ ਹੈ ਕਿ ਬ੍ਰਾਹਮਣ ਤਾਂ ਬ੍ਰਾਹਮਣ ਹੀ ਹੁੰਦਾ ਹੈ, ਭਾਵੇਂ ਉਹ ਕਿਸੇ ਵੀ ਪਾਰਟੀ ਵਿੱਚ ਹੋਵੇ। ਲੋਕ ਉਸ ਨੂੰ ਆਖਦੇ, "ਕਿਸੇ ਨੇ ਸੁਣ ਲਿਆ ਤਾਂ ਜ਼ੁਬਾਨ ਖਿੱਚ ਲੈਣਗੇ"।

ਅਮਿਰਕਾ ਕਾਮਰੇਡਾਂ ਤੇ ਹੋਰ ਪਾਰਟੀਆਂ ਤੋਂ ਨਿਰਾਸ਼ ਹੋ ਕੇ ਆਪ ਲੋਕਾਂ ਨੂੰ ਜਥੇਬੰਦ ਕਰਨ ਲੱਗੀ। ਅਮਿਰਕਾ ਨੇ ਮਿੰਨਤਾਂ ਕਰ ਕਰ ਕੇ ਤੀਸਰੀ ਕਲਾਸ ਤਕ ਪੜ੍ਹਾਈ ਕੀਤੀ ਤੇ ਹੋਰ ਔਰਤਾਂ ਨੂੰ ਪੜ੍ਹਾਉਣਾ ਸ਼ੁਰੂ ਕੀਤਾ। ਲੋਕਾਂ ਵੱਲੋਂ ਵਿਰੋਧ ਹੁੰਦਾ ਗਿਆ ਤੇ ਅਮਿਰਕਾ ਅੱਗੇ ਵਧਦੀ ਗਈ। 1992 ਦੇ ਕੋਲ਼ ਉਹ ਲੋਕ ਸ਼ਕਤੀ ਸੰਗਠਨ ਦੇ ਦਫ਼ਤਰ ਜਾ ਕੇ 20 ਦਿਨਾਂ ਦੀ ਸਮਾਜ ਸੇਵਿਕਾ ਤੇ ਹੋਰ ਸਰਕਾਰੀ ਸਕੀਮਾਂ ਦੇ ਲਾਭ ਲੈਣ ਦੀ ਟਰੇਨਿੰਗ ਲੈ ਕੇ ਮੁੜੀ, ਤਾਂ ਲੋਕਾਂ ਨੂੰ ਉਹ 'ਖ਼ਤਰੇ ਦੀ ਘੰਟੀ' ਲੱਗਣ ਲੱਗ ਪਈ। ਪਤੀ ਕਹਿਣ ਲੱਗਾ, "ਤੇਰੀ ਹਿੰਮਤ ਕਿਵੇਂ ਹੋਈ ਬਾਹਰ ਜਾਣ ਤੇ ਦੂਜੇ ਮਰਦਾਂ ਨਾਲ਼ ਗੱਲ ਕਰਨ ਦੀ ? ਬਾਹਰ ਪਤਾ ਨਹੀਂ ਕਿਸ ਕਿਸ ਨਾਲ਼ ਧੱਕੇ ਖਾਂਦੀ ਐਂ, ਸਾਡੀ ਬਦਨਾਮੀ ਕਰਦੀ ਹੈਂ।"

ਉਹ ਕਹਿੰਦੀ ਹੈ:- ਮੈਨੂੰ ਪਤੀ ਤੇ ਗ਼ੁੱਸਾ ਆ ਰਿਹਾ ਸੀ, ਪਰ ਮੈਂ ਸੋਚਿਆ, ਇਹ ਮੇਰਾ ਪਤੀ ਨਹੀਂ, ਕੋਈ ਬ੍ਰਾਹਮਣ ਬੋਲ ਰਿਹਾ ਹੈ। ਮੈਂ ਉਸ ਨੂੰ ਕਿਹਾ, "ਤੂੰ ਛੇ-ਛੇ ਮਹੀਨੇ ਪੰਜਾਬ ਇਕੱਲਾ ਰਹਿ ਕੇ ਆਉਂਦਾ ਹੈਂ, ਮੈਂ ਤਾਂ ਕਦੀ ਨਹੀਂ ਪੁੱਛਿਆ। ਗੱਲਾਂ ਮੈਂ ਵੀ ਕਰ ਸਕਦੀ ਹਾਂ"। ਪਤੀ ਨੂੰ ਕੋਈ ਜਵਾਬ ਨਾ ਆਇਆ। ਮੈਂ ਕਿਹਾ, "ਜਦੋਂ ਦੁੱਖ ਦੇ ਦਿਨ ਸਨ, ਮੈਂ ਤੈਨੂੰ ਛਡ ਕੇ ਕਿਤੇ ਨਹੀਂ ਗਈ, ਜੇ ਚਾਹੁੰਦੀ ਤਾਂ ਕਿਸੇ ਅਮੀਰ ਨਾਲ਼ ਵਿਆਹ ਕਰ ਲੈਂਦੀ। ਅਜ ਜਦੋਂ ਸਾਡੀ ਆਰਥਿਕ ਹਾਲਤ ਠੀਕ ਹੈ, ਬੱਚੇ ਪੜ੍ਹ ਰਹੇ ਹਨ, ਕੀ ਤੂੰ ਨਹੀਂ ਚਾਹੁੰਦਾ ਕਿ ਅਸੀਂ ਤੇ ਸਾਡਾ ਸਮਾਜ ਅੱਗੇ ਵਧੇ ? ਕਦੋਂ ਤਕ ਅਸੀਂ ਤੇ ਸਮਾਜ ਦੂਜਿਆਂ ਦੇ ਰਹਿਮ ਤੇ ਜੀਵਨ ਬਤੀਤ ਕਰੇਗਾ ? ਪਤੀ ਨੂੰ ਗੱਲ ਸਮਝ ਆ ਗਈ। (ਪਰ ਇਹ ਗੱਲ ਪੜ੍ਹੇ ਲਿਖੇ ਸਮਾਜ ਦੇ ਕਈ ਮੂਰਖ ਲੋਕਾਂ ਨੂੰ ਅੱਜ ਵੀ ਸਮਝ ਨਹੀਂ ਆ ਰਹੀ।)

'ਸਾਡੇ ਖ਼ਿਲਾਫ਼ ਲੋਕਾਂ ਦਾ ਬਦਨਾਮੀ ਕਰਨ ਵਾਲ਼ਾ ਹਥਿਆਰ ਵੀ ਫ਼ੇਲ੍ਹ ਹੋ ਗਿਆ, ਪਰ ਅਸੀਂ ਬਾਕੀ ਮਰਦਾਂ ਨੂੰ ਨਹੀਂ ਸਮਝਾ ਸਕੀਆਂ'। ਪਰ ਅਮਿਰਕਾ ਤੇ ਉਸ ਦੀਆਂ ਸਾਥਣਾਂ ਨੇ ਮਰਦਾਂ ਨੂੰ ਦੱਸਿਆ ਕਿ ਕਿਵੇਂ ਯਾਦਵਾਂ, ਬ੍ਰਾਹਮਣਾਂ ਦੇ ਖ਼ਿਲਾਫ਼ ਅੜਿਆ ਤੇ ਆਪਣੇ ਹੱਕਾਂ ਲਈ ਲੜਿਆ ਜਾਂਦਾ ਹੈ। ਅਮਿਰਕਾ ਨੇ ਲੋਕਾਂ ਲਈ ਕਈ ਮੋਰਚੇ ਲਾਏ ਤੇ ਸਫਲ ਹੋਈ। ਇਹ 2003 ਦਾ ਸਮਾਂ ਸੀ। ਅਮਿਰਕਾ ਆਖਦੀ ਹੈ ਕਿ "ਇਹਨਾਂ ਅਖੌਤੀ ਬ੍ਰਾਹਮਣਾਂ ਦੇ ਖ਼ਿਲਾਫ਼ ਸੰਘਰਸ਼ ਕਰਨ ਲਈ ਸਾਡੇ ਵਰਗੀਆਂ ਔਰਤਾਂ ਨੂੰ ਵਾਰ-ਵਾਰ ਜਨਮ ਲੈਣਾ ਪਵੇਗਾ। ਮੈਂ ਪਿੰਡ ਤੋਂ ਬਾਹਰ ਜਾਂਦਿਆਂ ਆਪਣੇ ਨਾਲ਼ ਪਿੰਡ ਦੀ ਇੱਕ ਔਰਤ ਸ਼੍ਰੀਵਰਤੀ ਨੂੰ ਲੈ ਲੈਂਦੀ ਹਾਂ। ਸੋਚਦੀ ਹਾਂ ਕਿ ਕੋਈ ਤਾਂ ਅਜਿਹਾ ਗਵਾਹ ਰਹੇ, ਜੋ ਸਾਡੇ ਨਾ ਰਹਿਣ ਤੋਂ ਬਾਅਦ ਵੀ ਸੰਘਰਸ਼ ਦਾ ਝੰਡਾ ਬੁਲੰਦ ਰੱਖੇ।

## ਭੰਵਰੀ ਬਾਈ

ਊਠ ਚਾਰਨ ਤੇ ਲਕੜਾਂ ਇਕਠੀਆਂ ਕਰਨ ਵਾਲੀ ਭੰਵਰੀ ਬਾਈ ਦਾ ਸੱਤ ਸਾਲ ਦੀ ਉਮਰ 'ਚ ਵਿਆਹ ਕਰ ਦਿਤਾ ਗਿਆ। ਉਹ ਸਕੂਲ ਦੇ ਬੱਚਿਆ ਨਾਲ਼ ਬਹਾਨੇ ਬਣਾ ਬਣਾ ਕੇ ਅੱਖਰਾਂ ਦਾ ਗਿਆਨ ਲੈਂਦੀ ਰਹੀ, ਇਹੀ ਭੰਵਰੀ ਦੀ ਪੜ੍ਹਾਈ ਸੀ। ਫਿਰ ਇਕ ਦਿਨ ਆਇਆ, ਜਦੋਂ ਉਸ ਨੇ ਕਿਹਾ 'ਹੁਣ ਮੇਰੀ ਪਛਾਣ ਫਲਾਣੇ ਦੀ ਬਹੂ, ਫਲਾਣੇ ਦੀ ਧੀ ਅਤੇ ਫਲਾਣੇ ਦੀ ਮਾਂ ਨਾਲ਼ ਨਹੀਂ, ਮੇਰੀ ਖ਼ੁਦ ਦੀ ਨਿੱਜੀ ਪਛਾਣ ਹੈ। ਲੋਕ ਮੈਨੂੰ ਮੇਰੇ ਨਾਂ ਤੋਂ ਜਾਣਦੇ ਹਨ। ਪਿਛਲੇ ਦਸ ਸਾਲਾਂ ਤੋਂ ਚਿੱਠੀ ਮੇਰੇ ਨਾ ਤੇ ਆਉਂਦੀ ਹੈ, ਜੋ ਚਿੱਠੀ ਮੇਰੇ ਨਾਂ ਤੇ ਨਹੀਂ ਆਉਂਦੀ, ਮੈਂ ਉਸ ਪ੍ਰੋਗਰਾਮ ਵਿੱਚ ਸ਼ਾਮਲ ਨਹੀਂ ਹੁੰਦੀ। ਪਰ 'ਨੱਥੂਰਾਮ ਦੀ ਘਰਵਾਲ਼ੀ' ਤੋਂ 'ਭੰਵਰੀ ਬਾਈ' ਤਕ ਦਾ ਸਫ਼ਰ ਬਹੁਤ ਸੰਘਰਸ਼ਮਈ ਅਤੇ ਸਹਿਨਸ਼ੀਲਤਾ ਭਰਿਆ ਹੈ।

ਜਦੋਂ ਭੰਵਰੀ ਪੈਦਾ ਹੋਈ, ਸਾਰਿਆਂ ਨੇ 'ਕਲਮੂੰਹੀਂ' ਕਹਿ ਕੇ ਉਸ ਨੂੰ ਗਾਲ਼ਾਂ ਕੱਢੀਆਂ ਸਨ। ਮੈਂ ਕੱਲ੍ਹ ਹੀ ਆਪਣੀ ਸਿੰਘਣੀ ਨਾਲ਼ ਗੱਲ ਕਰ ਰਿਹਾ ਸੀ, ਤਾਂ ਉਸ ਨੇ ਦੱਸਿਆ ਕਿ ਕਨੇਡਾ ਵਿੱਚ ਪੰਜਾਬ ਦੀ ਇੱਕ ਕੁੜੀ ਹੈ, ਜਿਸ ਦੇ ਪੈਦਾ ਹੋਣ ਤੇ ਸਾਰੇ ਟੱਬਰ ਤੇ ਰਿਸ਼ਤੇਦਾਰਾਂ ਨੇ ਉਸ ਨੂੰ ਤੇ ਉਸ ਦੀ ਮਾਂ ਨੂੰ ਗਾਲ਼ਾਂ ਕੱਢੀਆਂ ਸਨ, ਅੱਜ ਜਦੋਂ ਉਹ ਸਾਰੇ ਪਰਿਵਾਰ ਨੂੰ ਕਨੇਡਾ ਲੈ ਆਈ ਤਾਂ ਸਾਰੇ ਮਰਦ ਔਰਤ ਉਸ ਦੇ ਅੱਗੇ ਪਿੱਛੇ ਘੁੰਮਦੇ ਹਨ। ਇਸੇ ਤਰ੍ਹਾਂ ਭੰਵਰੀ ਅੱਜ ਖ਼ਾਨਦਾਨ ਦੀ ਪਛਾਣ ਬਣ ਗਈ ਸੀ।



ਭੰਵਰੀ ਦਾ ਕਹਿਣਾ ਹੈ ਕਿ 'ਉਸ ਦੀ ਮਾਂ ਨਾਲ਼ ਪਿਤਾ ਜੀ ਦਾ ਗਾਲ਼-ਮੰਦਾ ਅਤੇ ਮਾਰ-ਕੁੱਟ ਆਮ ਗੱਲ ਸੀ। ਮਾਂ ਸ਼ਕਲ-ਸੂਰਤ ਦੀ ਸੋਹਣੀ ਸੀ, ਇਸ ਲਈ ਪਿਤਾ ਉਸ ਤੇ ਸ਼ੱਕ ਵੀ ਕਰਦੇ ਸਨ'। ਭੰਵਰੀ ਮਜ਼ਾਕ ਨਾਲ਼ ਆਖਦੀ, 'ਚੰਗਾ ਹੋਇਆ ਕਿ ਜਿਸ ਨਾਲ਼ ਮੇਰਾ ਵਿਆਹ ਹੋਇਆ ਸੀ, ਉਹ ਮੁੰਡਾ ਮਰ ਗਿਆ'। ਕਿਉਂਕਿ ਉਸ ਵੇਲ਼ੇ ਉਹ ਬਹੁਤ ਛੋਟੀ ਸੀ ਤੇ ਸ਼ਾਇਦ ਭੰਵਰੀ ਮਰਦ ਪ੍ਰਧਾਨ ਸਮਾਜ ਦੀਆਂ ਬੰਦਸ਼ਾਂ ਨੂੰ ਵੇਖ ਕੇ ਹੀ ਇਹ ਕਹਿ ਰਹੀ ਸੀ। ਫਿਰ ਉਸ ਨੇ ਜਵਾਨ ਹੋਣ ਤੋਂ ਬਾਅਦ ਸਹੇਲੀਆਂ ਦੇ ਕਹਿਣ ਤੇ ਵਿਆਹ ਦੇ ਹਸੀਨ ਸੁਪਨੇ ਵਿਖਾਉਣ ਤੋਂ ਬਾਅਦ ਵਿਆਹ ਕਰਵਾ ਲਿਆ। ਜਿਸ ਤੋਂ ਬਾਅਦ ਉਸ ਨੂੰ ਸੁਨਹਿਰੀ ਸੁਪਨਿਆਂ ਪਿਛਲਾ ਸੱਚ ਬੜਾ ਕੌੜਾ ਮਹਿਸੂਸ ਹੋਇਆ। ਉਹ ਦੱਸਦੀ ਹੈ ਕਿ "ਵਿਆਹ ਤੋਂ ਬਾਅਦ ਮੈਨੂੰ ਅਸਲੀਅਤ ਦਾ ਪਤਾ ਲੱਗਾ। ਉਹ ਮੇਰੇ ਨਾਲ਼ ਹਮੇਸ਼ਾ ਜ਼ਬਰਦਸਤੀ ਕਰਦਾ, ਮੈਂ ਸਾਰੀ ਰਾਤ ਰੋਂਦੀ ਰਹਿੰਦੀ। ਗੁਆਂਢੀਆਂ ਨੂੰ ਇਸ ਗੱਲ ਦਾ ਪਤਾ ਲੱਗਦਾ ਤਾਂ ਉਹ ਮੈਨੂੰ ਹੀ ਬੁਰਾ-ਭਲਾ ਕਹਿੰਦੇ ਸਨ। ਮੈਨੂੰ ਇੰਞ ਲੱਗਦਾ ਸੀ ਕਿ ਹਰ ਰੋਜ਼ ਜਿਵੇਂ ਮੇਰਾ 'ਬਲਾਤਕਾਰ' ਹੋ ਰਿਹਾ ਹੈ। ਮੇਰਾ ਪਤੀ ਨੂੰ ਮਾਰ ਦੇਣ ਦਾ ਮਨ ਕਰਦਾ। ਇਸ ਜ਼ਬਰਦਸਤੀ ਤੋਂ ਬਚਣ ਲਈ ਮੈਂ ਸਹੁਰੇ ਵਾਪਸ ਨਹੀਂ ਸੀ ਜਾਣਾ ਚਾਹੁੰਦੀ। ਮੇਰੀ ਉਸ ਵੇਲ਼ੇ ਉਮਰ 15 ਸਾਲ ਸੀ। ਸਾਰਾ ਦਿਨ ਮਜ਼ਦੂਰੀ ਕਰਨੀ, ਘਰ ਦਾ ਕੰਮ ਕਰਨਾ, ਫਿਰ ਪਤੀ ਦੀ ਜ਼ਬਰਦਸਤੀ। ਸੱਚ ਦੱਸਾਂ ਤਾਂ ਆਤਮ ਹੱਤਿਆ ਕਰਨ ਨੂੰ ਜੀਅ ਕਰਦਾ ਸੀ। ਪੇਕੇ ਮੱਧ ਪ੍ਰਦੇਸ਼ ਜਾਓ ਤਾਂ ਪਿਤਾ ਕੁੱਟਦਾ। ਜੇ ਪਿਤਾ ਨੂੰ ਆਖਦੀ ਕਿ 'ਮੈਂ ਮਰ ਜਾਣਾ ਹੈ, ਪਰ ਸਹੁਰੇ ਨਹੀਂ ਜਾਣਾ' ਤਾਂ ਪਿਤਾ ਕਹਿੰਦਾ 'ਮਰ ਜਾ'। ਇਸ ਸਾਰੇ ਮਾਹੌਲ਼ ਤੋਂ ਬਾਅਦ ਭੰਵਰੀ ਨੇ ਫ਼ੈਸਲਾ ਲਿਆ ਆਪਣੇ ਢੰਗ ਨਾਲ਼ ਜਿਊਣ ਦਾ ਅਤੇ ਹੋਰਾਂ ਨੂੰ ਇਹ ਹੱਕ ਦਿਵਾਉਣ ਦਾ।

ਭੰਵਰੀ ਨੇ ਗ਼ਰੀਬ ਬੱਚਿਆਂ ਤੇ ਔਰਤਾਂ ਨੂੰ ਪੜ੍ਹਾਉਣਾ ਸ਼ੁਰੂ ਕੀਤਾ ਤਾਂ ਯਾਦਵਾਂ ਨੇ ਉਸ ਨੂੰ ਤੇ ਸਕੂਲ ਦੀਆਂ ਕੁੜੀਆਂ ਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ। ਭੰਵਰੀ ਨੇ ਕੁੜੀਆਂ ਨੂੰ ਕਿਹਾ, "ਜੇ ਕੋਈ ਯਾਦਵ ਗ਼ਲਤ ਹਰਕਤ ਕਰੇ ਤਾਂ ਇੱਟ ਮਾਰ ਕੇ ਸਿਰ ਪਾੜ ਦੇਣਾ"। ਉਹ ਦੱਸਦੀ ਹੈ:- "ਕਦੀ ਮੈਂ ਸੋਚਦੀ ਸੀ ਕਿ ਸਾਨੂੰ ਆਪਣੇ ਅਧਿਕਾਰ ਅਸਾਨੀ ਨਾਲ਼ ਮਿਲ਼ ਜਾਣਗੇ, ਪਰ ਹਾਲਾਤ ਬਹੁਤ ਜ਼ਿਆਦਾ ਖ਼ਰਾਬ ਸਨ। ਆਖ਼ਰ ਸਾਰਾ ਪਿੰਡ ਇੱਕ ਪਾਸੇ ਤੇ ਮੈਂ ਇਕੱਲੀ ਰਹਿ ਗਈ। ਪਿੰਡ ਵਾਲ਼ੇ ਮੈਨੂੰ ਮਾਰਨ ਆ ਗਏ। ਸੱਸ ਸਹੁਰਾ ਕਹਿਣ, "ਮਾਫ਼ੀ ਮੰਗ ਲੈ"। ਮੈਂ ਕਿਹਾ, "ਕਿਸ ਗੱਲ ਦੀ ਮਾਫ਼ੀ ?" ਯਾਦਵਾਂ ਨੇ ਮੇਰੇ ਪਤੀ ਨੂੰ ਕਿਹਾ, 'ਆਪਣੀ ਔਰਤ ਨੂੰ ਵੱਸ 'ਚ ਕਰ, ਨਹੀਂ ਤਾਂ ਅਸੀਂ ਆਪਣੇ ਤਰੀਕੇ ਨਾਲ਼ ਨਿਪਟਾਂਗੇ'। ਪਤੀ ਨੇ ਜਵਾਬ ਦਿੱਤਾ, "ਉਹ ਮੇਰੇ ਵੱਸ 'ਚ ਨਹੀਂ, ਤੁਸੀਂ ਜੋ ਕਰਨਾ ਹੈ ਕਰ ਲਓ।" ਮੀਟਿੰਗ ਕਰ ਕੇ ਮੇਰੇ ਪਤੀ ਨੂੰ ਕੁੱਟਿਆ ਤੇ ਮੇਰੇ ਕੱਪੜੇ ਪਾੜ ਦਿੱਤੇ। ਮੈਂ ਕੁਹਾੜੀ ਚੁੱਕ ਲਈ ਤਾਂ ਸਾਰੇ ਦੌੜ ਗਏ। ਸਾਰੀ ਰਾਤ ਮੈਂ ਕੁਹਾੜੀ ਲੈ ਕੇ ਪਿੰਡ ਵਿੱਚ ਘੁੰਮਦੀ ਰਹੀ..."।

ਇਸ ਤਰ੍ਹਾਂ ਭੰਵਰੀ ਦੇ ਰੂਪ ਵਿੱਚ ਔਰਤਾਂ ਦੀ ਕ੍ਰਾਂਤੀ ਨੇ ਜਨਮ ਲਿਆ। ਦੂਜੇ ਦਿਨ ਭੰਵਰੀ ਨੇ ਚੁੰਨੀ ਕਿੱਲੀ ਨਾਲ਼ ਟੰਗ ਕੇ ਘਰਦਿਆਂ ਨੂੰ ਕਿਹਾ, "ਮੈਂ ਚੱਲੀ ਹਾਂ ਯਾਦਵਾਂ ਦੇ ਨਲਕੇ ਤੋਂ ਪਾਣੀ ਲੈਣ, ਜੇ ਮਰ ਗਈ ਤਾਂ ਕਫ਼ਨ ਪਾ ਦੇਣਾ"।

ਘਰ ਦੇ ਰੋਕਦੇ ਰਹੇ...। ਯਾਦਵ ਆਖਦੇ, "ਸਾਡੇ ਨਾਲ਼ ਖਾਣ ਦੀ ਕੋਸ਼ਿਸ਼ ਕਰ ਰਹੀ ਹੈਂ ?" ਭੰਵਰੀ ਆਖਦੀ, "ਤੁਸੀਂ ਇਸ ਕਾਬਲ ਵੀ ਨਹੀਂ ਕਿ ਮੈਂ ਤੁਹਾਡੇ ਨਾਲ਼ ਰੋਟੀ ਖਾਵਾਂ"।

ਦਲਿਤ ਮਰਦ ਤੇ ਪਿੰਡ ਵਾਲ਼ੇ ਕਹਿਣ, "ਯਾਦਵਾਂ ਨਾਲ਼ ਪੰਗਾ ਨਾ ਲੈ, ਤੂੰ ਮਾਰੀ ਜਾਵੇਂਗੀ"। ਜਦੋਂ ਯਾਦਵਾਂ ਦਾ ਉਸ ਤੇ ਜ਼ੋਰ ਨਾ ਚੱਲਿਆ ਤਾਂ ਭੰਵਰੀ ਦੀ 10 ਸਾਲਾਂ ਦੀ ਧੀ ਨਾਲ਼ ਉਹਨਾਂ ਨੇ ਗੈਂਗਰੇਪ ਕੀਤਾ, ਜਿਸ ਨਾਲ਼ ਉਹ ਬੱਚੀ ਸਦਮੇ ਨਾਲ਼ ਪਾਗਲ ਹੋ ਗਈ। ਜਦੋਂ ਭੰਵਰੀ ਨੇ ਕਨੂੰਨੀ ਕਾਰਵਾਈ ਕਰਨੀ ਚਾਹੀ ਤਾਂ ਪਿੰਡ ਵਾਲ਼ੇ ਕਹਿਣ ਲੱਗੇ, "ਸਾਡੀਆਂ ਧੀਆਂ ਨਾਲ਼ ਵੀ ਤਾਂ ਇਹ ਕੁਝ ਹੋਇਆ ਹੈ, ਅਸੀਂ ਤਾਂ ਕੋਈ ਕਾਰਵਾਈ ਕਰ ਕੇ ਦੁਸ਼ਮਣੀ ਨਹੀਂ ਲਈ, ਤੂੰ ਜ਼ਿਆਦਾ ਇੱਜ਼ਤ ਵਾਲ਼ੀ ਹੈਂ ?" ਪਰ ਭੰਵਰੀ ਨਾ ਰੁਕੀ। ਇਸ ਕਦਰ ਮਰ ਚੁੱਕੀ ਭਾਰਤੀ ਜਨਤਾ ਨੂੰ ਸਿੱਖੀ ਨੇ ਬ੍ਰਾਹਮਣਾਂ, ਛੱਤਰੀਆਂ, ਯਾਦਵਾਂ, ਠਾਕੁਰਾਂ ਦੇ ਬਰਾਬਰ 'ਸਿੰਘ' ਬਣਾ ਕੇ ਖੜ੍ਹਾ ਕੀਤਾ ਸੀ, ਜਿਸ ਨੂੰ ਦਲਿਤ ਸਮਾਜ ਭੁੱਲਦਾ ਜਾ ਰਿਹਾ ਹੈ।

1991 ਵਿੱਚ ਭੰਵਰੀ ਨੂੰ ਸਾਖਸ਼ੀ ਸੰਸਥਾ ਨੇ 'ਯੌਨ ਹਿੰਸਾ' ਵਿਸ਼ੇ ਤੇ ਭੰਵਰੀ ਨੂੰ ਅਮਰੀਕੀ ਸੰਸਥਾ ਤੋਂ ਮੋਸਟ ਰਿਸੋਰਸਫਲ ਵਿਮੈਨ' ਐਵਾਰਡ ਦਿਵਾਇਆ। ਫਿਰ ਉਸ ਨੇ ਖ਼ੁਦ ਜਿਊਣ ਦਾ ਹੀ ਨਹੀਂ, ਬਲਕਿ ਲੋਕਾਂ ਨੂੰ ਜਿਊਣ ਦਾ ਰਾਹ ਵਿਖਾਇਆ, ਜੋ ਕਦੀ ਮਰਨਾ ਚਾਹੁੰਦੀ ਸੀ। ਇਹੀ ਗੁਰਮਤਿ ਦਾ ਸੁਨੇਹਾ ਤੇ ਉਦੇਸ਼ ਹੈ।

ਭੰਵਰੀ ਬਾਈ ਜੀ ਆਖਦੇ ਹਨ: "ਮੈਂ ਆਪਣੀ ਬੇਟੀ ਸੰਘਰਸ਼ ਵਿੱਚ ਗਵਾਈ ਹੈ, ਪਰ ਕਿਸੇ ਨਾ ਕਿਸੇ ਨੂੰ ਤਾਂ ਕੁਰਬਾਨੀ ਦੇਣੀ ਹੀ ਪਵੇਗੀ। ਬਦਲਾਅ ਲਈ ਸੰਘਰਸ਼ ਜ਼ਰੂਰੀ ਹੈ, ਸੰਘਰਸ਼ ਓਹੀ ਲੋਕ ਕਰ ਸਕਦੇ ਹਨ, ਜਿਨ੍ਹਾਂ ਨੇ ਖ਼ੁਦ ਦਰਦ ਹੱਡੀਂ ਹੰਢਾਇਆ ਹੋਵੇ, ਦੱਬੇ ਕੁਚਲੇ ਹੋਣ। ਪਰ ਅੱਜ ਕੱਲ੍ਹ ਜੋ ਪੜ੍ਹੇ ਲਿਖੇ ਦਲਿਤ ਹਨ, ਉਹ ਖ਼ੁਦ ਸ਼ੋਸ਼ਣ ਕਰਨ ਵਾਲ਼ਿਆਂ ਨਾਲ਼ ਰਲ਼ ਗਏ ਹਨ"। ਭੰਵਰੀ ਦਾ ਕਹਿਣਾ ਹੈ ਕਿ ਉਸ ਨੂੰ ਕਨੂੰਨ ਤੇ ਕੋਈ ਭਰੋਸਾ ਨਹੀਂ, ਹਰ ਕਿਸੇ ਨੂੰ ਆਪਣੀ ਲੜਾਈ ਖ਼ੁਦ ਲੜਨੀ ਪਵੇਗੀ। ਸਮਾਜ ਦੇ ਸਾਰੇ ਕਨੂੰਨ ਔਰਤ ਨੂੰ ਕਮਜ਼ੋਰ ਕਰਨ ਤੇ ਦਬਾਉਣ ਲਈ ਹਨ। ਇਹਨਾਂ ਕਨੂੰਨਾਂ ਨੂੰ ਤੋੜਨ ਲਈ ਲੜਕੀਆਂ ਦਾ ਸਿੱਖਿਅਤ ਹੋਣਾ ਜ਼ਰੂਰੀ ਹੈ। ਮੈਂ ਬਚਪਨ 'ਚ ਆਪਣੀ ਮਾਂ ਤੇ ਚਾਚੀ ਨੂੰ ਮਾਰ ਪੈਂਦੀ ਵੇਖੀ ਹੈ। ਉਸ ਸਮੇਂ ਮੇਰਾ ਖ਼ੂਨ ਖੌਲ਼ਦਾ ਸੀ। ਜਦੋਂ ਪਿਤਾ ਜੀ ਮੇਰੀ ਮਾਂ ਨੂੰ ਕੁੱਟਦੇ, ਤਾਂ ਮੈਂ ਪਿਤਾ ਜੀ ਨੂੰ ਧੱਕਾ ਦੇ ਦਿੰਦੀ। ਮੈਂ ਮਰਨਾ ਚਾਹੁੰਦੀ ਸੀ, ਫਿਰ ਸੋਚਿਆ ਕਿ ਜ਼ੁਲਮ ਸਹਿ ਕੇ ਕਿਉਂ ਮਰਾਂ ? ਜ਼ੁਲਮ ਦਾ ਮੁਕਾਬਲਾ ਕਰਦੇ ਹੋਏ ਕਿਉਂ ਨਾ ਮਰਾਂ ?"

## ਦਯਾਮਨੀ ਬਾਰਲਾ

ਰਾਂਚੀ ਦੇ ਕਲੱਬ ਰੋਡ ਤੇ ਚਾਹ ਦੀ ਦੁਕਾਨ ਕਰਨ ਵਾਲ਼ੀ ਪੱਤਰਕਾਰ ਦਯਾਮਨੀ ਬਾਰਲਾ ਇੱਕ ਆਦਿਵਾਸੀ ਔਰਤ ਹੈ. ਜਿਸ ਨੂੰ ਯੌਨ ਸ਼ੋਸ਼ਣ ਦਾ ਸਾਮ੍ਹਣਾ ਤਾਂ ਨਾ ਕਰਨਾ ਪਿਆ, ਕਿਉਂਕਿ ਆਦਿਵਾਸੀ ਔਰਤਾਂ ਨੂੰ ਮਰਦ ਦੇ ਬਰਾਬਰ ਅਜ਼ਾਦੀ ਦਿੰਦੇ ਹਨ ਤੇ ਔਰਤ ਦੀ ਮਰਜ਼ੀ ਦਾ ਹਰ ਫ਼ੈਸਲੇ 'ਚ ਧਿਆਨ ਰੱਖਿਆ ਜਾਂਦਾ ਹੈ। ਵੇਖਿਆ ਜਾਵੇ ਤਾਂ ਆਪਣੇ ਆਪ ਨੂੰ ਪੜ੍ਹੇ ਲਿਖੇ, ਚੌਧਰੀ, ਯਾਦਵ, ਬ੍ਰਾਹਮਣਾਂ ਤੋਂ ਇਹ ਲੋਕ ਕਈ ਗੁਣਾ ਵੱਧ ਐਡਵਾਂਸ ਤੇ ਮਨੁੱਖੀ ਹੱਕਾਂ ਦੇ ਰਾਖੇ ਹਨ।

ਦਯਾਮਨੀ ਨੇ 1993 ਵਿੱਚ ਰਾਂਚੀ ਯੂਨੀਵਰਸਿਟੀ ਤੋਂ ਐਮ.ਕਾਮ ਕੀਤੀ। 2 ਫ਼ਰਵਰੀ 2001 ਨੂੰ ਜਦੋਂ ਆਦਿਵਾਸੀ ਸ਼ਾਂਤੀਪੂਰਨ ਤਰੀਕੇ ਨਾਲ਼ ਤੋਪਕਾਰਾ ਵਿੱਚ ਅੰਦੋਲਨ ਕਰ ਰਹੇ ਸਨ ਤਾਂ ਪੁਲੀਸ ਨੇ ਉਹਨਾਂ ਤੇ ਗੋਲ਼ੀ ਚਲਾ ਦਿੱਤੀ ਤੇ ਪੰਜ ਆਦਿਵਾਸੀ ਸ਼ਹੀਦ ਕਰ ਦਿੱਤੇ ਗਏ। ਇਸ ਕਾਂਡ ਨੇ ਦਯਾਮਨੀ ਨੂੰ ਹਲੂਣ ਕੇ ਰੱਖ ਦਿੱਤਾ। ਉਸ ਨੇ ਸਾਰੀ ਖ਼ਬਰ ਅਖ਼ਬਾਰ 'ਰੋਜ਼ਾਨਾ ਪ੍ਰਭਾਤ' ਨੂੰ ਭੇਜੀ ਅਤੇ ਬੜੇ ਦੁੱਖ ਨਾਲ਼ ਕਿਹਾ ਕਿ ਪੰਜ ਲੱਖ ਲੋਕਾਂ ਦੇ ਉਜਾੜੇ ਦੀ ਖ਼ਬਰ ਨਹੀਂ ਛਪ ਰਹੀ, ਕਿਉਂਕਿ ਮੀਡੀਏ ਵਿੱਚ ਆਦਿਵਾਸੀ ਪੱਤਰਕਾਰ ਨਹੀਂ ਹਨ।

ਸੰਨ 2000 ਵਿੱਚ ਦਯਾਮਨੀ ਪੇਂਡੂ ਆਦਿਵਾਸੀ ਬਣ ਕੇ ਔਰਤਾ ਵੇਚਣ ਵਾਲ਼ੇ ਇੱਕ ਗਿਰੋਹ ਵਿੱਚ ਸ਼ਾਮਲ ਹੋ ਗਈ ਅਤੇ ਉਸ ਨੇ 22 ਔਰਤਾਂ ਨੂੰ ਦਿੱਲੀ ਵਿੱਚ ਵਿਕਣ ਤੋਂ ਬਚਾਇਆ। ਇਸ ਤੋਂ ਬਾਅਦ ਉਸ ਨੇ ਪਤਾ ਲਾਇਆ ਕਿ ਦਿੱਲੀ ਵਿੱਚ 25000 ਆਦਿਵਾਸੀ ਔਰਤਾਂ ਵੱਖ-ਵੱਖ ਘਰਾਂ ਵਿੱਚ ਕੰਮ ਕਰ ਰਹੀਆਂ ਹਨ ਅਤੇ ਝਾਰਖੰਡ ਦੀ ਸਰਕਾਰ ਉਹਨਾਂ ਲਈ ਕੁਝ ਨਹੀਂ ਕਰ ਰਹੀ। ਦਯਾਮਨੀ ਕਦੀ ਕਦੀ ਕਲਮ ਦੇ ਇਸ ਸੰਘਰਸ਼ ਵਿਚ ਪਰੇਸ਼ਾਨ ਹੋ ਜਾਂਦੀ ਹੈ। ਫਿਰ ਉਸ ਦੇ ਕੁਝ ਸਾਥੀ ਫ਼ੈਸਲ ਅਨੁਰਾਗ ਤੇ ਬਾਸਵੀ ਉਸ ਨੂੰ ਹੌਸਲਾ ਦਿੰਦੇ ਹਨ। 8 ਜੂਨ 2000 ਨੂੰ ਪੇਂਡੂ ਇਲਾਕਿਆਂ ਦੀ ਰਿਪੋਰਟਿੰਗ ਕਰਨ ਲਈ ਲੇਖਕ ਪੀ.ਸਾਂਈਂ ਨਾਥ ਨੇ ਦਯਾਮਨੀ ਨੂੰ 'ਕਾਊਂਟਰ ਮੀਡੀਆ' ਐਵਾਰਡ ਨਾਲ਼ ਸਨਮਾਨਿਤ ਕੀਤਾ ਅਤੇ ਇੱਕ ਕੈਮਰਾ, ਟੇਪ ਰਿਕਾਰਡਰ ਤੇ 10000 ਰੁਪਏ ਇਨਾਮ ਦਿੱਤਾ ਗਿਆ। ਫਿਰ ਗੋਆ ਦੀ 'ਸਵਰਾਜ' ਸੰਸਥਾ ਨੇ ਤਿੰਨ ਮਹੀਨੇ ਦੀ ਫ਼ੈਲੋਸ਼ਿਪ ਦਿੱਤੀ। ਇਨਸਾਫ਼ ਨਾਂ ਦੀ ਸੰਸਥਾ ਨੇ ਪੇਂਡੂ ਇਲਾਕਿਆਂ ਦੀ ਰਿਪੋਰਟਿੰਗ ਲਈ ਯਾਤਰਾ ਖ਼ਰਚ ਦੇਣਾ ਸ਼ੁਰੂ ਕੀਤਾ।

ਦਯਾਮਨੀ ਦਾ ਕਹਿਣਾ ਕਿ 'ਮੈਂ ਵੀ ਆਦਿਵਾਸੀ ਸੰਘਰਸ਼ ਦੀ ਸ਼ਹੀਦ ਮਹਿਲਾ ਕ੍ਰਾਂਤੀਕਾਰੀਆਂ ਦੇ ਕੰਮ ਨੂੰ ਅੱਗੇ ਵਧਾਉਣਾ ਚਾਹੁੰਦੀ ਹਾਂ। ਜ਼ਿੰਦਗੀ ਦੇ 36 ਸਾਲ ਮੈਂ ਜੋ ਸਿੱਖਿਆ ਤੇ ਸਮਝਿਆ, ਉਸ ਨੂੰ ਭਵਿੱਖ ਵਿੱਚ ਵੀ ਸਮਾਜ ਨਾਲ਼ ਵੰਡਣਾ ਚਾਹੁੰਦੀ ਹਾਂ'।

ਕਾਸ਼ ! ਅਜਿਹੀ ਸੰਸਥਾ ਸਿੱਖਾਂ ਵਿੱਚ ਵੀ ਹੁੰਦੀ, ਜੋ ਪਿੰਡਾਂ ਦੇ ਸੁਧਾਰ ਤੇ ਪੱਛੜੇ ਸਿੱਖ ਖੇਤਰਾਂ ਵਿੱਚ



ਗੁਰਮਤਿ ਦਾ ਚਾਨਣ ਕਰਦਾ ਅਤੇ ਉਹਨਾਂ ਲੋਕਾਂ ਨੂੰ ਜੱਟਵਾਦ, ਬ੍ਰਾਹਮਣਵਾਦ, ਰੂੜੀਵਾਦੀ ਮਾਨਸਿਕਤਾ ਤੋਂ ਨਿਜ਼ਾਤ ਦਿਵਾਉਣ ਵਿੱਚ ਸਹਾਇਤਾ ਕਰਦਾ ਹੋਵੇ। ਲੇਖਕ ਜਦੋਂ ਜੇਲ੍ਹ ਚੋਂ ਰਿਹਾਅ ਹੋਇਆ ਤਾਂ ਫਿਰ ਹਥਿਆਰਾਂ ਦੀ ਕਲਮ ਨੂੰ ਸ਼ਮਸ਼ੀਰ ਬਣਾ ਕੇ ਸੰਘਰਸ਼ ਕਰਨ ਦਾ ਫ਼ੈਸਲਾ ਕੀਤਾ। 8 ਸਾਲ ਲ਼ਗਾ ਕੇ ਜੰਮੂ ਕਸ਼ਮੀਰ ਦੀ ਪੂਰਨ ਸ਼ਹੀਦ ਤੇ ਜੁਝਾਰੂ ਸਿੱਖ ਤਵਾਰੀਖ਼ 'ਸਫ਼ਰ-ਏ-ਸ਼ਹਾਦਤ' ਕਲਮਬੰਦ ਕੀਤੀ, ਜੋ ਪੰਜਾਬ ਤੋਂ ਬਾਅਦ ਕਿਸੇ ਸਟੇਟ ਦੀ ਪਹਿਲੀ ਖਾੜਕੂ ਤੇ ਸ਼ਹੀਦ ਸਿੱਖਾਂ ਦੀ ਤਵਾਰੀਖ਼ ਹੈ। ਫਿਰ ਕੁਝ ਹੋਰ ਕਿਤਾਬਾਂ ਲਿਖੀਆਂ, ਪਿੰਡਾਂ ਵਿੱਚ ਪ੍ਰਚਾਰ ਦਾ ਕੰਮ ਵੀ ਸ਼ੁਰੂ ਕੀਤਾ, ਪਰ ਕਿਸੇ ਨੇ ਹੌਸਲਾ ਦੇਣਾ, ਮਦਦ ਕਰਨੀ ਤਾਂ ਦੂਰ, ਉਲ਼ਟਾ ਧਰਮ ਦੇ ਭੇਸ ਵਿੱਚ ਬੈਠੇ ਪਖੰਡੀਆਂ ਨੂੰ ਢਿੱਡ ਪੀੜ ਹੋਣੀ ਸ਼ੁਰੂ ਹੋ ਗਈ। ਸਿੱਖਾਂ ਦੀਆਂ ਸੰਸਥਾਵਾਂ ਕੋਲ਼ ਹੜ੍ਹ ਪੀੜਿਤਾਂ, ਭੁਚਾਲ਼ ਪੀੜਿਤਾਂ, ਨਗਰ ਕੀਰਤਨਾਂ, ਕੀਰਤਨ ਦਰਬਾਰਾਂ, ਸ਼ਹੀਦਾਂ ਦੀਆਂ ਬਰਸੀਆਂ 'ਚ ਲੋਕਾਂ ਨੂੰ ਲੱਖਾਂ ਰੁਪਏ ਦੀਆਂ ਜਲੇਬੀ-ਪਕੌੜੇ, ਕਿਸੇ ਨੂੰ ਵੀ ਕਰੋੜਾਂ ਰੁਪਏ ਦਾਨ ਕਰ ਦੇਣ ਅਤੇ ਹੋਰ ਕੰਮਾਂ ਲਈ ਖ਼ਰਚ ਕਰਨ ਲਈ ਪੈਸੇ ਨਹੀਂ ਹਨ। ਪਰ ਕੌਮ ਦੀ ਬਰਬਾਦੀ ਦੇ ਗੀਤ ਗਾਉਣ ਤੇ 'ਮਰ ਗਏ ਮਰ ਗਏ' ਦੇ ਲੈਕਚਰ ਕਰਨ ਲਈ ਲੱਖਾਂ ਰੁਪਏ ਬਰਬਾਦ ਕਰ ਕੇ ਸਮਾਗਮ ਕਰਵਾਉਣ ਲਈ ਪੈਸੇ ਹਨ, ਪਰ ਜਿਸ ਕੰਮ ਨਾਲ਼ ਕੌਮ ਨੇ ਚੜ੍ਹਦੀ ਕਲਾ ਵੱਲ ਜਾਣਾ ਹੈ, ਉਸ ਕੰਮ ਵੱਲ ਧਿਆਨ ਨਹੀਂ ਦੇਣਾ, ਇਹਨਾਂ ਦੀ ਘਟੀਆ ਆਦਤ ਬਣ ਗਈ ਹੈ। ਇਸੇ ਲਈ ਇਹਨਾਂ ਮਹਾਨ ਔਰਤਾਂ ਦਾ ਜੀਵਨ ਦਿੱਤਾ ਜਾ ਰਿਹਾ ਹੈ ਕਿ ਅਸੀਂ ਸਮਝ ਸਕੀਏ ਕਿ ਸੰਘਰਸ਼ ਕਿਵੇਂ ਲੜੇ ਜਾ ਰਹੇ ਹਨ। ਪਰ ਜਿਨ੍ਹਾਂ ਕੋਲ਼ ਹਰ ਕਿਸਮ ਇੱਕ ਸਾਧਣ ਹੈ, ਉਹ ਫਿਰ ਵੀ ਕਿਸੇ ਚਮਤਕਾਰ ਦੀ ਉਡੀਕ ਵਿੱਚ ਹਨ, ਜਦੋਂ ਕਿ ਉਹ ਹਰ ਪੱਖੋਂ ਸਮਰੱਥ ਹਨ।

## ਦੋਸਤ ਭੰਵਰੀ ਬਾਈ

ਰਾਜਸਥਾਨ ਦੇ ਪਿੰਡ ਭਟੇਰ ਦੀ ਮਜ਼ਦੂਰੀ ਕਰਨ ਵਾਲ਼ੀ ਭੰਵਰੀ ਬਾਈ 1989 ਵਿੱਚ ਮਹਿਲਾ ਅੰਦੋਲਨ ਦੀ ਧੜਕਣ ਬਣੀ। ਮਜ਼ਦੂਰੀ ਕਰਦੇ ਹੋਏ ਵੀ ਜਦੋਂ ਰੋਟੀ ਖਾਣ ਲਈ ਇੱਕ ਘੰਟੇ ਦੀ ਬਰੇਕ ਹੁੰਦੀ ਤਾਂ ਉਸ ਵੇਲ਼ੇ ਵੀ ਉਹ ਮਜ਼ਦੂਰਾਂ ਨੂੰ ਆਪਣੇ ਹੱਕ, ਮਰਦ ਔਰਤ ਦੀ ਬਰਾਬਰੀ, ਬਾਲ ਵਿਆਹ, ਮਜ਼ਦੂਰੀ ਦੇ ਰੇਟ ਆਦਿ ਹੱਕ ਤੇ ਕਨੂੰਨ ਬਾਰੇ ਜਾਗਰੂਕ ਕਰਦੀ ਰਹਿੰਦੀ। ਦੱਬੇ ਕੁਚਲੇ ਲੋਕਾਂ, ਮਜ਼ਦੂਰਾਂ ਨੂੰ ਨਾਲ਼ ਲੈ ਕੇ ਹੱਕਾਂ ਲਈ ਸੰਘਰਸ਼ ਕਰਦੀ, ਭਾਵੇਂ ਕਿ ਉਸ ਕੋਲ਼ ਕੋਈ ਸਕੂਲ ਦੀ ਪੜ੍ਹਾਈ ਵੀ ਨਹੀਂ ਸੀ। 1990 ਵਿੱਚ ਭੰਵਰੀ ਨੇ 45 ਬਾਲ ਵਿਆਹ ਰੋਕੇ। ਉਸ ਨੇ ਔਰਤਾਂ ਨੂੰ ਏਨਾ ਜਾਗਰੂਕ ਕੀਤਾ ਕਿ ਮਾਂਵਾਂ ਬਾਲ ਵਿਆਹ ਵਾਲ਼ੇ ਦਿਨ ਬੱਚੀਆਂ ਨੂੰ ਲੈ ਕੇ ਘਰੋਂ ਗੁੰਮ ਹੋ ਜਾਂਦੀਆਂ। ਕੁੜੀਆਂ ਨੂੰ ਪੜ੍ਹਨ ਤੋਂ ਰੋਕਣ ਤੇ ਉਹਨਾਂ ਦੇ ਬਚਪਨ ਵਿੱਚ ਜਬਰਨ ਵਿਆਹ ਕਰਨ ਵਾਲ਼ੇ ਮਰਦਾਂ ਤੋਂ ਬਚਣ ਤੇ ਕੁੜੀਆਂ ਦੇ ਭਵਿੱਖ ਲਈ ਮਾਂਵਾਂ, ਧੀਆਂ ਨੂੰ ਲੈ ਕੇ ਪੇਕੇ ਜਾਣ ਲੱਗ ਪਈਆਂ, ਤਾਂ ਕਿ ਕੁੜੀਆਂ ਦਾ ਜੀਵਨ ਨਰਕ ਨਾ ਬਣਿਆ ਰਹੇ। ਯਾਦ ਰੱਖਣਾ ਜੇ ਭੰਵਰੀ ਦੇ ਇਲਾਕੇ ਜਾਂ ਸਮੇਂ ਵਿੱਚ ਬਾਲ ਵਿਆਹ ਜਾਂ ਪੜ੍ਹਾਈ ਦਾ ਮਸਲਾ ਸੀ, ਤਾਂ ਅੱਜ ਵੀ ਸ਼ਹਿਰਾਂ, ਨਗਰਾਂ ਵਿੱਚ ਕਈ ਕਿਸਮ ਦੇ ਮਸਲੇ ਹਨ।

ਮਰਦ ਅਤੇ ਬ੍ਰਾਹਮਣਵਾਦੀ ਪ੍ਰਧਾਨ ਸਮਾਜ ਭੰਵਰੀ ਦੀ ਇਹ ਬਗ਼ਾਵਤ ਅਸਾਨੀ ਨਾਲ਼ ਕਿਵੇਂ ਬਰਦਾਸ਼ਤ ਕਰਦਾ ? ਇਸ ਲਈ ਉਹਨਾਂ ਔਰਤ ਨੂੰ ਕਮਜ਼ੋਰ ਕਰਨ ਅਤੇ ਉਸ ਦੀ ਤਾਕਤ ਨੂੰ ਤੋੜਨ ਲਈ ਹਮੇਸ਼ਾ ਇੱਕ ਹਥਿਆਰ ਵਰਤਿਆ ਜਾਂਦਾ ਹੈ 'ਬਲਾਤਕਾਰ'। ਇਹ ਭੰਵਰੀ ਤੇ ਵੀ ਵਰਤਿਆ ਗਿਆ। 22 ਸਤੰਬਰ 1992 ਨੂੰ ਭੰਵਰੀ ਨਾਲ਼ ਦੋ ਗੁੱਜਰਾਂ ਨੇ ਉਸ ਦੇ ਪਤੀ ਮੋਹਨ ਦੇ ਸਾਮ੍ਹਣੇ ਬਲਾਤਕਾਰ ਕੀਤਾ ਤੇ ਪੰਜ ਗੁੱਜਰਾਂ ਨੇ ਇਹਨਾਂ ਦਾ ਸਾਥ ਦਿੱਤਾ। ਰਿਪੋਰਟ ਲਿਖਵਾਉਣ ਦੀ ਵਾਰੀ ਆਈ ਤਾਂ ਸਾਰਾ ਪਿੰਡ ਭੰਵਰੀ ਦੇ ਖ਼ਿਲਾਫ਼ ਹੋ ਗਿਆ। ਉਹ ਪਿੰਡ ਜੋ ਭੰਵਰੀ ਨੂੰ ਆਪਣੀ ਦੋਸਤ ਮੰਨਦਾ ਸੀ, ਜਿਸ ਪਿੰਡ ਲਈ ਉਹ ਸਾਲਾਂ ਤੋਂ ਦਿਨ ਰਾਤ ਸੰਘਰਸ਼ ਕਰ ਰਹੀ ਸੀ। ਭੰਵਰੀ ਨੇ ਬੱਚੇ ਦੀ, ਦੇਵਤਿਆਂ ਦੀ, ਗੰਗਾ ਜਲ਼ ਦੀ ਸੌਂਹ ਖਾ ਕੇ ਕਿਹਾ ਕਿ ਮੇਰੇ ਨਾਲ਼ ਜ਼ੁਲਮ ਹੋਇਆ ਹੈ, ਪਰ ਪਿੰਡ ਵਾਲ਼ੇ, ਗੁੱਜਰਾਂ ਦੇ ਡਰ ਤੋਂ ਕਹਿਣ ਕਿ ਇੱਕ ਨੀਚ ਜਾਤ ਦੀ ਔਰਤ ਨਾਲ਼ ਉੱਚ ਜਾਤੀ ਦੇ ਮਰਦ ਬਲਾਤਕਾਰ ਕਿਵੇਂ ਕਰ ਸਕਦੇ ਹਨ ? ਅਜਿਹੇ ਨਾਮਰਦ ਤੇ ਬੁਜ਼ਦਿਲ ਲੋਕਾਂ ਤੋਂ ਉਹ ਨਿਰਾਸ਼ ਹੋਈ, ਪਰ ਟੁੱਟੀ ਨਹੀਂ। ਉਸ ਨੇ ਰਿਪੋਰਟ ਲਿਖਵਾਈ, ਕੇਸ 'ਕੇਂਦਰੀ ਜਾਂਚ ਬਿਊਰੋ' ਕੋਲ਼ ਗਿਆ। ਬੇਸ਼ੱਕ ਉਸ ਨੂੰ ਇਨਸਾਫ਼ ਨਹੀਂ ਮਿਲ਼ਿਆ, ਪਰ ਉਹ ਆਖਦੀ ਹੈ, "ਇਨਸਾਨ ਜਦੋਂ ਤਕ ਖ਼ੁਦ ਲਈ ਲੜਦਾ ਹੈ, ਤਾਂ ਹੀ ਉਸ ਤੇ ਦੁੱਖ ਭਾਰੀ ਪੈਂਦਾ ਹੈ। ਬਣ ਕੇ ਵੇਖੋ ਨਾ ਕਿਸੇ ਦੁਖੀ ਜਮਾਤ ਦੀ ਸਾਥਣ। ਸਾਰੇ ਦੁੱਖ ਅਪਮਾਨ ਅਤੇ ਜ਼ਲਾਲਤ ਛੋਟੇ ਰਹਿ ਜਾਣਗੇ।"

ਭੰਵਰੀ ਦਾ ਲੋਕਾਂ ਲਈ ਸੰਘਰਸ਼ ਚੱਲਦਾ ਰਿਹਾ। 1994 ਵਿੱਚ ਭੰਵਰੀ ਨੂੰ 'ਨੀਰਜਾ ਭਨੋਤ' ਪੁਰਸਕਾਰ ਨਾਲ਼ ਸਨਮਾਨਿਤ ਕੀਤਾ ਗਿਆ, 1996 ਵਿੱਚ ਦਲਿਤ ਸਾਹਿਤ ਅਕਾਦਮੀ ਨੇ 'ਵੀਰਾਂਗਣਾ ਝਲਕਾਰੀ ਬਾਈ' ਰਾਸ਼ਟਰੀ ਸਨਮਾਨ ਨਾਲ਼ ਸਨਮਾਨਿਤ ਕੀਤਾ, ਪੂਨੇ ਦੇ ਇੱਕ ਅਖ਼ਬਾਰ ਨੇ ਆਪਣੇ ਸਮਾਗਮ ਵਿੱਚ ਭੰਵਰੀ ਨੂੰ ਮੁੱਖ ਮਹਿਮਾਨ ਬਣਾ ਕੇ ਸਨਮਾਨਿਤ ਕੀਤਾ। 1996 ਵਿੱਚ ਰੋਟਰੀ ਕਲੱਬ ਨੇ 'ਚਿੰਗਾਰੀ' ਦੀ ਉਪਾਧੀ ਦਿੱਤੀ, 2002 ਵਿੱਚ 'ਇਸਤਰੀ ਅਧਿਕਾਰ ਸੰਗਠਨ' ਨੇ ਦਿੱਲੀ ਯੂਨੀਵਰਸਿਟੀ ਵਿੱਚ 'ਇਸਤਰੀ ਅਧਿਕਾਰ ਸਨਮਾਨ' ਦਿੱਤਾ। ਭੰਵਰੀ ਤੇ ਇੱਕ ਹਿੰਦੀ ਫ਼ਿਲਮ 'ਬਵੰਡਰ' ਵੀ ਬਣੀ। ਭੰਵਰੀ ਬਾਈ ਦੋਸਤ ਦਾ ਕਹਿਣਾ ਹੈ, "ਜਿਸ ਨੂੰ ਆਪਣੀ ਕਿਸਮਤ ਖ਼ੁਦ ਲਿਖਣੀ ਆਉਂਦੀ ਹੈ, ਉਹ ਬਦਲਾ ਨਹੀਂ ਲੈਂਦੇ, ਤਬਦੀਲੀ ਦੀਆਂ ਕੋਸ਼ਿਸ਼ਾਂ ਕਰਦੇ ਹਨ।"

## ਇੰਦੂ ਨੇਤਾਮ

ਛੱਤੀਸਗੜ੍ਹ ਪਿੰਡ ਮਰਕਦਾਟੋਲਾ ਦੀ ਅਠਵੀਂ ਪਾਸ 'ਇੰਦੂ ਨੇਤਾਮ' 20 ਸਾਲਾਂ ਤੋਂ ਆਦਿਵਾਸੀਆਂ ਦੇ ਸ਼ੋਸ਼ਣ ਵਿਰੁੱਧ ਸੰਘਰਸ਼ ਲੜ ਰਹੀ ਹੈ। ਇੰਦੂ ਜੰਗਲ਼ਾਂ ਕਸਬਿਆਂ 'ਚ ਜਾ ਕੇ ਛੇ-ਛੇ ਮਹੀਨੇ ਇਹਨਾਂ ਲੋਕਾਂ ਵਿੱਚ ਰਹਿ ਕੇ 'ਪ੍ਰਯੋਗ' ਸੰਸਥਾ ਦੀ ਮਦਦ ਨਾਲ਼ ਆਦਿਵਾਸੀਆਂ ਨੂੰ ਆਪਣੇ ਹੱਕਾਂ ਲਈ ਲਾਮਬੰਦ ਕਰ ਰਹੀ ਹੈ। ਇੰਦੂ ਦਾ ਕਹਿਣਾ ਹੈ, "ਅਜਿਹੀ ਸਮਝਦਾਰੀ ਨੂੰ ਸਮਝਦਾਰੀ ਨਹੀਂ ਕਿਹਾ ਜਾ ਸਕਦਾ ਕਿ ਲੋਕਾਂ ਦਾ ਸ਼ੋਸ਼ਣ ਹੋ ਰਿਹਾ ਹੈ ਅਤੇ ਅਸੀਂ ਫਿਰ ਵੀ ਚੁੱਪ ਹਾਂ। ਪੜ੍ਹੇ ਲਿਖੇ ਆਦਮੀ ਨੂੰ ਆਪਣੀ ਗੰਦਗੀ ਸਾਫ਼ ਕਰਨ ਵਿੱਚ ਵੀ ਸ਼ਰਮ ਮਹਿਸੂਸ ਹੁੰਦੀ ਹੈ, ਫਿਰ ਅਜਿਹੀ ਸਿੱਖਿਆ ਤੇ 20 ਸਾਲ ਬਰਬਾਦ ਕਰਨ ਦਾ ਕੀ ਫ਼ਾਇਦਾ ? ਖੋਖਲ਼ੀ ਹੈ ਅਜਿਹੀ ਸਿੱਖਿਆ। ਪੜ੍ਹੇ ਲਿਖੇ ਤਾਂ ਹਜ਼ਾਰਾਂ ਲੋਕ ਹਨ, ਪਰ ਕੋਈ ਵੀ ਸਮਾਜ ਦੀਆਂ ਸਮੱਸਿਆਵਾਂ ਦਾ ਹੱਲ ਕਿਉਂ ਨਹੀਂ ਕਰਦਾ ?"

ਲੋਕਾਂ ਦੀ ਤਾਂ ਛੱਡੋ, ਇੰਦੂ ਦੇ ਘਰਦਿਆਂ ਨੇ ਵੀ ਉਲ਼ਟੀਆਂ ਗੱਲਾਂ ਕੀਤੀਆਂ। ਜਿਵੇਂ ਕਿ ਹਰ ਇੱਕ ਤਬਦੀਲੀ ਪਸੰਦ ਮਨੁੱਖ ਨਾਲ਼ ਹੁੰਦਾ ਹੈ, ਇੰਦੂ ਨਾਲ਼ ਵੀ ਹੋਇਆ। ਘਰ ਦੇ ਕਹਿਣ ਲੱਗੇ, "ਪਤਾ ਨਹੀਂ ਕਿੱਥੋਂ-ਕਿਥੋਂ ਪੁੱਠੀਆਂ ਗੱਲਾਂ ਸਿੱਖ ਕੇ ਆਉਂਦੀ ਹੈ"। ਪਰ ਉਸ ਨੇ ਕਿਸੇ ਦੀ ਇੱਕ ਨਾ ਸੁਣੀ, ਕਿਉਂਕਿ ਸਮਾਜ ਸੇਵਾ ਦਾ ਜਨੂੰਨ ਉਸ ਦੇ ਸਿਰ ਚੜ੍ਹ ਕੇ ਬੋਲ ਰਿਹਾ ਸੀ। ਉਹ ਜ਼ਿਦ ਕਰ ਕੇ 'ਪ੍ਰਯੋਗ' ਸੰਸਥਾ ਦੇ ਇੱਕ ਕੈਂਪ ਵਿੱਚ ਛੇ ਮਹੀਨਿਆਂ ਦੀ ਸਮਾਜ ਸੇਵਾ ਦੀ ਟ੍ਰੇਨਿੰਗ ਲੈਣ ਚਲੀ ਗਈ। ਕੈਂਪ ਵਿੱਚ ਉਸ ਨੂੰ ਦੱਸਿਆ ਗਿਆ, "ਪਿੰਡਾਂ ਨੂੰ ਜਾਗ੍ਰਿਤ ਕਰਨ ਲਈ ਪੈਦਲ ਚੱਲਣਾ ਪਵੇਗਾ, ਕੋਈ ਛੇੜਛਾੜ ਜਾਂ ਬਦਨਾਮੀ ਦਾ ਚਿੱਕੜ ਸੁੱਟੇ, ਤਾਂ ਸਹਿਣਾ ਪਵੇਗਾ। ਆਪ ਨਹੀਂ ਸਹੋਗੇ ਤਾਂ ਕੌਣ ਸਹਿਣ ਕਰੇਗਾ ? ਤੁਹਾਨੂੰ ਕਿਸੇ ਤੇ ਉਮੀਦ ਨਹੀਂ ਰੱਖਣੀ ਚਾਹੀਦੀ, ਖ਼ੁਦ ਆਪਣੀਆਂ ਸਮੱਸਿਆਵਾਂ ਦਾ ਹੱਲ ਲੱਭੋ, ਖ਼ੁਦ ਜਾਗ੍ਰਿਤ ਹੋਵੋ, ਸਿੱਖਿਅਤ ਹੋਵੋ...।"

ਜਿਹੜੀਆਂ ਔਰਤਾਂ ਜਥੇਬੰਦੀ ਨਾਲ਼ ਕੰਮ ਕਰਦੀਆਂ ਸਨ, ਉਹਨਾਂ ਦੇ ਪਤੀਆਂ ਨੂੰ 'ਖੁਸਰੇ' ਕਿਹਾ ਗਿਆ। ਇਹ ਵੀ ਕਿਹਾ ਜਾਂਦਾ ਕਿ ਘਰਵਾ਼ਲੀਆਂ ਖੁੱਲ੍ਹੀਆਂ ਛੱਡੀਆਂ ਹੋਈਆਂ ਹਨ। ਫਿਰ ਵੀ ਕੁਝ ਹਿੰਮਤੀ ਔਰਤਾਂ ਹੀਨ ਬਾਈ, ਸ਼ਾਂਤੀ ਬਾਈ, ਰਾਜਕੁੰਬਰ ਬਾਈ ਤੇ ਮੋਹਨੀ ਬਾਈ ਸਾਥਣਾਂ ਇੰਦੂ ਨਾਲ਼ ਖੜ੍ਹੀਆਂ ਰਹੀਆਂ ਤੇ ਸੰਘਰਸ਼ ਅੱਗੇ ਵਧਦਾ ਗਿਆ। ਪਿੰਡ ਵਿੱਚ ਆਦਿਵਾਸੀਆਂ ਦੀ 152 ਏਕੜ ਜ਼ਮੀਨ ਤੇ ਪੂੰਜੀਪਤੀਆਂ ਨੇ ਸਰਕਾਰੀ ਮਦਦ ਨਾਲ਼ ਕਬਜ਼ਾ ਕੀਤਾ ਹੋਇਆ ਸੀ, ਜਿਸ ਨੂੰ ਛੁਡਾਉਣ ਲਈ ਇੰਦੂ ਨੇ ਮੋਰਚਾ ਲਾਇਆ। ਇਸ ਨੂੰ 1991 ਦਾ ਮਾਰਕਾਵੇਲਾ ਜ਼ਮੀਨ ਘੋਟਾਲਾ' ਦੇ ਨਾਂ ਨਾਲ਼ ਜਾਣਿਆ ਜਾਂਦਾ ਹੈ। ਇਸ ਮੋਰਚੇ ਵਿੱਚ ਇੰਦੂ ਦੀ ਰਹਿਨੁਮਾਈ ਹੇਠ ਮੋਰਚਾ ਸਫਲ ਹੋਇਆ, ਵੱਡੇ ਵੱਡੇ ਬਦਮਾਸ਼ਾਂ-ਗੁੰਡਿਆਂ ਨੂੰ ਇੰਦੂ ਨੇ ਨਕੇਲ ਪਾਈ। ਇੰਦੂ ਨੇ ਆਦਿਵਾਸੀ ਇਲਾਕਿਆਂ ਵਿੱਚੋਂ ਔਰਤਾਂ ਨੂੰ ਨਾਲ਼ ਲੈ ਕੇ ਸ਼ਰਾਬ ਦੇ ਠੇਕੇ ਵੀ ਸਾੜੇ ਤੇ ਬੰਦ ਕਰਵਾਏ, ਸੰਘਰਸ਼ ਕਰਦੀ ਨੂੰ ਕਈ ਵਾਰ ਜੇਲ੍ਹ ਜਾਣਾ ਪਿਆ। ਇੰਦੂ ਦਾ ਕਹਿਣਾ ਹੈ, "ਉਸ ਨੇ ਸੰਘਰਸ਼ ਦਾ ਰਸਤਾ ਇਸ ਲਈ ਚੁਣਿਆ, ਕਿਉਂਕਿ ਸੰਘਰਸ਼ ਬਿਨਾਂ ਕਿਸੇ ਸਮੱਸਿਆ ਦਾ ਹੱਲ ਨਹੀਂ ਹੁੰਦਾ। ਆਪਣੀ ਉਮਰ ਦੇ 30 ਸਾਲਾਂ ਵਿੱਚ ਉਸ ਨੇ 15 ਸਾਲ ਸੰਘਰਸ਼ ਕੀਤਾ ਹੈ। ਇਸ ਸੰਘਰਸ਼ ਵਿੱਚ ਉਹ ਨਾ ਕਦੇ ਡਰੀ ਅਤੇ ਨਾ ਰੁਕੀ, ਬੱਸ ਅੱਗੇ ਵਧੀ ਹੈ। ਉਹ ਕਹਿੰਦੀ ਹੈ:- "ਕਦੇ ਕਦੇ ਥਕਾਵਟ ਮਹਿਸੂਸ ਹੁੰਦੀ ਹੈ, ਪਰ ਜੋ ਸ਼ੁਰੂ ਕੀਤਾ ਹੈ, ਉਹ ਛੱਡਿਆ ਨਹੀਂ ਜਾ ਸਕਦਾ, ਮੇਰੇ ਨਾਲ਼ ਕਈ ਪਿੰਡਾਂ ਦਾ ਭਵਿੱਖ ਜੁੜਿਆ ਹੈ, ਜੇ ਮੈਂ ਹਾਰ ਮੰਨ ਗਈ ਤਾਂ ਉਹਨਾਂ ਦਾ ਕੀ ਹੋਵੇਗਾ ? ਕਿਵੇਂ ਹਾਰ ਮੰਨਾਂ ? ਕਿਵੇਂ ਥੱਕ ਕੇ ਬੈਠ ਜਾਵਾਂ?"



## ਕੁੰਤੀ ਭੂਇਨੀ

ਨਗਰ ਬੁੱਧ ਗਯਾ ਬਿਹਾਰ ਦੀ ਰਹਿਣ ਵਾ਼ਲੀ ਸਧਾਰਨ ਜਿਹੀ ਔਰਤ 'ਕੁੰਤੀ ਭੂਇਨੀ', ਜਿਸ ਨੇ ਬੋਧ ਗਯਾ ਮੱਠ ਦੇ ਮਹੰਤ ਤੋਂ ਲੋਕਾਂ ਦੀ 22 ਹਜ਼ਾਰ ਏਕੜ ਜ਼ਮੀਨ ਅਤੇ ਉਸ ਦੀ ਦਹਿਸ਼ਤ ਤੋਂ ਲੋਕਾਂ ਨੂੰ ਅਜ਼ਾਦ ਕਰਵਾਇਆ। ਏਨਾ ਹੀ ਨਹੀਂ, ਔਰਤਾਂ ਨੂੰ ਉਹਨਾਂ ਦੇ ਹੱਕਾਂ ਲਈ ਜਥੇਬੰਦ ਕੀਤਾ ਗਿਆ। ਕੁੰਤੀ ਦਾ ਕਹਿਣਾ ਹੈ, "ਜਦੋਂ ਸੰਘਰਸ਼ਵਾਹਿਨੀ ਸੀ, ਲੋਕ ਸੰਵੇਦਨਸ਼ੀਲ ਸਨ, ਪਰ ਹੁਣ ਇਹ ਲੋਕ ਐਨ.ਜੀ.ਓ ਬਣ ਗਏ ਹਨ"। ਕੁੰਤੀ ਕਹਿੰਦੀ ਹੈ ਕਿ ਸੰਘਰਸ਼ਵਾਹਿਨੀ ਦੇ ਲੋਕ ਪਹਿਲਾਂ ਜਾਤੀ ਵਿਵਸਥਾ ਦਾ ਵਿਰੋਧ ਕਰਦੇ ਸਨ, ਪਰ ਹੁਣ ਜਾਤੀ ਦੇ ਨਾਂ ਤੇ ਜਥੇਬੰਦੀਆਂ ਬਣਾਉਣ ਲੱਗੇ ਹਨ।

1978 ਵਿੱਚ ਕੁੰਤੀ ਨੇ ਵਿਦਿਆਰਥੀਆਂ, ਨੌਜਵਾਨਾਂ, ਔਰਤਾਂ ਨਾਲ਼ ਰਲ਼ ਕੇ 1980 ਤਕ ਜ਼ਮੀਨ ਅੰਦੋਲਨ ਕੀਤਾ। ਇਸ ਕੇਸ ਵਿੱਚ ਜ਼ਮੀਨ ਤੇ ਕਬਜ਼ਾ ਕਰਨ ਦੇ ਯਤਨ ਵਿੱਚ ਕੁੰਤੀ ਤੇ ਉਸ ਦੀ 12 ਸਾਥਣਾਂ ਨੂੰ ਜੇਲ੍ਹ ਵੀ ਜਾਣਾ ਪਿਆ। ਕੁੰਤੀ ਦਾ ਘਰ ਸੰਘਰਸ਼ਵਾਹਿਨੀ ਦਾ ਦਫ਼ਤਰ ਬਣ ਗਿਆ, ਹਰ ਵੇ਼ਲੇ ਓਥੇ ਬੈਠਕਾਂ ਚੱਲਦੀਆਂ ਰਹਿੰਦੀਆਂ। ਕਈ ਵਾਰ ਘਰ 'ਚ ਖਾਣ ਖਵਾਉਣ ਲਈ ਰੋਟੀ ਵੀ ਨਹੀਂ ਸੀ ਹੁੰਦੀ, ਪਰ ਸਾਰੇ ਸਾਥੀ ਰਲ਼ ਕੇ ਰੋਟੀ ਦਾ ਬੰਦੋਬਸਤ ਕਰਦੇ। ਅੰਦੋਲਨ ਦੌਰਾਨ ਔਰਤਾਂ ਨੂੰ ਮੱਠ ਦੇ ਖੂਹ ਤੇ ਪਾਣੀ ਲੈਣ ਜਾਣਾ ਪੈਂਦਾ ਸੀ, ਜਿੱਥੇ ਲੱਗੀ ਪੁਲੀਸ ਚੌਂਕੀ ਦੇ ਮੁਲਾਜ਼ਮ ਔਰਤਾਂ ਨਾਲ਼ ਬਦਸਲੂਕੀ ਕਰਦੇ, ਅਸ਼ਲੀਲ ਹਰਕਤਾਂ ਕਰਦੇ ਸਨ। ਇਸ ਦਾ ਪਤਾ ਕੁੰਤੀ ਨੂੰ ਲੱਗਾ ਤੇ ਉਹ ਆਪ ਗਈ ਖੂਹ ਤੇ ਪਾਣੀ ਲੈਣ। ਜਾਂਦੀ ਨੇ ਹੀ ਮੰਜੇ ਤੇ ਬੈਠੇ ਪੁਲਸੀਆਂ ਨੂੰ ਮੰਜੇ ਸਮੇਤ ਮੂਧੇ ਸੁੱਟ ਦਿੱਤਾ ਤੇ ਗਾ਼ਲਾਂ ਕੱਢੀਆਂ। ਸਾਰੇ ਪੁਲੀਸ ਵਾ਼ਲੇ ਭੱਜ ਗਏ। ਫਿਰ ਕਿਸੇ ਨੇ ਔਰਤਾਂ ਨੂੰ ਨਹੀਂ ਛੇੜਿਆ। ਫਿਰ ਪੁਲੀਸ ਨੇ ਅੰਦੋਲਨਕਾਰੀਆਂ ਨੂੰ ਗ੍ਰਿਫ਼ਤਾਰ ਕਰ ਕੇ ਲੈ ਜਾਣ ਦਾ ਯਤਨ ਕੀਤਾ, ਤਾਂ ਕੁੰਤੀ ਹਵਾਲਦਾਰ ਦੀ ਮਸ਼ੀਨਗੰਨ ਨਾਲ਼ ਲਮਕ ਗਈ। ਔਰਤਾਂ ਤੇ ਵਿਦਿਆਰਥੀਆਂ ਨੇ ਪੁਲੀਸ ਨੂੰ ਘੇਰਾ ਪਾ ਲਿਆ, ਤਾਂ ਪੁਲੀਸ ਵਾ਼ਲਿਆਂ ਨੇ ਭੱਜ ਕੇ ਜਾਨ ਬਚਾਈ। ਕੁੰਤੀ ਦੀ ਰਹਿਨੁਮਾਈ ਹੇਠ ਚੱਲੇ ਇਸ ਅੰਦੋਲਨ ਨੂੰ 10,000 ਏਕੜ ਜ਼ਮੀਨ ਨੂੰ ਬੋਧ ਗਯਾ ਮੱਠ ਦੇ ਮਹੰਤ ਤੋਂ ਛੁਡਾਉਣ ਵਿੱਚ ਕਾਮਯਾਬੀ ਮਿ਼ਲੀ। ਕੁੰਤੀ ਦੇ ਹਿੱਸੇ ਆਈ ਸਰਕਾਰੀ ਜ਼ਮੀਨ ਤੇ ਕੁੰਤੀ ਨੇ ਗ਼ਰੀਬ ਬੱਚਿਆਂ ਲਈ ਸਕੂਲ ਖੋਲ੍ਹਣ ਲਈ ਆਪਣੀ ਜਗ੍ਹਾ ਇੱਕ ਸਮਾਜਿਕ ਸੰਸਥਾ ਨੂੰ ਦੇ ਦਿੱਤੀ ਹੈ।

ਮਾਰਚ 2003 'ਚ ਕੁੰਤੀ ਨੇ ਪੱਖਲਗੜ੍ਹ ਵਿੱਚ ਮਹਿਲਾ ਕਾਨਫ਼ਰੰਸ ਕਰਵਾਈ, ਜਿਸ ਵਿੱਚ ਮਰਦਾਂ ਵੱਲੋਂ ਔਰਤਾਂ ਦੀ ਮਾਰ-ਕੁਟਾਈ, ਨਸ਼ਿਆਂ ਦੀ ਆਦਤ, ਪਤੀਆਂ ਵੱਲੋਂ ਔਰਤਾਂ ਦੇ ਬਾਹਰ ਜਾਣ ਤੇ ਪਾਬੰਦੀਆਂ ਲਾਉਣੀਆਂ, ਔਰਤਾਂ ਤੇ ਦੋਸ਼ ਮੜ੍ਹਨ ਵਰਗੇ ਮਸਲਿਆਂ ਤੇ ਵਿਚਾਰਾਂ ਹੋਈਆਂ, ਜਿਸ ਤੋਂ ਬਾਅਦ ਕੁਝ ਔਰਤਾਂ ਨੇ ਆਪ ਆਪਣੇ ਪਤੀ ਸਿੱਧੇ ਕੀਤੇ ਸਨ, ਪਰ ਕੁੰਤੀ ਨੂੰ ਖ਼ੁਦ ਆਪਣੇ ਪਤੀ ਉਪਨੇਂਦਰ ਦੀ ਮਾਰਕੁਟਾਈ ਦਾ ਸ਼ਿਕਾਰ ਹੋਣਾ ਪਿਆ। ਉਸ ਨੂੰ ਲੱਗਦਾ ਸੀ ਕਿ ਕੁੰਤੀ ਉਸ ਤੇ ਹਾਵੀ ਹੋ ਰਹੀ ਹੈ। ਕੁਝ ਦਿਨਾਂ ਤਕ ਕੁੰਤੀ ਮਾਰ ਖਾਂਦੀ ਰਹੀ, ਫਿਰ ਉਸ ਨੇ ਵੀ ਹੱਥ ਚੁੱਕ ਦਿੱਤਾ, ਆਖ਼ਰ ਕੁੰਤੀ ਹੋਰ ਕਰਦੀ ਵੀ ਕੀ ? ਇਸ ਤੋਂ ਬਾਅਦ ਕੁੰਤੀ ਤੇ ਹੱਥ ਉੱਠਣੇ ਬੰਦ ਹੋ ਗਏ। ਜੇ ਕੁਝ ਸਮੇਂ ਬਾਅਦ ਫਿਰ ਪਤੀ ਨੇ ਕੁੰਤੀ ਨੂੰ ਕੁੱਟਣ ਦੀ ਕੋਸ਼ਿਸ਼ ਕੀਤੀ ਤਾਂ ਉਸ ਨੇ ਉਸ ਦਾ ਜਵਾਬ ਦਿੱਤਾ, ਜਿਸ ਨਾਲ਼ ਇਹ ਮਾਰ ਕੁਟਾਈ ਦਾ ਸਿਲਸਿਲਾ ਬੰਦ ਹੋਇਆ।

ਕੁੰਤੀ ਦਾ ਕਹਿਣਾ ਹੈ, "ਆਖ਼ਰ ਜਿੱਤ ਸਚਾਈ ਦੀ ਹੁੰਦੀ ਹੈ, ਪਰ ਇਸ ਸਚਾਈ ਕਾਰਨ ਕਈ ਵਾਰ ਉਸ ਦੇ ਆਪਣੇ ਵੀ ਸਾਥ ਛੱਡ ਜਾਂਦੇ ਹਨ। ਕਈ ਵਾਰ ਪਿੰਡ ਵਾ਼ਲਿਆਂ ਨੇ ਵੀ ਕਿਹਾ, 'ਤੇਰੀ ਸਚਾਈ ਸਾਡੇ ਕੰਮ ਆਉਣ ਵਾ਼ਲੀ ਨਹੀਂ'। ਪਰ ਕੁੰਤੀ ਅੱਜ ਵੀ ਆਪਣੀ ਸਚਾਈ ਤੇ ਕਾਇਮ ਹੈ ਅਤੇ ਅੱਜ ਵੀ ਉਸ ਦਾ ਸੰਘਰਸ਼ ਜਾਰੀ ਹੈ।

## ਰਜਨੀ ਤਿਲਕ

ਲਿਫ਼ਾਫ਼ੇ ਬਣਾ ਕੇ ਗੁਜ਼ਾਰਾ ਕਰਨ ਵਾ਼ਲੇ ਪਰਿਵਾਰ ਦੀ ਧੀ ਹੈ 'ਰਜਨੀ ਤਿਲਕ', ਜਿਸ ਨੇ ਲੱਖਾਂ

ਦਿਲਾਂ ਵਿੱਚ ਆਪਣੀ ਪਛਾਣ ਬਣਾਈ। ਜਿਸ ਸਮੇਂ ਔਰਤ ਮੁਕਤੀ ਦੀਆਂ ਧਾਰਾਵਾਂ ਵਿਕਸਤ ਹੋ ਰਹੀਆਂ ਸਨ, ਉਸੇ ਸਮੇਂ ਬਿਹਾਰ ਵਿੱਚ ਦਲਿਤਾਂ ਦਾ ਭਾਰੀ ਕਤਲੇਆਮ ਹੋਇਆ, ਜਿਸ ਦੇ ਵਿਰੋਧ ਵਿੱਚ ਦਿੱਲੀ ਦੇ ਬੋਟ ਕਲੱਬ ਤੇ ਦਲਿਤਾਂ ਨੇ ਧਰਨਾ ਦਿੱਤਾ। ਦਲਿਤ ਸਮਾਜ ਦੇ ਪ੍ਰਸਿੱਧ ਲੀਡਰ ਵੀ.ਪੀ ਮੌਰੀਆ ਨੇ ਵੀ ਕਾਤਲਾਂ ਦੇ ਹੱਕ ਵਿੱਚ ਤੇ ਸੱਤਾਧਾਰੀ ਸਰਕਾਰ ਦੇ ਹੱਕ 'ਚ ਬੋਲਣਾ ਸ਼ੁਰੂ ਕਰ ਦਿੱਤਾ। ਇਸ ਵੇਲ਼ੇ ਜੋ ਕਾਲ਼ੇ ਝੰਡੇ ਸਰਕਾਰ ਨੂੰ ਵਿਖਾਉਣ ਲਈ ਲਿਆਂਦੇ ਗਏ ਸਨ, ਓਹੀ ਝੰਡੇ ਰਜਨੀ ਨੇ ਆਪਣੇ ਲੀਡਰ ਨੂੰ ਵਿਖਾ ਕੇ ਉਸ ਦਾ ਵਿਰੋਧ ਕੀਤਾ ਤੇ 'ਮੌਰੀਆ ਮੁਰਦਾਬਾਦ' ਦੇ ਨਾਹਰੇ ਲੱਗਣੇ ਸ਼ੁਰੂ ਹੋ ਗਏ। ਮੌਰੀਆ ਦੇ ਸਮਰਥਕਾਂ ਨਾਲ਼ ਝਗੜਾ ਵੀ ਹੋਇਆ। ਇਸ ਤੋਂ ਬਾਅਦ ਘਰਦਿਆਂ ਨੇ ਰਜਨੀ ਤੇ ਸਮਾਜਿਕ ਸਰਗਰਮੀਆਂ ਕਰਨ ਤੇ ਪਾਬੰਦੀ ਲਾ ਦਿੱਤੀ, ਫਿਰ ਵੀ ਰਜਨੀ ਨੇ ਆਪਣੇ ਸਾਥੀਆਂ ਨਾਲ਼ ਰਲ਼ ਕੇ 'ਦਲਿਤ ਪੈਂਥਰ' ਦਾ ਗਠਨ ਕੀਤਾ। ਇੱਕ ਸਾਥੀ ਕ੍ਰਾਂਤੀਕਾਰੀ ਬੁੱਧ ਭਿਕਸ਼ੂ ਅਮਿਤ ਨਾਲ਼ ਉਸ ਦੀ ਮੰਗਣੀ ਹੋ ਗਈ, ਜਿਸ ਨੇ ਰਜਨੀ ਨੂੰ ਧੋਖਾ ਦਿੱਤਾ ਤੇ ਕਿਸੇ ਹੋਰ ਕੁੜੀ ਨਾਲ਼ ਰਿਸ਼ਤਾ ਬਣਾ ਲਿਆ। ਇਸ ਤੋਂ ਬਾਅਦ ਰਜਨੀ ਬਾਮਸੇਫ਼ ਨਾਲ਼ ਜੁੜ ਗਈ।

ਦਲਿਤ ਸੰਘਰਸ਼ ਤੇ ਔਰਤਾਂ ਦੇ ਅਧਿਕਾਰਾਂ ਲਈ ਸੰਘਰਸ਼ ਲੜਨ ਦੇ ਨਿਸ਼ਾਨੇ ਨੂੰ ਮੁੱਖ ਰਖਦਿਆਂ ਰਜਨੀ ਨੇ ਇੱਕ ਕੱਟੜ ਕਮਿਊਨਿਸਟ ਦਲਿਤ ਕਾਮਰੇਡ ਨਾਲ਼ ਵਿਆਹ ਕਰਵਾ ਲਿਆ। ਰਜਨੀ ਦੱਸਦੀ ਹੈ ਕਿ 'ਉਹ ਵਿਆਹ ਤੋਂ ਪਹਿਲਾਂ ਉਹਨਾਂ ਔਰਤਾਂ ਦੀ ਅਜ਼ਾਦੀ ਲਈ ਲੰਮੇ ਲੰਮੇ ਭਾਸ਼ਣ ਦਿੰਦਾ ਸੀ, ਪਰ ਵਿਆਹ ਤੋਂ ਬਾਅਦ ਉਹ ਰਾਤੋ ਰਾਤ ਇੱਕ 'ਕਾਮਰੇਡ ਦੋਸਤ' ਤੋਂ 'ਪਤੀ' ਬਣ ਗਿਆ। ਉਸ ਦਾ ਨਵਾਂ ਰੂਪ ਸਾਮ੍ਹਣੇ ਆਇਆ, ਉਸ ਨੇ ਮੇਰਾ ਨੌਕਰੀ ਅਤੇ ਘਰੋਂ ਬਾਹਰ ਜਾਣਾ ਬੰਦ ਕਰ ਦਿੱਤਾ। ਔਰਤਾਂ ਅਤੇ ਦਲਿਤਾਂ ਬਾਰੇ ਉਸ ਦੀ ਸੋਚ ਰੂੜੀਵਾਦੀ ਸਾਬਤ ਹੋਈ। ਇਸ ਤੋਂ ਬਾਅਦ ਮੈਨੂੰ ਜਾਤੀ ਤੇ ਲਿੰਗ ਸ਼ੋਸ਼ਣ ਬਾਰੇ ਕਾਫ਼ੀ ਜਾਣਕਾਰੀ ਹਾਸਲ ਹੋਈ, ਇਸ ਵੇਲੇ ਤਕ ਮੈਂ ਇਕ ਬੱਚੀ ਦੀ ਮਾਂ ਬਣ ਚੁੱਕੀ ਸੀ'।

ਘਰ ਨੂੰ ਬਚਾਉਣ ਲਈ ਰਜਨੀ ਨੇ ਸਾਰੀਆਂ ਜਥੇਬੰਦੀਆਂ, ਰਿਸ਼ਤੇਦਾਰਾਂ ਤੇ ਸਰਗਰਮੀਆਂ ਤੋਂ ਪਾਸਾ ਵੱਟ ਲਿਆ। ਇਸ ਦੇ ਬਾਵਜੂਦ ਵੀ ਉਸ ਦੇ ਪਤੀ ਵਿੱਚ ਕੋਈ ਬਦਲਾਅ ਨਾ ਆਇਆ ਤੇ ਰਜਨੀ ਜ਼ਿੱਲਤ ਸਹਿ ਸਹਿ ਕੇ ਜ਼ਿੰਦਗੀ ਤੋਂ ਨਿਰਾਸ਼ ਹੋ ਗਈ। ਰਜਨੀ ਦਾ ਕਹਿਣਾ ਕਿ ਉਸ ਦਾ ਪਤੀ ਕਹਿੰਦਾ ਹੁੰਦਾ ਸੀ, 'ਤੁਸੀਂ ਸਾਲ਼ ਅੰਬੇਦਕਰਵਾਦੀ ਸਰਕਾਰ ਦੇ ਦੱਲੇ ਹੋ, ਮਹਿਲਾਵਾਦੀ ਬਣਦੀ ਹੈਂ, ਸਿਰਫ਼ ਮਾਰਕਸਵਾਦ ਹੀ ਔਰਤਾਂ ਨੂੰ ਮੁਕਤੀ ਦੇ ਸਕਦਾ ਹੈ"। ਮੈਂ ਜਦੋਂ ਵੀ ਉਸ ਨਾਲ਼ ਕਿਸੇ ਵਿਸ਼ੇ ਤੇ ਬਹਿਸ ਕਰਨ ਦੀ ਕੋਸ਼ਿਸ਼ ਕਰਦੀ, ਉਹ ਮੈਨੂੰ ਘਰ ਛੱਡਣ ਦੀ ਧਮਕੀ ਦਿੰਦਾ'।

ਆਖ਼ਰ ਇਹਨਾਂ ਦਾ ਤਲਾਕ ਹੋ ਗਿਆ।

ਰਜਨੀ ਨੇ ਘਰ ਤੋਂ ਬਾਅਦ ਬਾਹਰ ਦੀ ਲੜਾਈ ਮੁੜ ਅਰੰਭ ਕੀਤੀ। ਦੋਸਤਾਂ ਤੇ ਰਿਸ਼ਤੇਦਾਰਾਂ ਦੀ ਮਦਦ ਨਾਲ਼ ਉਹ ਮੁੜ ਪੈਰਾਂ ਤੇ ਸਟੈਂਡ ਹੋਈ। ਹੁਣ ਬੱਚੀ ਦੀ ਦੇਖਭਾਲ ਵੀ ਕਰਨੀ ਸੀ। 1996 ਵਿੱਚ 'ਕਦਮ' ਨਾਂ ਦੀ ਸੰਸਥਾ ਨੇ ਇੱਕ ਪ੍ਰੋਗਰਾਮ ਕਰਵਾਇਆ, ਜਿਸ ਦਾ ਇੰਚਾਰਜ ਰਜਨੀ ਨੂੰ ਬਣਾਇਆ ਗਿਆ। ਰਜਨੀ ਦਲਿਤ ਲੇਖਕ ਸੰਘ ਵਿੱਚ ਵੀ ਸਰਗਰਮ ਰਹੀ। ਓਥੇ ਵੀ ਉਸ ਨੂੰ ਦਲਿਤ ਸਾਹਿਤਕਾਰਾਂ ਨੇ ਬਰਦਾਸ਼ਤ ਨਾ ਕੀਤਾ, ਉਹ ਉਸ ਤੋਂ ਸੜਨ ਲੱਗੇ। ਰਜਨੀ ਨੂੰ ਕਹਿਣਾ ਪਿਆ ਕਿ "ਦਲਿਤ ਅੰਦੋਲਨਾਂ ਵਿਚ ਸਾਨੂੰ ਮਰਦ-ਪ੍ਰਧਾਨ ਸੋਚ ਨਾਲ਼ ਟਕਰਾਉਣਾ ਪੈਂਦਾ ਹੈ। ਉਹਨਾਂ ਦਾ ਮਰਦ ਹੋਣ ਦਾ ਹੰਕਾਰ, ਖੰਡਿਤ ਵਿਅਕਤੀਤਵ ਸਾਡੇ ਜੀਵਨ ਅਤੇ ਕੰਮਾਂ ਨੂੰ ਪ੍ਰਭਾਵਿਤ ਕਰਦਾ ਹੈ। ਉਹ ਔਰਤ ਨੂੰ ਇਨਸਾਨ ਹੀ ਨਹੀਂ ਮੰਨਦੇ। ਉਹ ਕਦੇ ਨਹੀਂ ਸੋਚਦੇ ਕਿ ਔਰਤ ਨੂੰ ਖੁੱਲ੍ਹੀ ਹਵਾ ਅਤੇ ਚੰਗੇ ਜੀਵਨ ਦੀ ਜ਼ਰੂਰਤ ਹੈ। ਸਾਹਿਤ, ਰਾਜਨੀਤੀ, ਸਮਾਜਿਕ ਕੋਈ ਵੀ ਖੇਤਰ ਹੋਵੇ, ਦਲਿਤ ਅੰਦੋਲਨ ਵੀ ਮਰਦ ਪ੍ਰਧਾਨ ਸੱਤਾ ਤੇ ਬ੍ਰਾਹਮਣਵਾਦੀ ਸੋਚ ਅਨੁਸਾਰ ਚੱਲ ਰਿਹਾ ਹੈ। ਇਸ ਦੇ ਬਾਵਜੂਦ ਕਿ ਸੰਘਰਸ਼ ਦੇ ਹਰ ਖੇਤਰ ਵਿੱਚ ਔਰਤਾਂ ਨੇ ਯੋਗਦਾਨ ਪਾਇਆ ਹੈ। ਆਪਣੀ ਪਛਾਣ ਤੇ ਇੱਜ਼ਤ ਦੀ ਲੜਾਈ ਸਮੇਂ ਸਾਨੂੰ ਦੋਸਤ ਜ਼ਰੂਰ ਮਿਲ਼ੇ ਹਨ, ਪਰ ਜ਼ਿਆਦਾਤਰ ਵਰਗ ਅਜੇ ਵੀ ਸਾਨੂੰ ਨਜ਼ਰਅੰਦਾਜ਼ ਕਰ ਰਿਹਾ ਹੈ। ਸਾਡੀ ਲੜਾਈ ਚਾਰੇ ਪਾਸਿਆਂ ਤੋਂ ਹੈ, ਫਿਰ ਵੀ ਮੈਂ ਸਾਰੀਆਂ ਮੁਸ਼ਕਲਾਂ ਦੇ ਖ਼ਿਲਾਫ਼ ਲੜਨ ਲਈ



ਤਿਆਰ ਹਾਂ।"

ਇਸ ਤੋਂ ਇਲਾਵਾ ਰਜਨੀ ਨੇ ਇਹ ਗਲ ਵੀ ਬੜੇ ਦਾਅਵੇ ਤੇ ਦਲੀਲ ਨਾਲ਼ ਕਹੀ ਹੈ ਕਿ "ਰਾਜਨੀਤੀ ਦੇ ਅਵਸਰਵਾਦੀ ਚਰਿੱਤਰ ਨੇ ਭਾਵੇਂ ਦਲਿਤ ਮਹਿਲਾ ਨੂੰ ਮੁਖ ਮੰਤਰੀ ਬਣਾ ਦਿੱਤਾ, ਪਰ ਉੱਤਰ ਪ੍ਰਦੇਸ਼ ਦੇ ਪੇਂਡੂ ਇਲਾਕਿਆਂ ਦੀਆਂ ਬਚੀਆਂ ਸਕੂਲ ਦਾ ਗੇਟ ਤਕ ਨਹੀਂ ਲੰਘ ਸਕੀਆ। ਕਾਨਪੁਰ ਵਰਗੇ ਸ਼ਹਿਰਾਂ ਵਿੱਚ ਅਜ ਵੀ ਬੇਡੀਆਂ ਜਾਤ ਦੀਆ ਔਰਤਾਂ ਜਿਸਮ ਵੇਚ ਕੇ ਘਰ ਦਾ ਗੁਜ਼ਾਰਾ ਚਲਾਉਂਦੀਆਂ ਹਨ। ਉਹਨਾਂ ਦੇ ਜਨਮੇ ਬਚਿਆਂ ਲਈ ਨਾ ਸਮਾਜ ਵਿਚ ਸੁਰੱਖਿਅਤ ਥਾਂ ਹੈ, ਨਾ ਹਮਦਰਦੀ। ਅਸੀਂ ਔਰਤਾਂ ਤੇ ਅੱਤਿਆਚਾਰ ਦਾ ਮੁੱਦਾ ਉਠਾਈਏ। ਔਰਤਾਂ ਦੇ ਸਰੀਰ ਤੇ ਮਨ ਉਪਰ ਸਮਾਜ ਅਤੇ ਪਰਿਵਾਰ ਅੱਤਿਆਚਾਰ ਕਰਦਾ ਹੈ। ਘਰੇਲੂ ਮਾਰਕੁਟਾਈ ਤੋਂ ਲੈ ਕੇ ਉੱਚ ਪਧਰ ਤਕ ਅਸੀਂ ਪਿਛਲੇ ਦਸ ਸਾਲਾਂ ਤੋਂ ਇਸ ਅੱਤਿਆਚਾਰ ਖ਼ਿਲਾਫ਼ ਮੁਹਿੰਮ ਚਲਾ ਰਹੇ ਹਾਂ।

## ਮਹਿਜ਼ਬੀਂ

ਪਟਨਾ ਦੇ ਹਨੂੰਮਾਨ ਨਗਰ ਦੀ ਦਲਿਤ ਮੁਸਲਿਮ ਪਰਿਵਾਰ ਦੀ 'ਮਹਿਜਬੀਂ' ਦਾ ਕਹਿਣਾ ਹੈ ਕਿ "ਸਿਰਫ਼ ਜਲਸੇ ਜਲੂਸਾਂ ਨਾਲ਼ ਹੀ ਲੋਕਾਂ ਦੀਆਂ ਸਮੱਸਿਆਵਾਂ ਦਾ ਹੱਲ ਨਹੀਂ ਹੋ ਸਕਦਾ, ਉਹਨਾਂ ਦੇ ਦੁੱਖ-ਸੁਖ 'ਚ ਹੱਥ ਵਟਾਉਣਾ ਹੁੰਦਾ ਹੈ।" ਮਹਿਜ਼ਬੀਂ ਪਰਿਵਾਰਕ ਮਸਲਿਆਂ ਤੇ ਗਲ ਕਰਦੀ ਹੋਈ ਕਹਿੰਦੀ ਹੈ, "ਆਦਮੀ ਨੂੰ ਤਾਂ ਸਿਰਫ਼ ਬਹਾਨਾ ਚਾਹੀਦਾ ਹੈ, ਔਰਤ ਨੂੰ ਘਰ ਤੋਂ ਬਾਹਰ ਕੱਢਣ ਲਈ। ਬਹਾਨਾ ਭਾਵੇਂ ਦਾਲ ਵਿੱਚ ਘਟ ਲੂਣ ਪਾਉਣ ਦਾ ਹੋਵੇ ਜਾਂ ਚਾਹ 'ਚ ਜਿਆਦਾ ਚੀਨੀ ਦਾ। ਔਰਤ ਚਿੰਤਾ ਅਤੇ ਕਚਹਿਰੀ ਵਿਚ ਲਟਕੀ ਰਹਿੰਦੀ ਹੈ। ਪਤੀ ਜਦੋਂ ਚਾਹੁੰਦਾ ਹੈ 'ਤਲਾਕ-ਤਲਾਕ-ਤਲਾਕ' ਕਹਿ ਕੇ ਬਰੀ ਹੋ ਜਾਂਦਾ ਹੈ। ਤਲਾਕ ਦਾ ਹਥਿਆਰ ਗ਼ਰੀਬ ਤੇ ਪੱਛੜੀਆਂ ਔਰਤਾਂ ਨੂੰ ਕਮਜ਼ੋਰ ਕਰਦਾ ਹੈ। ਮਹਿਜ਼ਬੀਂ ਦਾ ਕਹਿਣਾ ਹੈ ਕਿ ਇਸਲਾਮ ਨੇ ਔਰਤਾਂ ਨੂੰ ਬਹੁਤ ਸਾਰੇ ਅਧਿਕਾਰ ਦਿੱਤੇ ਹੋਏ ਹਨ। ਔਰਤ ਮਰਦ ਦੀ ਸਮਾਨਤਾ ਦਾ ਰਾਹ ਵੀ ਇਸਲਾਮ ਨੇ ਵਿਖਾਇਆ ਹੈ। ਦੁਖਤਰੀ (ਬੇਟੀ ਦਾ ਹੱਕ), ਹੱਕ-ਏ-ਜ਼ੌਜ਼ਿਅਤ (ਬੀਬੀ ਦਾ ਹੱਕ) ਇਸਲਾਮ ਨੇ ਦਿੱਤਾ ਹੈ, ਪਰ ਸਮਾਜਿਕ ਮਰਦ ਪ੍ਰਧਾਨ ਮਾਨਤਾਵਾਂ ਨੇ ਔਰਤ ਨੂੰ ਮਰਦ ਦੀ ਜੁੱਤੀ ਬਣਾ ਕੇ ਰੱਖਿਆ ਹੈ। ਇੱਕ ਟੁੱਟ ਜਾਵੇ ਤਾਂ ਦੂਜੀ ਖ਼ਰੀਦ ਲਓ। ਧਰਮ 'ਚ ਕਿਹਾ ਗਿਆ ਹੈ, ਸ਼ੌਹਰ ਮਿਜਾਜ਼ੀ ਖ਼ੁਦਾ ਹੈ। ਖ਼ੁਦਾ ਦੇ ਬਾਅਦ ਪਤੀ ਨੂੰ ਸਥਾਨ ਦਿੱਤਾ ਗਿਆ ਹੈ। ਔਰਤਾਂ ਨਾ-ਸਮਝੀ ਕਾਰਨ ਮਰਦਾਂ ਨੂੰ ਹੀ ਖ਼ੁਦਾ ਸਮਝ ਕੇ ਉਹਨਾਂ ਦੀਆਂ ਸਾਰੀਆਂ ਨਾਜਾਇਜ਼ ਗੱਲਾਂ ਮਨਦੀਆਂ ਰਹਿੰਦੀਆਂ ਹਨ ਅਤੇ ਮਰਦਾ ਦੇ ਅੱਤਿਆਚਾਰ ਸਹਿੰਦੀਆਂ ਹਨ।"



ਮਹਿਜ਼ਬੀਂ ਨੇ ਪਹਿਲਾਂ ਆਪਣੇ ਇਲਾਕੇ ਦੇ ਗ਼ਰੀਬ ਤੇ ਮਜ਼ਦੂਰੀ ਕਰਨ ਵਾਲੇ ਬੱਚਿਆਂ ਨੂੰ ਆਪਣੇ ਘਰ ਪੜ੍ਹਾਉਣਾ ਸ਼ੁਰੂ ਕੀਤਾ। ਕੋਈ ਚਾਹ ਦੀ ਦੁਕਾਨ ਤੋਂ ਸਮਾਂ ਕੱਢ ਕੇ ਆਉਂਦਾ ਤੇ ਕੋਈ ਮਜ਼ਦੂਰੀ 'ਚੋਂ। ਇੱਕ ਦਿਨ ਇੱਕ ਬੱਚਾ ਕਲਾਸ ਵਿੱਚ ਨਾ ਆਇਆ ਤਾਂ ਮਹਿਜ਼ਬੀਂ ਉਸ ਦੇ ਘਰ ਗਈ। ਉਹ ਸਖ਼ਤ ਬਿਮਾਰ ਸੀ। ਮਹਿਜ਼ਬੀਂ ਨੇ ਬੱਚੇ ਨੂੰ ਕਲਾਵੇ ਵਿੱਚ ਲਿਆ ਤੇ ਉਸੇ ਸਮੇਂ ਹਸਪਤਾਲ ਪੁੱਜ ਕੇ ਬਚੇ ਦਾ ਇਲਾਜ ਕਰਵਾਇਆ। ਇਸੇ ਤਰ੍ਹਾਂ 1986 ਵਿੱਚ 70 ਸਾਲ ਦੀ ਇੱਕ ਔਰਤ ਨੂੰ ਉਸ ਦੇ ਪਤੀ ਨੇ ਤਲਾਕ ਦੇ ਦਿੱਤਾ, ਜਿਸ ਦਾ ਮਹਿਜ਼ਬੀਂ ਨੇ ਸਖ਼ਤ ਵਿਰੋਧ ਕੀਤਾ। ਇੱਕ ਇਸਲਾਮੀ ਇਸਤਰੀ ਕਾਨਫ਼ਰੰਸ ਵਿੱਚ ਮਹਿਜ਼ਬੀਂ ਨੇ ਇਹ ਮੁੱਦਾ ਉਠਾ ਕੇ ਧਰਮ ਪੁਜਾਰੀਆਂ ਨੂੰ ਚੈਲਿੰਜ ਕਰ ਕੇ ਕਿਹਾ ਕਿ ਦੱਸੋ ਹੁਣ ਇਹ 70 ਸਾਲ ਦੀ ਔਰਤ ਕਿਥੇ ਜਾਵੇਗੀ ? ਮੁਸਲਿਮ ਮਰਦਾਂ ਦੇ ਨਾਲ਼ ਕੁਝ ਨੇ ਵੀ ਕਹਿਣਾ ਸ਼ੁਰੂ ਕਰ ਦਿੱਤਾ ਕਿ ਮਹਿਜ਼ਬੀਂ ਇਸਲਾਮ ਦੇ ਵਿਰੁੱਧ ਬੋਲ ਰਹੀ ਹੈ, ਸ਼ੱਰਾ ਦੇ ਖ਼ਿਲਾਫ਼ ਗੱਲ ਕਰ ਰਹੀ ਹੈ, ਪਰ ਮੁਸਲਿਮ ਔਰਤਾਂ ਦਾ ਵੱਡਾ ਹਜੂਮ ਮਹਿਜ਼ਬੀਂ ਦੇ ਹੱਕ ਵਿੱਚ ਆਣ ਖੜ੍ਹਾ ਹੋਇਆ, ਜਿਸ ਅੱਗੇ ਸਭ ਨੂੰ ਝੁਕਣਾ ਪਿਆ। ਜਿਸ ਨੇ ਤਵਾਰੀਖ ਦੇ ਪੰਨੇ ਪੜ੍ਹੇ ਹਨ, ਉਹਨਾਂ

ਇਮਾਨਦਾਰੀ ਨਾਲ਼ ਪੰਜਾਬ ਤੇ ਹੋਰ ਦੇਸ਼ ਭਰ ਦੇ ਪਿੰਡਾਂ 'ਚ ਬੈਠੇ ਪੱਛੜੇ ਸਿੱਖ ਸਮਾਜ ਲਈ ਕਰਨਗੇ, ਤਾਂ ਉਹ ਸਮਾਜਿਕ ਖੇਤਰ ਦੇ ਨਾਲ਼ ਨਾਲ਼ ਕੌਮੀ ਖੇਤਰ ਵਿੱਚ ਵੀ ਸਤਿਕਾਰਤ ਬਣ ਜਾਣਗੇ। ਬ੍ਰਿਟਿਸ਼ ਸਾਮਰਾਜ (ਯੂ.ਕੇ.) ਦੀ ਸੰਨ 1040 'ਚ ਪੈਦਾ ਹੋਈ ਇੱਕ ਪ੍ਰਸਿੱਧ ਔਰਤ ਹੈ 'ਮਾਂ ਗਡੀਵਾ', ਜਿਸ ਬਾਰੇ ਕਿਹਾ ਜਾਂਦਾ ਹੈ ਕਿ ਉਸ ਦੇ ਅੱਯਾਸ਼ ਮਹਾਰਾਜੇ ਭਰਾ ਕੋਲ਼ ਜਦੋਂ ਕਿਸਾਨਾਂ ਨੇ ਪੁਕਾਰ ਕੀਤੀ ਕਿ ਸਾਡਾ ਕੁਝ ਟੈਕਸ ਮਾਫ਼ ਕੀਤਾ ਜਾਵੇ ਤਾਂ ਉਸ ਨੇ ਲੋਕਾਂ ਨੂੰ ਕਿਹਾ ਸੀ:- ''ਤੁਸੀਂ ਆਪਣੀਆਂ ਕੁੜੀਆਂ ਨੰਗੀਆਂ ਕਰ ਕੇ ਮੇਰੇ ਸਾਮ੍ਹਣੇ ਪੇਸ਼ ਕਰੋ, ਜਦੋਂ ਮੈਂ ਖੇਤਾਂ 'ਚੋਂ ਲੰਘਾਂ ਤਾਂ ਕੁੜੀਆਂ ਖੜ੍ਹੀਆਂ ਹੋਣ। ਜੋ ਮੈਨੂੰ ਪਸੰਦ ਆਵੇਗੀ, ਉਹਨਾਂ ਦੇ ਘਰ ਦਾ ਟੈਕਸ ਮਾਫ਼ ਕਰ ਦਿੱਤਾ ਜਾਵੇਗਾ''। ਰਾਜੇ ਦੀ ਭੈਣ ਇਨਸਾਨੀਅਤ ਪਸੰਦ ਔਰਤ ਸੀ। ਉਹ ਲੋਕਾਂ ਲਈ ਕੁਝ ਕਰਨਾ ਤੇ ਇਸ ਜ਼ੁਲਮ ਤੋਂ ਉਹਨਾਂ ਨੂੰ ਬਚਾਉਣਾ ਚਾਹੁੰਦੀ ਸੀ, ਕੁਝ ਸਮਾਂ ਇਹ ਜ਼ੁਲਮੀ ਦੌਰ ਚੱਲਦਾ ਰਿਹਾ।

ਇਕ ਦਿਨ ਰਾਣੀ ਭੈਣ 'ਗੁਡੀਵਾ' ਨੇ ਵੀ ਆਪਣੇ ਕੱਪੜੇ ਉਤਾਰੇ ਤੇ ਨੰਗੀ ਹਾਲਤ ਵਿੱਚ ਘੋੜੇ ਤੇ ਬੈਠ ਕੇ ਪਿੰਡਾਂ 'ਚ ਘੁਮਣਾ ਸ਼ੁਰੂ ਕਰ ਦਿੱਤਾ। ਲੋਕ ਸਮਝਣ ਲੱਗੇ ਕੋਈ ਪਾਗਲ ਹੈ। ਖ਼ਬਰ ਰਾਜੇ ਤਕ ਪੁੱਜ ਗਈ। ਕੁਝ ਬਜ਼ੁਰਗਾਂ ਨੇ ਪੁੱਛ ਲਿਆ, "ਤੂੰ ਕੌਣ ਹੈਂ ਅਤੇ ਇੰਞ ਕਿਉਂ ਘੁੰਮ ਰਹੀ ਹੈਂ ?" ਤਾਂ ਗੁਡੀਵਾ ਨੇ ਜਵਾਬ ਦਿੱਤਾ, "ਮੇਰੇ ਭਰਾ ਵੱਲੋਂ ਤੁਹਾਡੇ ਤੇ ਜੋ ਜ਼ੁਲਮ ਕੀਤੇ ਜਾ ਰਹੇ ਹਨ, ਉਸ ਦਾ ਵਿਰੋਧ ਕਰਨ ਲਈ ਮੈਂ ਇਹ ਕਰ ਰਹੀ ਹਾਂ। ਸ਼ਾਇਦ ਇੰਞ ਕਰਨ ਨਾਲ਼ ਮੇਰੇ ਭਰਾ ਨੂੰ ਕੋਈ ਸ਼ਰਮ ਆ ਜਾਵੇ"।

ਸੱਚ ਵਿੱਚ ਰਾਜੇ ਭਰਾ ਨੂੰ ਸ਼ਰਮ ਆਈ ਤੇ ਉਸ ਨੇ ਸਾਰਿਆਂ ਸਾਮ੍ਹਣੇ ਆਪਣੀ ਭੈਣ ਤੇ ਲੋਕਾਂ ਤੋਂ ਮਾਫ਼ੀ ਮੰਗੀ ਤੇ ਭੈਣ ਨੂੰ ਕੱਪੜੇ ਪਾਉਣ ਲਈ ਅਪੀਲ ਕੀਤੀ। ਜ਼ੁਲਮ ਬੰਦ ਕਰ ਕੇ ਲੋਕਾਂ ਦਾ ਅੱਧਾ ਟੈਕਸ ਵੀ ਮਾਫ਼ ਕਰ ਦਿੱਤਾ। ਇਸ ਤਰ੍ਹਾਂ ਗੁਡੀਵਾ ਨੂੰ ਲੋਕਾਂ 'ਮਾਤਾ' ਦੀ ਉਪਾਧੀ ਦਿੱਤੀ ਤੇ ਮਾਂ ਗੁਡੀਵਾ ਦੀ ਮੂਰਤੀ ਅੱਜ ਵੀ ਕਵੈਂਟਰੀ ਸ਼ਹਿਰ (ਯੂ.ਕੇ.) ਵਿੱਚ ਲੋਕਾਂ ਨੇ ਬੜੇ ਸਨਮਾਨ ਨਾਲ਼ ਸਥਾਪਿਤ ਕੀਤੀ ਹੋਈ ਹੈ।

ਭਾਰਤ ਦੇ ਮਨੀਪੁਰ ਵਿੱਚ ਜਦੋਂ ਭਾਰਤੀ ਫ਼ੌਜਾਂ ਨੇ ਆਦਿਵਾਸੀ ਔਰਤਾਂ ਨਾਲ਼ ਅੱਤਵਾਦ ਦੇ ਨਾਂ ਹੇਠ ਜਬਰਨ ਘਰਾਂ 'ਚ ਵੜ ਕੇ ਬਲਾਤਕਾਰ ਕਰਨੇ ਸ਼ੁਰੂ ਕੀਤੇ ਤਾਂ ਮਨੀਪੁਰ ਦੀਆਂ ਔਰਤਾਂ ਨੇ ਵੀ ਨਿਰਵਸਤਰ ਹੋ ਕੇ ਪ੍ਰਦਰਸ਼ਨ ਕੀਤਾ ਸੀ। ਇਹਨਾ ਫੋਟੋਆਂ ਨੇ ਭਾਰਤ ਤੇ ਭਾਰਤੀ ਫ਼ੌਜ ਦੀ ਬਹੁਤ ਬਦਨਾਮੀ ਕਰਵਾਈ ਸੀ। ਪਰ ਅੱਜ ਵੀ ਭਾਰਤ ਦੇ ਪਿੰਡਾਂ ਸ਼ਹਿਰਾਂ ਤੋਂ ਭਾਰਤ ਦੀ ਰਾਜਧਾਨੀ ਅੰਦਰ ਸ਼ਰੇਆਮ ਬਲਾਤਕਾਰ ਹੋ ਰਹੇ ਹਨ। ਪੰਜਾਬ ਅਜ਼ਾਦੀ ਸੰਘਰਸ਼ ਵਿੱਚ ਜਦੋਂ ਔਰਤਾਂ ਤੇ ਕਹਿਰ ਢਾਹੇ ਜਾ ਰਹੇ ਸਨ, ਜ਼ੁਲਮ ਵਿਰੁੱਧ ਬੋਲਣ ਵਾਲ਼ੇ ਨੂੰ ਪਲਾਂ ਵਿੱਚ ਕਤਲ ਕਰ ਦਿੱਤਾ ਜਾਂਦਾ ਸੀ, ਉਸ ਵੇਲੇ ਸ੍ਰ. ਅਜੀਤ ਸਿੰਘ ਬੈਂਸ ਦੀ ਸਹਿਯੋਗੀ ਨਾਰੀ ਮੰਚ ਦੀ ਟੀਮ ਨੇ ਜ਼ੁਲਮਾਂ ਦਾ ਖ਼ੁਲਾਸਾ ਇੱਕ ਰਿਪੋਰਟ ਰਾਹੀਂ ਕਰ ਕੇ ਇੱਕ ਇਨਕਲਾਬੀ ਕੰਮ ਕੀਤਾ ਸੀ, ਇਹ ਰਿਪੋਰਟ ਪਿਛਲੇ ਚੈਪਟਰ ਵਿੱਚ ਸ਼ਾਮਲ ਕੀਤੀ ਗਈ ਹੈ।

ਇਸੇ ਤਰ੍ਹਾਂ ਸਿੱਖ ਸੰਘਰਸ਼ ਵਿਚ ਸ਼ਹੀਦ ਹੋਣ ਵਾਲ਼ੇ ਜਾਂ ਪੁਲੀਸ ਵੱਲੋਂ ਮਾਰੇ ਗਏ ਲੋਕਾਂ ਦੇ ਬੱਚਿਆਂ ਨੂੰ ਪੜ੍ਹਾਉਣ ਤੇ ਸੰਭਾਲ਼ ਕਰ ਕੇ ਉਹਨਾਂ ਦੇ ਵਿਆਹ ਤਕ ਕਰਵਾਉਣ ਦੀ ਕੌਮੀ ਤੇ ਮਨੁੱਖੀ ਸੇਵਾ ਕਰਨ ਵਾਲੀਆਂ ਬੀਬੀਆਂ, ਜਿਵੇਂ ਕਿ ਬੀਬੀ ਕੁਲਬੀਰ ਕੌਰ ਧਾਮੀ (ਗੁਰ ਆਸਰਾ ਟਰੱਸਟ, ਮੋਹਾਲੀ). ਬੀਬੀ ਸੰਦੀਪ ਕੌਰ (ਭਾਈ ਧਰਮ ਸਿੰਘ ਖ਼ਾਲਸਾ ਚੈਰੀਟੇਬਲ ਟਰੱਸਟ, ਅੰਮ੍ਰਿਤਸਰ), ਬੀਬੀ ਅਮਰਜੀਤ ਕੌਰ, ਮਨਜੀਤ ਕੌਰ (ਭਾਈ ਫ਼ੌਜਾ ਸਿੰਘ ਟਰੱਸਟ, ਵੇਰਕਾ) ਅਤੇ ਗੁਰ-ਆਸਰਾ ਫ਼ਾਊਂਡੇਸ਼ਨ, ਕਨੇਡਾ ਦੀ ਬੀਬੀ ਸੁਖਵਿੰਦਰ ਕੌਰ। ਜੋ ਕੰਮ ਇਹਨਾਂ ਬੀਬੀਆਂ ਨੇ ਕੀਤਾ, ਅਸਲ ਵਿੱਚ ਇਹ ਕੰਮ ਖਾੜਕੂ ਆਗੂਆਂ, ਰਾਜਨੀਤਿਕ ਆਗੂਆਂ, ਧਾਰਮਿਕ ਆਗੂਆਂ ਦਾ ਕਰਨਾ ਬਣਦਾ ਸੀ।

ਇਹਨਾਂ ਟਰੱਸਟਾਂ ਨੇ ਕੌਮੀ ਭਵਿੱਖ ਦੇ ਵਾਰਸਾਂ ਲਈ ਮਿਸਾਲ ਪੈਦਾ ਕੀਤੀ ਹੈ ਅਤੇ ਕੌਮੀ ਵਾਰਸ ਇਸ ਤੋਂ ਹੋਰ ਵਧੀਆ ਕਰ ਕੇ ਦੱਸਣਗੇ, ਇਹ ਉਮੀਦ ਕੀਤੀ ਜਾ ਸਕਦੀ ਹੈ। ਬਾਕੀ ਸਮਾਜ ਤੇ ਕੌਮ ਵਿਰੁੱਧ ਕਿਸੇ ਵੱਲੋਂ ਚੰਗਾ ਕੀਤਾ ਜਾ ਰਿਹਾ ਤਾਂ ਉਸ ਦੀ ਸ਼ਲਾਘਾ ਕਰਨਾ ਅਤੇ ਕਿਸੇ ਵੱਲੋਂ ਗ਼ਲਤ ਕੀਤਾ ਜਾ ਰਿਹਾ ਹੈ ਤਾਂ ਉਸ ਦੀ ਕੌਮੀ ਪੱਧਰ ਤੇ ਵਿਚਾਰ ਕਰਨੀ ਹਰ ਇਕ ਸਿੱਖ ਦਾ ਫ਼ਰਜ਼ ਹੈ।

ਆਓ ! ਕੁਝ ਚੰਗਾ ਕਰੀਏ। ਪੰਥ ਦੀ ਚੜ੍ਹਦੀ ਕਲਾ ਲਈ, ਸਰਬੱਤ ਦੇ ਭਲੇ ਲਈ, ਜੋ ਤਵਾਰੀਖ਼ ਤੁਹਾਨੂੰ ਆਪਣੇ ਕਲਾਵੇ ਵਿੱਚ ਲੈ ਕੇ ਫ਼ਖ਼ਰ ਮਹਿਸੂਸ ਕਰ ਸਕੇ।

★★★★★★★



# ਔਰਤ ਦਾ ਇੱਕ ਕੌੜਾ ਸੱਚ ਇਹ ਵੀ ਹੈ
# ਇੱਕ ਔਰਤ ਹੀ ਔਰਤ ਦੀ ਸਭ ਤੋਂ ਵੱਡੀ ਦੁਸ਼ਮਣ ਹੈ



ਅਸੀਂ ਇਸ ਦੁੱਖਦਾਈ ਸੱਚ ਤੋਂ ਇਨਕਾਰ ਨਹੀਂ ਕਰ ਸਕਦੇ ਕਿ ਜਿੰਨੇ ਤਸ਼ੱਦਦ ਬਹੁਗਿਣਤੀ ਮਰਦਾਂ ਵੱਲੋਂ ਔਰਤਾਂ ਤੇ ਕੀਤੇ ਗਏ ਅਤੇ ਕੀਤੇ ਜਾ ਰਹੇ ਹਨ, ਇਸ ਦੇ ਮੁਕਾਬਲੇ ਇੱਕ ਔਰਤ ਵੱਲੋਂ ਦੂਜੀ ਔਰਤ ਦੇ ਕੀਤੇ ਜਾ ਰਹੇ ਸ਼ੋਸ਼ਣ, ਦੋਸ਼, ਵਿਤਕਰੇ ਦੀਆਂ ਘਟਨਾਵਾਂ ਵੀ ਕੋਈ ਘੱਟ ਨਹੀਂ ਹਨ। ਜੇ ਨਿੱਤ ਦੀਆਂ ਖ਼ਬਰਾਂ ਨੂੰ ਗਹੁ ਨਾਲ਼ ਪੜ੍ਹਿਆ ਸੁਣਿਆ ਜਾਵੇ ਤਾਂ ਤੁਸੀਂ ਵੇਖ ਸਕਦੇ ਹੋ ਕਿ ਰੋਜ਼ ਦੀਆਂ ਖ਼ਬਰਾਂ ਵਿੱਚ ਜੋ ਮੁਟਿਆਰਾਂ ਦਾਜ ਦੀ ਬਲੀ ਚੜ੍ਹ ਰਹੀਆਂ ਹਨ, ਉਸ ਵਿੱਚ ਸੱਸ, ਜੇਠਾਣੀ, ਨਨਾਣ ਦੇ ਰੂਪ ਵਿੱਚ ਇੱਕ ਔਰਤ ਹੀ ਦੋਸ਼ੀ ਪਾਈ ਜਾਂਦੀ ਹੈ। ਦਾਜ ਘੱਟ ਲਿਆਉਣ ਜਾਂ ਕੋਈ ਭੁੱਲ ਹੋ ਜਾਣ ਤੇ ਵੀ ਔਰਤ ਨੂੰ ਸਭ ਤੋਂ ਵੱਧ ਤਾਹਨੇ-ਮਿਹਣੇ ਵੀ ਇੱਕ ਔਰਤ ਤੋਂ ਹੀ ਸੁਣਨੇ ਪੈਂਦੇ ਹਨ। ਕਿਸੇ ਵਿਧਵਾ ਜਾਂ ਤਲਾਕਸ਼ੁਦਾ ਔਰਤ ਦਾ ਜੀਣਾ ਹਰਾਮ ਵੀ ਬਹੁਤੀ ਵਾਰ ਔਰਤਾਂ ਵੱਲੋਂ ਹੀ ਕੀਤਾ ਜਾਂਦਾ ਹੈ। ਬੇਸ਼ੱਕ ਇਸ ਵਿੱਚ ਮਰਦਾਂ ਦੀ ਹਾਕਮਗਿਰੀ ਵੀ ਚੱਲਦੀ ਹੈ, ਪਰ ਝੂਠੀਆਂ ਤੋਹਮਤਾਂ, ਦੋਸ਼, ਉਸ ਦੇ ਹੱਸਣ ਚੰਗੇ ਕੱਪੜੇ ਪਾਉਣ ਤਕ ਉੱਤੇ ਬਹੁਤੀ ਵਾਰ ਪਾਬੰਦੀ ਅਤੇ ਫਾਲਤੂ ਦੀਆਂ ਝੂਠੀਆਂ ਕਹਾਣੀਆਂ, ਅਫ਼ਵਾਹਾਂ ਦੀ ਖਿਚੜੀ ਔਰਤਾਂ ਵੱਲੋਂ ਹੀ ਤਿਆਰ ਕੀਤੀ ਜਾਂਦੀ ਹੈ।

ਜੇ ਕੋਈ ਔਰਤ ਕਿਸੇ ਨੂੰ ਧਰਮ ਭਰਾ ਬਣਾ ਲਵੇ, ਕਿਸੇ ਮਰਦ ਨਾਲ਼ ਖੜ੍ਹ ਜਾਵੇ, ਕਿਸੇ ਬਿਜ਼ਨਸ, ਕੰਮਕਾਜ ਜਾਂ ਹੋਰ ਪੜ੍ਹਾਈ ਜਾਂ ਕਿਸੇ ਖੇਤਰ ਵਿੱਚ ਮਦਦ ਲੈਣ ਲਈ ਚਾਰ ਦਿਨ ਨਾਲ਼ ਤੁਰ ਪਏ, ਕਿਸੇ ਔਰਤ ਦੇ ਪੁੱਤਰ ਪੈਦਾ ਨਾ ਹੋਵੇ ਅਤੇ ਧੀਆਂ ਨੂੰ ਜਨਮ ਦੇ ਦੇਵੇ, (ਜਦੋਂ ਕਿ ਨਵੀਂ ਖੋਜ ਮੁਤਾਬਿਕ ਕੁੜੀ ਜਾਂ ਮੁੰਡੇ ਨੂੰ ਪੈਦਾ ਕਰਨਾ ਮਰਦ ਤੇ ਨਿਰਭਰ ਹੁੰਦਾ ਹੈ ਔਰਤ ਤੇ ਨਹੀਂ), ਫਿਰ ਸਭ ਤੋਂ ਵੱਧ ਬਦਫੈਲੀ ਇੱਕ ਔਰਤ ਦੇ ਖ਼ਿਲਾਫ਼ ਆਂਢ-ਗੁਆਂਢ ਦੀਆਂ ਸਿਰੇ ਦੀਆਂ ਮੂਰਖ, ਗਵਾਰ ਤੇ ਕਈ ਵਾਰ ਪੜ੍ਹੀਆਂ-ਲਿਖੀਆਂ ਅਨਪੜ੍ਹ ਔਰਤਾਂ ਹੀ ਕਰਦੀਆਂ ਹਨ। ਮੈਂ ਵੇਖ ਕੇ ਦੰਗ ਰਹਿ ਗਿਆ ਕਿ ਇਸ ਕੰਮ ਵਿੱਚ ਸਕੀਆਂ ਭੈਣਾਂ, ਮਾਂਵਾਂ, ਭਰਜਾਈਆਂ, ਤਾਈਆਂ, ਮਾਸੀਆਂ, ਭੂਆ, ਚਾਚੀਆਂ ਆਦਿ ਦੀ ਭੂਮਿਕਾ ਵੀ ਕੋਈ ਘੱਟ ਨਹੀਂ ਹੁੰਦੀ, ਜੋ ਲੋਕਾਂ ਪਿੱਛੇ ਲੱਗ ਕੇ ਆਪਣੀ ਹੀ ਧੀ ਜਾਂ ਨੂੰਹ ਤੋਂ ਭਰੋਸਾ ਖ਼ਤਮ ਕਰ ਕੇ ਘਰ ਦੇ ਮਰਦਾਂ ਦੇ ਕੰਨ ਭਰਦੀਆਂ, ਭੜਕਾਉਂਦੀਆਂ, ਜ਼ੁਲਮ ਕਰਵਾਉਂਦੀਆਂ ਹਨ ਅਤੇ ਔਰਤ ਲਈ ਖੱਡ ਪੁੱਟਦੀਆਂ ਹਨ। ਇਸੇ ਲਈ ਅਕਸਰ ਹਾਲਾਤਾਂ ਦੀਆਂ ਮਾਰੀਆਂ, ਇਹ ਕਹਿਣ ਤੇ ਮਜਬੂਰ ਹੋ ਜਾਂਦੀਆਂ ਹਨ ਕਿ 'ਇੱਕ ਔਰਤ ਹੀ ਔਰਤ ਦੀ ਸਭ ਤੋਂ ਵੱਡੀ ਦੁਸ਼ਮਣ ਹੈ'।

ਮੈਂ ਛੋਟੀ ਉਮਰ ਤੋਂ ਹੀ ਪਤਾ ਨਹੀਂ ਕਿਉਂ ਔਰਤਾਂ ਨੂੰ ਇੱਕ ਗ਼ੁਲਾਮ ਮਨੁੱਖ ਦੇ ਰੂਪ ਵਿੱਚ ਵੇਖਦਾ ਹਾਂ। ਮੇਰੇ ਮਾਤਾ ਜੀ ਜਦੋਂ ਸਖ਼ਤ ਬਿਮਾਰ ਹੋ ਗਏ, ਤਾਂ ਉਹਨਾਂ ਮੈਨੂੰ ਕਿਹਾ ਕਿ ਮੇਰੀ ਆਖ਼ਰੀ ਖ਼ਾਹਿਸ਼ ਹੈ ਕਿ ਤੂੰ ਮੇਰੇ ਹੁੰਦਿਆਂ ਵਿਆਹ ਕਰਵਾ ਲੈ। ਮੈਂ ਪਹਿਲਾਂ ਨਾਂਹ ਕਰ ਦਿੱਤੀ, ਪਰ ਆਖ਼ਰ 'ਚ ਮਾਤਾ ਜੀ ਦੀਆਂ ਭਾਵਨਾਵਾਂ ਨੂੰ ਵੇਖਦਿਆਂ ਹਾਂ ਕਰ ਦਿੱਤੀ। ਪਰ ਮੇਰੀ ਇੱਕ ਸ਼ਰਤ ਸੀ, ਜੋ ਮੈਂ ਆਪਣੀ ਮਾਤਾ ਜੀ ਅਤੇ ਤਾਈ ਜੀ ਨੂੰ ਦੱਸੀ ਕਿ ਮੈਂ ਵਿਆਹ ਗ਼ਰੀਬ ਪਰਿਵਾਰ 'ਚੋਂ, ਜਾਤ, ਖੇਤਰੀਵਾਦ ਤੋਂ ਹਟ ਕੇ ਕਿਸੇ ਵਿਧਵਾ,

ਤਲਾਕਸ਼ੁਦਾ ਨਾਲ਼ ਜਾਂ ਫਿਰ ਕਿਸੇ ਸ਼ਹੀਦ ਪਰਿਵਾਰ ਦੀ ਧੀ ਨਾਲ਼ ਕਰਾਵਾਂਗਾ। ਬਾਕੀ ਤਾਂ ਠੀਕ ਸੀ, ਪਰ ਵਿਧਵਾ ਤੇ ਤਲਾਕਸ਼ੁਦਾ ਕੁੜੀ ਨਾਲ ਵਿਆਹ ਦੀ ਗੱਲ ਸੁਣ ਕੇ ਕਈ ਰਿਸ਼ਤੇਦਾਰ ਬੀਬੀਆਂ ਨੇ ਬੜਾ ਗ਼ੁੱਸਾ ਕੀਤਾ ਕਿ ਹੁਣ ਏਨੀ ਮਾੜੀ ਹਾਲਤ ਹੋ ਗਈ ਕਿ ਇਹਨਾਂ ਨਾਲ਼ ਤੇਰਾ ਵਿਆਹ ਕਰਨਾ ਪੈਣਾ ਹੈ ? ਮੇਰੇ ਇਸ ਫ਼ੈਸਲੇ ਵਿਚਲਾ ਸੱਚ ਮੈਂ ਜਾਂ ਮੇਰਾ ਰੱਬ ਜਾਣਦਾ ਸੀ. ਪਰ ਔਰਤ ਦੀ ਕਿਸੇ ਵੀ ਮਾਮੂਲੀ ਜਿਹੀ ਗ਼ਲਤੀ ਤੇ ਵੀ ਬਹੁਤੀ ਵਾਰ ਮਾੜਾ ਪ੍ਰਤੀਕਰਮ ਇੱਕ ਔਰਤ ਵੱਲੋਂ ਹੀ ਮਿਲ਼ਦਾ ਹੈ। ਕਿਸੇ ਔਰਤ ਵੱਲੋਂ ਵਧੀਆ ਕੱਪੜੇ ਪਾਉਣ, ਨੌਕਰੀ ਕਰਨ, ਸਮਾਜ ਤਬਦੀਲੀ ਦਾ ਫ਼ੈਸਲਾ ਕਰਨ, ਔਰਤ ਨੂੰ ਸਦੀਆਂ ਪੁਰਾਣੀਆਂ ਸੜੀਆਂ ਗ਼ਲੀਆਂ ਪਰੰਪਰਾਵਾਂ/ਰੀਤੀ ਰਿਵਾਜ਼ਾਂ ਤੋਂ ਮੁਕਤ ਕਰਨ, ਕਿਸੇ ਨੂੰ ਧਰਮ ਦਾ ਭਰਾ ਜਾਂ ਦੋਸਤ ਬਣਾਉਣ ਆਦਿ ਦਾ ਕੋਈ ਵੀ ਛੋਟਾ ਵੱਡਾ ਫ਼ੈਸਲਾ ਪੂਰੀ ਹਿੰਮਤ ਨਾਲ਼ ਕਰਨ ਜਾਂ ਨਵੇਂ ਯੁੱਗ ਦਾ ਕੋਈ ਨਵਾਂ ਰਾਹ ਅਖ਼ਤਿਆਰ ਕਰਨ, ਕਿਸੇ ਚੇਤਨਾ ਲਈ ਅਵਾਜ਼ ਉਠਾਉਣ ਤੇ ਇਹਨਾਂ ਕੰਮਾਂ ਦੀ ਸ਼ਲਾਘਾ ਕਰਨ ਦੀ ਥਾਂ ਬਹੁਤੀ ਵਾਰ ਔਰਤਾਂ ਵੱਲੋਂ ਹੀ ਘਟੀਆ ਕਿਸਮ ਦੀ ਨੁਕਤਾਚੀਨੀ ਕੀਤੀ ਜਾਂਦੀ ਹੈ।

ਸੰਸਾਰ ਵਿਚ ਮਾਂ ਵਰਗਾ ਪਿਆਰ ਕੋਈ ਨਹੀਂ। ਮਾਂਵਾਂ ਆਪਣੇ ਸਾਰੇ ਅਰਮਾਨ ਆਪਣੇ ਬੱਚਿਆਂ ਤੋਂ ਕੁਰਬਾਨ ਕਰ ਦਿੰਦੀਆਂ ਹਨ। ਮਾਂ ਦਾ ਕੋਈ ਬਦਲ ਹੀ ਨਹੀਂ ਹੈ। ਪਰ ਅੱਜ ਮੈਂ ਕਈ ਮਾਂਵਾਂ ਨੂੰ ਕੁਮਾਂਵਾਂ ਭਾਵ ਕਿ ਆਪਣੇ ਬੱਚਿਆਂ ਦੀਆਂ ਜੜ੍ਹਾਂ ਨੂੰ ਕੱਟਦਿਆਂ ਵੇਖ ਕੇ ਬੜਾ ਦੁਖੀ ਹੁੰਦਾ ਹਾਂ ਕਿ ਸੰਸਾਰ ਨੇ ਇੱਥੋਂ ਤਕ ਤਰੱਕੀ ਕਰ ਲਈ ਹੈ ਕਿ ਅੱਜ ਮਾਂ ਨੂੰ ਵੀ ਆਪਣੇ ਹਿੱਤ/ਸੁਆਰਥ ਪੁੱਤਾਂ-ਧੀਆਂ ਤੋਂ ਵੱਧ ਪਿਆਰੇ ਲੱਗਣ ਲੱਗ ਪਏ ਹਨ ? ਅੱਜ ਕਈ ਮਾਂਵਾਂ ਨੂੰ ਵੇਖਦਾ ਹਾਂ ਕਿ ਉਹ ਆਪਣੇ ਧੀਆਂ/ਪੁੱਤਾਂ ਨੂੰ ਵੀ ਆਪਣੇ ਨਿੱਕੇ ਨਿੱਕੇ ਹਿਤਾਂ ਲਈ ਵਰਤ ਰਹੀਆਂ ਹਨ, ਜਿਸ ਨਾਲ਼ ਕਿੰਨੇ ਹੀ ਘਰਾਂ ਦੇ ਰਿਸ਼ਤੇ ਮੋਤੀਆਂ ਦੀ ਮਾਲਾ ਵਾਂਗ ਖਿਲਰਦੇ ਹੀ ਜਾ ਰਹੇ ਹਨ।

35 ਸਾਲਾਂ ਤੋਂ ਮਜ਼ਦੂਰੀ ਕਰ ਰਹੀ ਵਿਧਵਾ ਬੀਬੀ ਨੇ ਇੱਕ ਵਾਰ ਗੱਲ ਕਰਦਿਆਂ ਕਿਹਾ ਸੀ, "ਇਸ ਗੱਲ ਦਾ ਬੜਾ ਦੁੱਖ ਹੈ ਕਿ ਮੈਂ ਹੱਡ ਤੋੜ ਮਜ਼ਦੂਰੀ ਕਰਦੀ ਹਾਂ, ਲੋਕਾਂ ਦੇ ਘਰਾਂ 'ਚ ਕੰਮ ਅਤੇ ਲੇਬਰ ਦਾ ਕੰਮ ਵੀ ਕਰਦੀ ਹਾਂ। ਵਿਆਹ ਲਈ ਕਈ ਰਿਸ਼ਤੇ ਆਏ, ਪਰ ਮੈਂ ਬੱਚਿਆਂ ਕਰ ਕੇ ਵਿਆਹ ਨਹੀਂ ਕੀਤਾ, ਕਿਤੇ ਪਹਿਲੇ ਪਤੀ ਵਾਂਗ ਦੂਜਾ ਵੀ ਸ਼ਰਾਬੀ ਹੀ ਪਲੇ ਨਾ ਪੈ ਜਾਵੇ ? ਪਰ ਮੇਰੀ ਗੁਆਂਢਣ ਔਰਤ, ਜੋ ਇੱਕ ਭਈਏ ਨਾਲ ਭੱਜ ਗਈ ਸੀ ਅਤੇ ਮੇਰੀ ਰਿਸ਼ਤੇਦਾਰ ਵੀ ਹੈ, ਉਸ ਨੂੰ ਇਹ ਤਕਲੀਫ਼ ਹੈ ਕਿ ਮੈਂ ਉਸ ਦੇ ਭੇਜੇ ਰਿਸ਼ਤੇ ਮੋੜ ਦਿੱਤੇ ਸਨ ਅਤੇ ਬਿਨਾਂ ਕਿਸੇ ਦੀ ਮਦਦ ਤੋਂ ਅੱਜ ਬੱਚੇ ਪਾਲ਼ ਲਏ ਹਨ, ਹੁਣ ਉਹ ਮੈਨੂੰ ਇਸ ਉਮਰ ਵਿਚ ਬਦਨਾਮ ਕਰਦੀ ਹੈ। ਦੱਸੋ ਇੱਕ ਔਰਤ ਦੀ ਔਰਤ ਹੀ ਦੁਸ਼ਮਣ ਕਿਉਂ ਬਣਦੀ ਹੈ ? ਅਜਿਹੀ ਬਕਵਾਸ ਕਰਨ ਵਾਲੀਆਂ ਜ਼ਲੀਲ ਔਰਤਾਂ ਆਪਣੀਆਂ ਕਰਤੂਤਾਂ ਕਿਉਂ ਨਹੀਂ ਵੇਖਦੀਆਂ ਅਤੇ ਭਲੇਮਾਣਸਾਂ ਨੂੰ ਕਿਉਂ ਬਦਨਾਮ ਕਰਦੀਆਂ ਹਨ ? ਮੂਰਖ ਤੇ ਜਾਹਲ ਲੋਕ ਅਜਿਹੀਆਂ ਔਰਤਾਂ ਦੀਆਂ ਗੱਲਾਂ ਨੂੰ ਤਵੱਜੋ ਕਿਉਂ ਦਿੰਦੇ ਹਨ ?

ਔਰਤ ਦੇ ਇਸ ਰੂਪ ਨਾਲ਼ ਔਰਤ ਬਾਰੇ ਹਿੰਦੂ ਧਰਮ ਗ੍ਰੰਥਾਂ, ਵਿਦਵਾਨਾਂ ਦੀਆਂ ਔਰਤ ਵਿਰੋਧੀ ਵਿਚਾਰਾਂ ਨੂੰ ਲੋਕ ਸੱਚ ਸਾਬਤ ਕਰਨ ਲਈ ਵਰਤ ਰਹੇ ਹਨ, ਜੋ ਕਿ ਬਾਕੀ ਦੀਆਂ ਔਰਤਾਂ ਲਈ ਕੰਡੇ ਬੀਜਣ ਵਾਲੀ ਗਲ ਹੈ। ਕਿਸੇ ਔਰਤ ਨੂੰ ਅਜਿਹੀ ਕੋਈ ਗੱਲ ਨਹੀਂ ਕਰਨੀ ਚਾਹੀਦੀ, ਜਿਸ ਨਾਲ਼ ਔਰਤ ਦੇ ਹੱਕਾਂ ਲਈ ਜੂਝ ਰਹੀਆਂ ਔਰਤਾਂ ਲਈ ਕੋਈ ਮੁਸ਼ਕਲ ਖੜ੍ਹੀ ਹੋਵੇ। ਜਿਵੇਂ ਕਿ ਪਿਛਲੇ ਦਿਨੀਂ ਭਾਰਤ ਵਿੱਚ ਹੋ ਰਹੇ ਬਲਾਤਕਾਰਾਂ ਨੂੰ ਲੈ ਕੇ ਦੇਸ਼ ਭਰ ਵਿਚ ਰੌਲ਼ਾ ਪਿਆ ਹੋਇਆ ਸੀ, ਸਾਰੀਆਂ ਸਿਆਸੀ ਪਾਰਟੀਆਂ ਅਤੇ ਲੀਡਰ ਔਰਤਾਂ ਦੇ ਹੱਕ ਵਿੱਚ ਬੋਲਣ ਤੇ ਖੜ੍ਹਨ ਲਈ ਮਜਬੂਰ ਹੋ ਰਹੇ ਸਨ। ਇੱਕ ਅਭਿਨੇਤਰੀ (ਐਕਟਰਸ) ਸੰਨੀ ਲਿਓਨ ਨੇ ਬਿਆਨ ਦੇ ਦਿੱਤਾ ਕਿ 'ਬਲਾਤਕਾਰ ਇੱਕ ਸਰਪ੍ਰਾਈਜ਼ ਸੈਕਸ ਹੈ'। ਇਹ ਬਿਆਨ ਇੱਕ ਤਰ੍ਹਾਂ ਨਾਲ਼ ਬਲਾਤਕਾਰੀਆਂ ਦੀ ਪ੍ਰੋੜ੍ਹਤਾ ਕਰਦਾ ਹੈ। ਪਰ ਇੱਕ ਔਰਤ ਨੇ ਸਿਰਫ਼ ਕੁਝ ਅਖ਼ਬਾਰਾਂ ਦੀਆਂ ਸੁਰਖ਼ੀਆਂ ਬਟੋਰਨ ਲਈ ਇਹ ਬਿਆਨ ਦੇ ਕੇ ਔਰਤਾਂ ਵਲੋਂ ਚਲਾਈ ਜਾ ਰਹੀ ਲਹਿਰ ਨੂੰ ਸ਼ਰਮਿੰਦਿਆਂ ਕਰ ਦਿੱਤਾ ਸੀ।

ਇਸ ਲਈ ਸਭ ਤੋਂ ਪਹਿਲਾਂ ਔਰਤ ਪ੍ਰਤੀ ਔਰਤ ਨੂੰ ਆਪਣੀ ਸੋਚ ਸਹੀ ਤੇ ਸਪਸ਼ਟ ਕਰ ਲੈਣੀ ਚਾਹੀਦੀ ਹੈ। ਮੇਰਾ ਮੰਨਣਾ ਹੈ 'ਬਾਹਰ ਦੇ ਦੁਸ਼ਮਣ ਤੋਂ ਘਰ ਦਾ ਦੁਸ਼ਮਣ ਵੱਧ ਖ਼ਤਰਨਾਕ ਹੁੰਦਾ ਹੈ'।

★★★★★★★



# ਹਮਲੇ ਦੇ ਘਾਤਕ ਸਿੱਟੇ, ਮੁਟਿਆਰਾਂ ਦੀ ਹੱਡ-ਬੀਤੀ ਜੱਗ-ਬੀਤੀ,

### ਤੇਰਾ ਖ਼ੂਨ ਠੰਢਾ ਹੋ ਗਿਆ ਹੈ, ਖ਼ੌਲਦਾ ਨਹੀਂ...।



ਪ੍ਰਮਾਣ ਵਜੋਂ ਕੁਝ ਮੁਟਿਆਰਾਂ ਦੀਆਂ ਹੱਡ-ਬੀਤੀਆਂ ਘਟਨਾਵਾਂ ਇੱਥੇ ਦੇ ਰਹੇ ਹਾਂ, ਤਾਂ ਜੋ ਅਸੀਂ ਮਨੋਵਿਗਿਆਨਕ ਹਮਲੇ ਨੂੰ ਸਮਝ ਸਕੀਏ। ਗੱਲ ਕਸ਼ਮੀਰ ਤੋਂ ਅਰੰਭ ਕਰਦੇ ਹਾਂ, ਕਸ਼ਮੀਰ ਦਾ ਇੱਕ ਸ਼ਖਸ ਜੰਮੂ ਆ ਕੇ ਮਿਲ਼ਿਆ ਤੇ ਕਹਿਣ ਲੱਗਾ, "ਤੁਹਾਨੂੰ ਪਤਾ ਹੈ ਫਲਾਣੇ ਦੀ ਕੁੜੀ ਮੁਸਲਮਾਨ ਨਾਲ਼... ਫੁਰਰਰਰ ਹੋ ਗਈ... ?"

ਇਸ ਸ਼ਖਸ ਵੱਲੋਂ ਹੋਰ ਕਈ ਲੋਕਾਂ ਨਾਲ਼ ਜੰਮੂ ਵਿੱਚ ਇਹ ਚਰਚਾ ਕੀਤੀ ਗਈ।

ਦਸਮੇਸ਼ ਯੂਥ ਆਰਗੇਨਾਈਜ਼ੇਸ਼ਨ, ਜੰਮੂ ਕਸ਼ਮੀਰ ਦੇ ਨੌਜਵਾਨਾਂ ਵੱਲੋਂ ਬਾਰਾਮੂਲਾ ਵਿਖੇ ਬੱਚਿਆਂ ਦੇ ਗੁਰਮਤਿ ਲੈਕਚਰ, ਕਵਿਤਾ, ਕੀਰਤਨ ਮੁਕਾਬਲਿਆਂ ਦਾ ਪ੍ਰੋਗਰਾਮ ਉਲੀਕਿਆ ਗਿਆ ਸੀ, ਜਿਸ ਵਿੱਚ ਸ਼ਾਮਲ ਹੋਣ ਲਈ ਜਦ ਲੇਖਕ ਓਥੇ ਪੁੱਜਿਆ ਤਾਂ ਕੁਝ ਹੀ ਦੇਰ ਬਾਅਦ ਇਹ ਖ਼ਬਰ ਮਿਲ਼ੀ ਕਿ ਉਸੇ ਸ਼ਖਸ ਦੀ ਆਪਣੀ ਬੇਟੀ ਵੀ...। ਗੁਰਬਾਣੀ ਦਾ ਫ਼ਰਮਾਨ ਹੈ:-

ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ ॥

ਧੀਆਂ ਭਾਵੇਂ ਕਿਸੇ ਦੂਜੇ ਮਤ ਦੀਆਂ ਹੀ ਕਿਉਂ ਨਾ ਹੋਣ, ਹੁੰਦੀਆਂ ਤਾਂ ਧੀਆਂ ਹੀ ਹਨ। ਦੂਜੀ ਕੌਮ ਦੀਆਂ ਬੱਚੀਆਂ ਦੀ ਆਬਰੂ ਲੁੱਟਣੀ, ਉਹਨਾਂ ਨੂੰ ਜ਼ਲੀਲ ਕਰਨਾ, ਹਿੰਦੂ ਰਾਸ਼ਟਰਵਾਦੀ ਤਾਕਤਾਂ ਅਤੇ ਮੁਗ਼ਲਾਂ-ਪਠਾਣਾਂ ਦਾ ਧਰਮ ਤਾਂ ਹੋ ਸਕਦਾ ਹੈ, ਪਰ ਖ਼ਾਲਸਾ ਅਜਿਹਾ ਨਾ ਕਰਦਾ ਹੈ, ਨਾ ਕਰਨ ਦਿੰਦਾ ਹੈ। ਅਸੀਂ ਤਾਂ ਕੁਝ ਭਟਕੀਆਂ ਹੋਈਆਂ ਬੱਚੀਆਂ ਦਾ ਜ਼ਿਕਰ ਕਰ ਕੇ ਬਾਕੀ ਲੱਖਾਂ ਬੱਚੀਆਂ ਨੂੰ ਹਨੇਰੀ ਖੱਡ ਵਿੱਚ ਡਿੱਗਣ ਤੋਂ ਬਚਾਉਣ ਦਾ ਯਤਨ ਕਰ ਰਹੇ ਹਾਂ। ਯਾਦ ਰਹੇ ਇਹਨਾਂ ਬੱਚਿਆਂ ਦੀ ਜੀਵਨ ਉਸਾਰੀ ਵੇਲ਼ੇ ਅਸੀਂ ਜੋ ਗ਼ਲਤੀਆਂ ਕੀਤੀਆਂ ਹਨ, ਇਹ ਉਹਨਾਂ ਦਾ ਹੀ ਨਤੀਜਾ ਹੈ, ਜਿਸ ਲਈ ਇਹਨਾਂ ਹਾਦਸਿਆਂ ਲਈ ਬੱਚਿਆਂ ਤੋਂ ਵੱਧ ਮਾਂ-ਬਾਪ ਦੋਸ਼ੀ ਹਨ। ਕੱਲ੍ਹ ਤਕ ਖ਼ਾਲਸਾ ਮਨੁੱਖਤਾ ਖ਼ਾਤਰ, ਦੂਜੇ ਧਰਮ ਦੀ ਆਬਰੂ ਸ਼ਮਸ਼ੀਰ ਦੇ ਬਲ ਤੇ ਬਚਾਉਂਦਾ ਸੀ, ਅੱਜ ਬਦਲਵੀਂ ਜੰਗ ਵਿੱਚ ਹਾਲਾਤ ਬਦਲ ਚੁੱਕੇ ਹਨ। ਇਸ ਲਈ ਹੁਣ ਸਿੱਖਾਂ ਨੂੰ ਆਪਣੀ ਸੋਚ, ਜੰਗ, ਢੰਗ, ਹਥਿਆਰ ਅਤੇ ਨੀਤੀ ਵਿੱਚ ਬਦਲਾਅ ਕਰ ਲੈਣਾ ਚਾਹੀਦਾ ਹੈ। 'ਜੇ ਤੁਹਾਡੇ ਗੁਆਂਢੀ ਤੇ ਜ਼ੁਲਮ ਹੁੰਦਾ ਹੈ ਅਤੇ ਤੁਸੀਂ ਤਮਾਸ਼ਬੀਨ ਬਣੇ ਹੋ ਤਾਂ ਫਿਰ ਅਗਲਾ ਨੰਬਰ ਤੁਹਾਡਾ ਹੈ।'

ਇੱਕ ਡੀ.ਐਸ.ਪੀ. ਲੜਕੀ ਨੇ ਆਪਣੇ ਇੱਕ ਸਿਪਾਹੀ ਨਾਲ਼ ਨਿਕਾਹ ਕਰਵਾ ਲਿਆ। ਬਾਅਦ ਵਿੱਚ ਪਤਾ ਲੱਗਾ ਕਿ 'ਪਤੀ ਮੀਆਂ' ਪਹਿਲਾਂ ਹੀ ਦੋ ਬੱਚਿਆਂ ਦੇ ਬਾਪ ਹਨ। ਕੁਝ ਮਹੀਨੇ ਪਹਿਲਾਂ ਜੰਮੂ ਯੂਨੀਵਰਸਿਟੀ ਦੀ ਮੈਡੀਕਲ ਵਿਦਿਆਰਥਣ ਨੇ ਡੋਡਾ ਭਦਰਵਾਹ ਦੇ ਇੱਕ ਲੜਕੇ ਨਾਲ਼ ਨਿਕਾਹ ਕਰਵਾ ਲਿਆ। ਬਾਅਦ ਵਿੱਚ 'ਮੀਆਂ ਜੀ' ਨੇ ਇਸ ਲਾਡਾਂ ਨਾਲ਼ ਪਾਲੀ ਧੀ ਨੂੰ ਨੋਚਿਆ ਤੇ ਆਪਣੇ ਚਾਚੇ ਨਾਲ਼ ਤੋਰ ਦਿੱਤਾ। ਕੁਝ ਆਖਦੇ ਹਨ, 'ਕੁੜੀ ਨੇ ਜਾਨ ਦੇ ਦਿੱਤੀ'। ਕੁਝ ਆਖਦੇ ਹਨ, 'ਮਾਰ ਦਿੱਤੀ ਹੈ...'। ਖ਼ਬਰ ਲਿਖਣ ਤਕ ਪੂਰੀ ਜਾਣਕਾਰੀ ਨਹੀਂ ਮਿਲ਼ ਸਕੀ। ਕਿਉਂਕਿ ਮਾਂ-ਬਾਪ ਨੇ ਤਾਂ ਇਸ ਜਾਨ ਦੇ ਟੁਕੜੇ ਨੂੰ ਬੇਦਖ਼ਲ ਕਰ ਦਿੱਤਾ ਸੀ। ਕਸ਼ਮੀਰ ਤੋਂ ਕੰਨਿਆਕੁਮਾਰੀ ਅਤੇ ਦੁਨੀਆ ਭਰ ਵਿੱਚ ਇਹ ਮਨੋਵਿਗਿਆਨਕ ਹਮਲਾ ਮਾਰੂ ਅਸਰ ਕਰ ਰਿਹਾ ਹੈ। ਕਸ਼ਮੀਰ ਪਹਿਲਗਾਮ ਦੀ ਇੱਕ ਲੜਕੀ ਨੇ 'ਕਸਮੇਂ ਵਾਅਦੇ' ਅਧੀਨ ਇੱਕ ਮੁੰਡੇ ਨਾਲ਼

ਨਿਕਾਹ ਕਰਵਾ ਲਿਆ। ਤਿੰਨ ਬੱਚੇ ਪੈਦਾ ਹੋਏ, ਫਿਰ ਸਨਮ ਬੇਵਫ਼ਾ ਹੋ ਗਏ ਅਤੇ ਮੀਆਂ ਨੇ ਬੜੀ ਬੇਦਰਦੀ ਨਾਲ਼ ਆਖ ਦਿੱਤਾ, 'ਤਲਾਕ-ਤਲਾਕ-ਤਲਾਕ'। ਨਾ ਥਾਣਾ ਨਾ ਕਚਹਿਰੀ, ਬੱਸ। ਹੁਣ ਇਹ ਲੜਕੀ ਕਸ਼ਮੀਰ ਦੀਆਂ ਸੜਕਾਂ ਤੇ ਕਮਲੀ ਹੋਈ ਫਿਰਦੀ ਹੈ। ਕੋਈ ਟਿਕਾਣਾ ਨਹੀਂ, ਮਾਂ-ਬਾਪ ਤਾਂ ਪਹਿਲਾਂ ਹੀ ਛੱਡ ਦਿੱਤੇ ਸਨ।

ਇੱਕ ਹੋਰ ਬਟਮਾਲੂ ਇਲਾਕੇ ਦੀ ਸਰਕਾਰੀ ਨੌਕਰੀ ਕਰਦੀ ਮੈਡਮ ਨੇ ਵੀ ਇਸੇ ਤਰ੍ਹਾਂ ਕਰ ਲਿਆ ਸੀ ਵਿਆਹ। ਪਤੀ ਜੀ ਨੇ ਪਤਨੀ ਜੀ ਦੀ ਤਨਖ਼ਾਹ ਤੇ 20 ਲੱਖ ਦਾ ਬੈਂਕ ਲੋਨ ਲੈ ਲਿਆ। ਕੀਤੀਆਂ ਮੌਜ ਮਸਤੀਆਂ ਅਤੇ ਫਿਰ 'ਤਲਾਕ-ਤਲਾਕ-ਤਲਾਕ'। ਸਾਰੀ ਇਨਕੁਆਰੀ ਤੋਂ ਬਾਅਦ ਪਤਾ ਲੱਗਾ ਕਿ ਇਹਨਾਂ ਕੁੜੀਆਂ ਦੀਆਂ ਮਾਂਵਾਂ ਤੇ ਕੁਝ ਕੇਸਾਂ ਵਿੱਚ ਮਾਂ-ਬਾਪ ਦੋਹਾਂ ਨੇ ਸਭ ਕੁਝ ਵੇਖਦੇ ਜਾਣਦੇ ਹੋਏ ਅੱਖਾਂ ਮੀਟ ਲਈਆਂ ਸਨ। ਜਦੋਂ ਇਹਨਾਂ ਨੂੰ ਕਿਸੇ ਨੇ ਸਮਝਾਇਆ ਸੀ ਕਿ ਤੁਸੀਂ ਬੱਚਿਆਂ ਵੱਲ ਧਿਆਨ ਨਹੀਂ ਦੇ ਰਹੇ, ਤੁਹਾਡੇ ਬੱਚਿਆਂ ਨੂੰ ਤੁਹਾਡੀ ਲੋੜ ਹੈ, ਤਾਂ ਉਸ ਵੇਲ਼ੇ ਇਹ ਬਾਪ, ਸਮਝਾਉਣ ਵਾਲ਼ੇ ਨੂੰ ਆਖਦੇ ਸਨ, "ਸਾਡੇ ਘਰ ਵਿੱਚ ਇੰਟਰਫ਼ੇਅਰ ਨਾ ਕਰੋ, ਅਸੀਂ ਦੁਨੀਆ ਵੇਖੀ ਹੋਈ ਹੈ"। ਇਸ ਲਈ ਉਹ ਖ਼ੁਦ ਆਪਣੀ ਧੀਆਂ ਦੀ ਬਰਬਾਦੀ ਲਈ ਜ਼ਿੰਮੇਵਾਰ ਪਾਏ ਗਏ ਹਨ। ਭਾਵੇਂ ਕਿ ਕਿਸੇ ਵਿਰਲੇ ਕੇਸ ਵਿੱਚ ਮਾਂ ਬਾਪ ਦੋਸ਼ੀ ਨਹੀਂ ਪਾਏ ਗਏ।

ਜੰਮੂ ਭੋਰ ਕੈਂਪ ਦੇ ਇੱਕ ਸਾਧ ਕੋਲ਼ ਸਿੰਬਲ ਦੀ ਇੱਕ ਕੁੜੀ ਮੱਥਾ ਟੇਕਣ ਜਾਂਦੀ ਸੀ। ਉਸ ਨੂੰ ਕਈ ਵਾਰ ਸਾਧ ਦੇ ਕਮਰੇ ਵਿੱਚ ਵੇਖਿਆ ਗਿਆ ਅਤੇ ਉਸ ਦੀ ਮਾਂ ਨੂੰ ਸੁਨੇਹਾ ਭੇਜਿਆ। ਪਰ ਪੰਡਤਾਂ, ਪੀਰਾਂ ਦੇ ਚੱਕਰ ਮਾੜੇ, ਜੋ ਪਾਉਂਦੇ ਨੇ ਪੁਆੜੇ। ਫਿਰ ਓਹੀ ਗੱਲ, "ਸਾਡੀ ਧੀ ਬਾਰੇ ਇਹ ਬਕਵਾਸ ? ਖ਼ਬਰਦਾਰ..."। ਕੁਝ ਦਿਨਾਂ ਬਾਅਦ ਖ਼ਬਰ ਸੀ, ਸਾਧ ਨੇ ਆਪਣੀ ਪਹਿਲੀ ਪਤਨੀ ਤੇ ਬੇਟੀ ਨੂੰ ਘਰੋਂ ਕੱਢ ਦਿੱਤਾ ਹੈ ਅਤੇ ਹੁਣ ਨਵੀਂ ਚੇਲੀ ਨਾਲ਼ ਵਿਆਹ ਕਰਨ ਤੋਂ ਬਾਅਦ ਨਵੀਂ ਪਤਨੀ ਨਾਲ਼ ਵੈਸ਼ਨੋ ਦੇਵੀ ਮਈਆ ਦੀ ਯਾਤਰਾ ਤੇ ਗਏ ਹਨ। ਅੱਜ ਕੱਲ੍ਹ ਸਾਧ ਨੂੰ ਕਦੀ ਕਦੀ ਨਵੀਂ ਸਾਸੂ ਮਾਈ ਵੀ ਮੱਥਾ ਟੇਕਦੀ ਹੈ।

ਦੈਨਿਕ ਜਾਗਰਨ ਦੀ ਖ਼ਬਰ ਸੀ, 'ਰੋਪੜ (ਪੰਜਾਬ) ਦੀ ਇੱਕ ਕੁੜੀ ਨੂੰ ਕਸ਼ਮੀਰ ਦੇ ਸ਼ੇਖ ਨੇ ਧੋਖਾ ਦਿੱਤਾ। ਦੋਵੇਂ ਇਕੱਠੇ ਪੜ੍ਹਦੇ ਸਨ। ਭੁੱਲ ਕੇ ਗ਼ਲਤ ਥਾਂ ਦਿਲ ਲਾ ਲਿਆ, ਨਿਕਾਹ ਕਰਵਾ ਲਿਆ, ਫਿਰ ਕਾਲਜ ਵਿੱਚ ਛੁੱਟੀਆਂ ਪੈ ਗਈਆਂ। ਪ੍ਰੇਮੀ ਪਰਤ ਕੇ ਨਾ ਆਇਆ, ਪਤਾ ਲਾਇਆ ਤਾਂ ਮੀਆਂ ਜੀ ਪਹਿਲਾਂ ਹੀ ਵਿਆਹੇ ਹੋਏ ਨਿਕਲ਼ੇ। ਆਪਣੇ ਪਿਆਰ ਨੂੰ ਹਾਸਲ ਕਰਨ ਲਈ ਮੀਆਂ ਜੀ ਖ਼ਿਲਾਫ਼ ਧੋਖਾ-ਧੜੀ ਦਾ ਕੇਸ ਲੜਨ ਲਈ ਪੰਜਾਬਣ ਬੇਗ਼ਮ ਕਸ਼ਮੀਰ ਪੁੱਜ ਗਏ। ਪਰ ਇਸ ਭੋਲ਼ੀ ਔਰਤ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਮੀਆਂ ਤੋਂ ਤੁਹਾਨੂੰ ਜੱਜ ਸਾਬ੍ਹ ਪੂਰਨ ਕਨੂੰਨੀ ਹੱਕ ਦਿਵਾਉਣ ਜਾਂ ਨਾ, ਪਰ ਮੀਆਂ ਜੀ ਨੂੰ ਤਿੰਨ ਹੋਰ ਬੇਗ਼ਮਾਂ ਰੱਖਣ ਦਾ ਅਧਿਕਾਰ ਉਹ ਜ਼ਰੂਰ ਦੇ ਸਕਦੇ ਹਨ। ਇਹੀ ਹੈ ਇਸਲਾਮੀ ਸ਼ੱਰਾ ਦਾ ਫ਼ੈਸਲਾ। ਬੀਬੀ ਜੀ ਨੂੰ ਹੁਣ ਮੰਨ ਲੈਣਾ ਚਾਹੀਦਾ ਹੈ ਜਾਂ ਨਵੇਂ ਸਿਰਿਓਂ ਜ਼ਿੰਦਗੀ ਅਰੰਭ ਕਰਨੀ ਚਾਹੀਦੀ ਹੈ।

ਪੰਜਾਬ, ਦਿੱਲੀ, ਕਾਨਪੁਰ, ਨਾਗਪੁਰ, ਮੁੰਬਈ, ਹਰ ਸਟੇਟ ਤੇ ਇਲਾਕੇ ਦੀਆਂ ਅਜਿਹੀਆਂ ਹੀ ਰਿਪੋਰਟਾਂ ਹਨ। ਕੁਝ ਦਿਨ ਪਹਿਲਾਂ ਇੱਕ ਸਾਥੀ ਨੇ ਦੁਬਈ ਤੋਂ ਆ ਕੇ ਦੱਸਿਆ ਕਿ ਕਈ ਦੇਸ਼ਾਂ ਵਿੱਚੋਂ ਅਜਿਹੀਆਂ ਖ਼ਬਰਾਂ ਮਿਲ਼ ਰਹੀਆਂ ਹਨ ਕਿ ਜੋ ਕੁੜੀਆਂ ਵਿਦੇਸ਼ਾਂ ਵੱਲ ਜਾਂਦੀਆਂ ਹਨ, ਜਿਨ੍ਹਾਂ ਦੀ ਅੱਗੇ ਕੋਈ ਠਾਹਰ (ਪਨਾਹ) ਨਹੀਂ ਹੁੰਦੀ, ਬਹੁਤੀਆਂ ਤਾਂ ਕਰਜ਼ੇ ਲੈ ਕੇ ਵਿਦੇਸ਼ਾਂ ਵਿੱਚ ਗਈਆਂ ਹੁੰਦੀਆਂ ਹਨ ਅਤੇ ਕਈ ਵਾਰ ਕੰਮਕਾਜ ਵੀ ਨਹੀਂ ਮਿਲ਼ਦਾ, ਫਿਰ ਇਹ ਮਜਬੂਰ ਮੁਟਿਆਰਾਂ ਸ਼ਿਕਾਰ ਹੋ ਜਾਂਦੀਆਂ ਹਨ ਉਹਨਾਂ ਗਰੁੱਪਾਂ ਦਾ, ਜੋ ਇਹਨਾਂ ਦੀ ਮਜਬੂਰੀ ਦਾ ਫ਼ਾਇਦਾ ਚੁੱਕਣ ਲਈ ਪਹਿਲਾਂ ਹੀ ਮੌਕੇ ਦੀ ਭਾਲ ਵਿੱਚ ਹੁੰਦੇ ਹਨ। ਜੋ ਇਹਨਾਂ ਨੂੰ ਧੱਕ ਦਿੰਦੇ ਹਨ, ਲਾਲ, ਨੀਲੀ, ਕਾਲ਼ੀ ਦੁਨੀਆ ਵੱਲ। ਬਰਤਾਨੀਆ ਵਿੱਚ ਮੁਸਲਮਾਨ ਮੁੰਡੇ, ਕੁੜੀਆਂ ਨੂੰ ਪ੍ਰੇਮ ਜਾਲ਼ ਵਿੱਚ ਉਲ਼ਝਾ ਕੇ ਮੁਸਲਿਮ ਦੇਸ਼ਾਂ ਵਿੱਚ ਵੇਚ ਰਹੇ ਹਨ, ਪਰ ਭਾਰਤੀ ਹਿੰਦੂ ਕੱਟੜਵਾਦੀਆਂ ਦੇ ਮਨਸੂਬੇ ਵੀ ਕੋਈ ਮੁਸਲਿਮ ਮੁੰਡਿਆਂ ਤੋਂ ਵੱਖਰੇ ਨਹੀਂ ਹਨ। ਦੋਸਤੋ ਇਹ ਸਾਡੇ ਲਈ





ਮਨੋਵਿਗਿਆਨਕ ਜੰਗ (ਵਾਰ) ਹੈ। ਸਿੱਖ ਨੇ ਇਸ ਹਮਲੇ ਤੋਂ ਆਪਣੀਆਂ ਤੇ ਬੇਗ਼ਾਨੀਆਂ, ਸਾਰੀਆਂ ਹੀ ਕੌਮਾਂ ਦੀਆਂ ਧੀਆਂ ਨੂੰ ਬਚਾਉਣ ਲਈ ਯਤਨ ਕਰਨੇ ਹਨ।

ਪਾਕਿਸਤਾਨ ਦੇ ਚਕਲੇ ਘਰ (ਕੋਠੇ) ਤੋਂ ਭੱਜਣ ਵਿੱਚ ਕਾਮਯਾਬ ਹੋਈ ਇੱਕ ਮੁਟਿਆਰ ਨੇ ਜੋ ਹੱਡ-ਬੀਤੀ ਦੱਸੀ, ਉਹ ਰੌਂਗਟੇ ਖੜ੍ਹੇ ਕਰ ਦਿੰਦੀ ਹੈ, ਸਾਨੂੰ ਇਸ ਮਨੋਵਿਗਿਆਨਕ ਹਮਲੇ ਨੂੰ ਕੁਚਲ ਦੇਣ ਲਈ ਵੰਗਾਰ ਪਾਉਂਦੀ ਹੈ ਕਿ ਅਸੀਂ ਆਪਣੀ ਮਸਤ-ਮੌਲਾ ਜ਼ਿੰਦਗੀ 'ਚੋਂ ਕੁਝ ਸਮਾਂ ਬੱਚਿਆਂ ਅਤੇ ਚੰਗੇ ਲੋਕਾਂ ਤੇ ਕਿਤਾਬਾਂ ਲਈ ਵੀ ਕੱਢੀਏ, ਜੋ ਸਾਡੇ ਵਿਚਾਰ ਤੇ ਜੀਵਨ ਪੱਧਰ ਉੱਚਾ ਹੋ ਸਕੇ ਅਤੇ ਅਸੀ ਚੰਗੇ ਮਾਂ-ਬਾਪ ਬਣ ਸਕੀਏ।

ਸਪੋਕਸਮੈਨ ਅਤੇ ਨੈਟ ਵਿਚਲੀਆਂ ਕਈ ਸਾਈਟਾਂ ਤੇ (ਸੰਨ 2007) ਵਿੱਚ ਇਹ ਖ਼ਬਰ ਛਪੀ ਸੀ। ਖ਼ਬਰ ਲੰਮੀ ਚੌੜੀ ਹੋਣ ਕਰ ਕੇ ਸਿਰਫ਼ ਪ੍ਰਮਾਣ ਵਜੋਂ ਕੁਝ ਹਵਾਲੇ ਦੇ ਰਹੇ ਹਾਂ:-

"ਮੈਂ 16 ਸਾਲ ਦੀ ਸੀ, ਜਿਸ ਵੇਲੇ ਗ਼ਲਤ ਸੰਗਤ (ਸੁਸਾਇਟੀ) ਕਰ ਕੇ ਸਾਥੀਆਂ-ਫ੍ਰੈਂਡਾਂ ਨਾਲ਼ ਸ਼ਰਾਬਖਾਨਿਆਂ, ਪੱਬਾਂ (ਬਾਰਾਂ) ਵਿੱਚ ਜਾਣ ਲੱਗ ਪਈ। ਮੈਂ ਅੰਮ੍ਰਿਤ ਵੀ ਛਕਿਆ ਸੀ, ਗੁਰਦੁਆਰੇ ਵੀ ਜਾਂਦੀ ਸੀ, ਪਰ ਕਿਸੇ ਨੇ ਮੈਨੂੰ ਅੰਮ੍ਰਿਤਧਾਰੀ ਹੋਣ ਅਤੇ ਗੁਰਮਤਿ ਬਾਰੇ ਸਹੀ ਜਾਣਕਾਰੀ ਨਹੀਂ ਦਿੱਤੀ, ਜਿਸ ਕਰ ਕੇ ਮੈਂ ਅਨਜਾਣੇ ਵਿੱਚ ਇੱਕ ਮੁਸਲਮਾਨ ਮੁੰਡੇ 'ਯਾਸਮੀਨ' ਦੇ ਪ੍ਰੇਮ ਜਾਲ਼ ਵਿੱਚ ਫਸ ਗਈ ਅਤੇ ਪੁੱਜ ਗਈ ਜਿਸਮ ਦੀ ਮੰਡੀ ਚਕਲਾ ਘਰ ਪਾਕਿਸਤਾਨ।

ਇਸ ਮੁਟਿਆਰ ਨੇ ਦੱਸਿਆ ਕਿ ਮੈਨੂੰ ਯਾਸਮੀਨ ਆਪਣੇ ਪਰਿਵਾਰ ਨਾਲ਼ ਮਿਲ਼ਾਉਣ ਲਈ ਯੂ.ਕੇ. ਤੋਂ ਪਾਕਿਸਤਾਨ ਲੈ ਗਿਆ ਅਤੇ ਧੋਖੇ ਨਾਲ਼ ਇੱਕ ਥਾਂ ਇਕੱਲਿਆਂ ਛੱਡ ਕੇ ਗੁੰਮ ਹੋ ਗਿਆ। ਮੈਂ ਸਮਝ ਗਈ ਕੁਝ ਗੜਬੜ ਹੈ। ਮੈਂ ਰੌਲ਼ਾ ਪਾਇਆ ਤਾਂ ਕੁਝ ਬੀਬੀਆਂ ਨੇ ਮੈਨੂੰ ਆ ਕੇ ਦੱਸਿਆ ਕਿ ਹੁਣ ਤੂੰ ਫਸ ਚੁੱਕੀ ਹੈਂ। ਓਥੇ ਕਈ ਹੋਰ ਲੜਕੀਆਂ ਵੀ ਸਨ, ਜੋ ਮੇਰੇ ਵਾਂਗ ਗ਼ਲਤੀ ਕਰ ਕੇ ਓਥੇ ਪੁੱਜੀਆਂ ਸਨ। ਸਾਨੂੰ ਸੁੱਕੇ ਬ੍ਰੈੱਡ ਤੇ ਪਾਣੀ ਦਿਨ ਵਿੱਚ ਤਿੰਨ ਵਾਰ ਦਿੱਤੇ ਜਾਂਦੇ ਸਨ, ਸਾਨੂੰ ਇੱਕ-ਇੱਕ ਕਮਰਾ ਮਿਲ਼ਿਆ ਹੋਇਆ ਸੀ।

ਇੱਥੇ ਮੈਂ 25 ਮਹੀਨੇ ਬਿਤਾਏ। ਇੱਥੇ 36 ਤੋਂ ਵੱਧ ਕੁੜੀਆਂ ਕੈਦ ਹਨ, ਜਿਨ੍ਹਾਂ ਨਾਲ਼ ਰੋਜ਼ ਖੇਹ ਖਾਧੀ ਜਾਂਦੀ ਹੈ, ਫਿਰ ਸਾਡੇ ਮੂੰਹ ਤੇ ਥੁੱਕ ਕੇ ਚਲੇ ਜਾਂਦੇ ਸਨ। ਮੁਟਿਆਰ ਨੇ ਹੱਡ-ਬੀਤੀ ਦੱਸਦਿਆਂ ਅੱਗੇ ਕਿਹਾ ਕਿ "ਉਹ ਕਿਸੇ ਤਰ੍ਹਾਂ ਓਥੋਂ ਦੌੜਨ ਤੇ ਬਰਤਾਨੀਆ ਦੇ ਸਫ਼ਾਰਤਖਾਨੇ ਤਕ ਪੁੱਜਣ ਵਿੱਚ ਸਫਲ ਹੋ ਗਈ, ਜਿੱਥੋਂ ਸਫ਼ਾਰਤਖਾਨੇ ਵਾਲ਼ਿਆਂ ਦੀ ਮਦਦ ਨਾਲ਼ ਮੈਂ ਯੂ.ਕੇ. ਪੁੱਜਣ ਵਿੱਚ ਸਫਲ ਹੋ ਗਈ। ਇਸ ਮੁਟਿਆਰ ਦਾ ਕਹਿਣਾ ਹੈ ਕਿ ਗ਼ੈਰ ਸਿੱਖ ਗਿਰੋਹ ਵੱਡੀ ਗਿਣਤੀ ਵਿੱਚ ਮੁਟਿਆਰਾਂ ਨੂੰ ਆਪਣੇ ਪ੍ਰੇਮ ਜਾਲ਼ ਵਿੱਚ ਫਸਾ ਕੇ ਵੇਚਣ ਵਿੱਚ ਸਫਲ ਹੋ ਚੁੱਕੇ ਹਨ। ਬਰਤਾਨੀਆ ਤੇ ਹੋਰ ਦੇਸ਼ਾਂ ਦੀਆਂ 300 ਤੋਂ ਵੱਧ ਕੁੜੀਆਂ ਇਹਨਾਂ ਸ਼ਿਕਾਰੀਆਂ ਦਾ ਸ਼ਿਕਾਰ ਹੋ ਚੁੱਕੀਆਂ ਹਨ"।

ਕੀ ਇਹ ਮਨੋਵਿਗਿਆਨਕ ਹਮਲੇ ਦੇ ਪੁਖਤਾ ਪ੍ਰਮਾਣ ਨਹੀਂ ਹਨ ? ਸਾਡੇ ਜੇਲ੍ਹ ਸਫ਼ਰ ਦੌਰਾਨ ਦੀ ਗੱਲ ਹੈ। ਜੇਲ੍ਹ ਵਿੱਚ ਇੱਕ ਭਈਆ 'ਸ਼ੰਕਰ' ਕਦੀ ਕਦਾਈਂ ਸਾਡੇ ਕੱਪੜੇ ਤੇ ਭਾਂਡੇ ਧੋ ਦਿਆ ਕਰਦਾ ਸੀ। ਇੱਕ ਦਿਨ ਕਹਿਣ ਲੱਗਾ, "ਬਾਬਾ ਜੀ ! ਆਪ ਸੇ ਰੋਜ਼ ਕਥਾ ਸੁਨ ਕਰ ਏਕ ਸਵਾਲ ਮਨ ਮੇਂ ਉਠਤਾ ਹੈ। ਆਪ ਸੇ ਪੂਛਤੇ ਹੂਏ ਡਰ ਭੀ ਲਗਤਾ ਹੈ। ਕਹੀਂ ਆਪ ਬੁਰਾ ਹੀ ਨਾ ਮਾਨ ਜਾਏਂ"। ਅਸੀਂ ਕਿਹਾ, "ਡਰਨ ਦੀ ਕੋਈ ਲੋੜ ਨਹੀਂ, ਜੋ ਕਹਿਣਾ ਹੈ ਨਿਡਰ ਹੋ ਕੇ ਕਹੋ। ਅਸੀਂ ਚੰਗੀ ਗੱਲ ਸਮਝਾਉਣ ਤੇ ਚੰਗਾ ਸਵਾਲ ਕਰਨ ਵਾਲ਼ੇ ਤੋਂ ਗ਼ੁੱਸਾ ਨਹੀਂ ਹੁੰਦੇ, ਬਲਕਿ ਅਜਿਹੇ ਲੋਕ ਸਾਨੂੰ ਚੰਗੇ ਲੱਗਦੇ ਹਨ"।

ਫਿਰ ਉਸ ਨੇ ਦੱਸਿਆ:- "ਬਾਬਾ ਜੀ ਇਤਨੇ ਅੱਛੇ ਧਰਮ ਕੋ ਛੋੜ ਕਰ ਪੰਜਾਬ ਕੀ ਲੜਕੀਆਂ ਹਮਾਰੇ ਗਾਉਂ ਕੇ ਬੀੜੀ-ਤੰਬਾਕੂ ਪੀਨੇ ਵਾਲ਼ੇ, ਰੋਟੀ-ਰੋਟੀ ਕੇ ਲੀਏ ਤਰਸਨੇ ਔਰ ਦਿਹਾੜੀ ਲਗਾਨੇ ਵਾਲ਼ੇ ਲੜਕੋਂ ਕੇ ਸਾਥ ਕਿਉਂ ਭਾਗ ਜਾਤੀ ਹੈਂ ? ਕਿਆ ਉਨ ਕੋ ਆਪਣੇ ਧਰਮ ਕੀ ਇਤਨੀ ਮਹਾਨ ਬਾਤੇਂ, ਖਾੜਕੂਓਂ (ਸ਼ਹੀਦੋਂ) ਕੇ ਬਾਰੇ ਮੇਂ ਪਤਾ ਨਹੀਂ ? ਹਮਾਰਾ ਤੋ ਪੱਕਾ ਮਨ ਬਣ ਗਿਆ ਹੈ ਕਿ ਹਮ ਸਿੱਖ ਬਣ ਕੇ ਹੀ ਗਾਉਂ ਜਾਏਂਗੇ..."। ਸ਼ੰਕਰ ਨੇ ਦੱਸਿਆ ਕਿ ਬਿਹਾਰ, ਗੋਰਖਪੁਰ, ਯੂ.ਪੀ., ਗੁਜਰਾਤ ਆਦਿ ਇਲਾਕਿਆਂ ਵਿੱਚ

ਬਹੁਤ ਸਾਰੀਆਂ ਕੁੜੀਆਂ ਪੰਜਾਬ ਵਿੱਚ ਖੇਤਾਂ ਤੇ ਘਰਾਂ ਵਿੱਚ ਕੰਮ ਕਰਨ ਵਾਲ਼ੇ ਆਪਣੇ ਨੌਕਰਾਂ (ਭਈਆਂ) ਨਾਲ ਭੱਜ ਕੇ ਗਈਆਂ ਹੋਈਆਂ ਹਨ, ਜਿਨ੍ਹਾਂ ਵਿੱਚੋਂ ਬਹੁਤੀਆਂ ਹੁਣ ਪ੍ਰੇਸ਼ਾਨ ਹਨ, ਪਰ ਉਹ ਵਾਪਸ ਵੀ ਨਹੀਂ ਆ ਸਕਦੀਆਂ, ਕਿਉਂਕਿ ਉਹਨਾਂ ਲਈ ਪੇਕਿਆਂ ਦੇ ਦਰਵਾਜ਼ੇ ਹਮੇਸ਼ਾ ਲਈ ਬੰਦ ਹੋ ਚੁੱਕੇ ਹਨ।

ਯਾਦ ਰੱਖਣਾ ! ਪੰਜਾਬ ਦੇ ਨੌਜਵਾਨਾਂ ਨੂੰ ਪਤਿਤਪੁਣੇ, ਨਸ਼ੇ, ਬੇਰੁਜ਼ਗਾਰੀ ਅਤੇ ਅਵਾਰਾਪਣ, ਫੁਕਰੇ ਅਤੇ ਬੇਮਤਲਬ ਦੇ ਝਗੜਿਆਂ ਵਿੱਚ ਧੱਕਿਆ ਜਾ ਰਿਹਾ ਹੈ, ਤਾਂ ਜੋ ਕੁੜੀਆਂ ਪੰਜਾਬੀ ਸਿੱਖ ਗੱਭਰੂਆਂ ਦੀ ਥਾਂ ਦੂਜੇ ਨਸੇੜੀ ਤੇ ਗ਼ੈਰ ਸਿੱਖ ਹਮਸਫ਼ਰ ਨੂੰ ਚੁਣਨ ਲਈ ਮਜਬੂਰ ਹੋ ਜਾਣ। ਜਿਨ੍ਹਾਂ ਬੱਚੀਆਂ ਤੇ ਬੱਚਿਆਂ ਨੂੰ ਮਾਂ-ਬਾਪ ਪਿਆਰ ਨਹੀਂ ਦਿੰਦੇ, ਜੋ ਮਾਂ-ਬਾਪ ਆਪਣਿਆਂ ਬੱਚਿਆਂ ਦੇ ਵਧੀਆ ਦੋਸਤ ਨਹੀਂ ਬਣਦੇ, ਆਖ਼ਰ 'ਚ ਉਹਨਾਂ ਬੱਚਿਆਂ ਤੇ ਬੱਚੀਆਂ ਤੋਂ ਅਜਿਹੀਆਂ ਗ਼ਲਤੀਆਂ ਹੁੰਦੀਆਂ ਹਨ।

ਇੱਕ ਬੀਬੀ ਨੇ ਸਾਡੇ ਇਹ ਲੇਖ ਮੈਗਜ਼ੀਨ ਤੇ ਕਿਤਾਬ ਦੇ ਪਹਿਲੇ ਐਡੀਸ਼ਨ ਨੂੰ ਪੜ੍ਹ ਕੇ ਆਪਣੀ ਹੱਡ-ਬੀਤੀ ਲਿਖ ਭੇਜੀ। ਉਸ ਨੇ ਦੱਸਿਆ ਕਿ ਉਸ ਨੇ ਮਨੋਜ (ਕਾਲਪਨਿਕ ਨਾਂ) ਨਾਲ਼ ਪਿਆਰ ਕਰਦੇ ਹੋਏ ਵਿਆਹ ਕਰ ਲਿਆ। ਇੱਕ ਦਿਨ ਉਸ ਨੇ ਅਚਾਨਕ ਮਨੋਜ ਦੇ ਮਾਂ-ਬਾਪ ਨੂੰ ਗੱਲਾਂ ਕਰਦੇ ਸੁਣਿਆ ਕਿ 'ਇਸ ਕੁੜੀ ਤੋਂ ਸਾਨੂੰ ਕੋਈ ਫ਼ਾਇਦਾ ਨਹੀਂ ਹੈ, ਇਸ ਨੂੰ ਮੁੰਬਈ ਜਾਂ ਦਿੱਲੀ ਵਿੱਚ ਕਿਸੇ ਕੋਲ਼ ਵੇਚ ਦਿੰਦੇ ਹਾਂ, ਇਸ ਪਿੱਛੇ ਆਉਣ ਵਾਲ਼ਾ ਵੀ ਕੋਈ ਨਹੀਂ ਹੈ'। ਸਵੇਰੇ ਕਿਸੇ ਬਹਾਨੇ ਉਸ ਨੂੰ ਦਿੱਲੀ ਲੈ ਕੇ ਜਾਣਾ ਸੀ, ਪਰ ਉਹ ਰਾਤ ਨੂੰ ਹੀ ਮੌਕਾ ਭਾਲ ਕੇ ਫ਼ਰਾਰ ਹੋ ਗਈ, ਜਿੱਥੋਂ ਉਹ ਦਰਬਾਰ ਸਾਹਿਬ ਚਲੀ ਗਈ। ਇੱਥੇ ਉਸ ਦੀ ਮੁਲਾਕਾਤ ਗੁਰਦਾਸਪੁਰ ਦੇ ਕਿਸੇ ਸਿੱਖ ਨੌਜਵਾਨ ਨਾਲ਼ ਹੋਈ, ਜਿਸ ਨੂੰ ਉਸ ਨੇ ਸਾਰੀ ਕਹਾਣੀ ਸੁਣਾਈ, ਜੋ ਇਸ ਕੁੜੀ ਦਾ ਸਹਾਰਾ (ਪਤੀ) ਬਣਿਆ, ਜਿਸ ਦੇ ਕਹਿਣ ਤੇ ਇਸ ਮੁਟਿਆਰ ਨੇ ਇੱਕ ਚਿੱਠੀ ਰਾਹੀਂ ਬਾਕੀ ਮੁਟਿਆਰਾਂ ਨੂੰ ਇਹ ਗ਼ਲਤੀ ਨਾ ਕਰਨ ਦੀ ਅਪੀਲ ਕਰਦੇ ਹੋਏ ਲਿਖੀ ਹੈ। ਚਿੱਠੀ ਵਿੱਚ ਮੁਟਿਆਰ ਨੇ ਆਪਣਾ ਨਾਂ ਅਤੇ ਐਡਰੈਸ ਤਾਂ ਨਹੀਂ ਲਿਖਿਆ, ਪਰ ਅਸੀਂ ਇਸ ਕੁੜੀ ਅਤੇ ਇਸ ਕੁੜੀ ਦੇ ਸਰਦਾਰ ਜੀ ਨੂੰ ਸ਼ਾਬਾਸ਼ ਜ਼ਰੂਰ ਕਹਾਂਗੇ, ਜੋ ਮਨੁੱਖਤਾ ਲਈ ਦਿਲ ਵਿੱਚ ਦਰਦ ਰੱਖਦੇ ਹਨ। ਅਜਿਹੇ ਮਰਦ ਬਹੁਤ ਘੱਟ ਤੇ ਚੰਗੀ ਕੁੜੀ ਨੂੰ ਮਿਲਦੇ ਹਨ।

ਇਹ ਸਮੱਸਿਆ ਬਹੁਗਿਣਤੀ ਕੌਮਾਂ ਦੀ ਵੀ ਹੈ। ਪਰ ਉਹ ਇਸ ਦੇ ਹੱਲ ਲਈ ਕਈ ਮਨੋਵਿਗਿਆਨਕ ਢੰਗ ਵਰਤ ਰਹੇ ਹਨ।

ਯਹੂਦੀਆਂ ਲਈ ਵੀ ਇਹ ਮੁਸ਼ਕਲ ਖੜ੍ਹੀ ਹੋਈ ਸੀ, ਪਰ ਉਹਨਾਂ ਨੇ ਆਪਣੇ ਮਹਾਨ ਸ਼ਹੀਦਾਂ ਦੇ ਕਈ ਅਜਾਇਬ ਘਰ ਬਣਾਏ, ਫ਼ਿਲਮਾਂ ਤਿਆਰ ਕਰਵਾਈਆਂ, ਆਪਣੇ ਨਾਇਕਾਂ ਦੀਆਂ ਕੁਰਬਾਨੀਆਂ ਤੋਂ ਆਪਣੇ ਲੋਕਾਂ ਨੂੰ ਬੜੇ ਸੋਹਣੇ ਤਰੀਕੇ ਨਾਲ਼ ਵਾਕਫ਼ ਕਰਵਾਇਆ ਅਤੇ ਵਿੱਦਿਅਕ ਤੇ ਆਰਥਿਕ ਖੇਤਰ ਵਿੱਚ ਜਿੱਥੇ ਉਹਨਾਂ ਨੇ ਦੁਨੀਆ ਵਿੱਚ ਕਾਮਯਾਬੀ ਹਾਸਲ ਕੀਤੀ, ਓਥੇ ਇਸ ਹਮਲੇ ਨੂੰ ਪਛਾੜ ਦਿੱਤਾ ਅਤੇ ਆਪਣਾ ਦੇਸ 'ਇਜ਼ਰਾਈਲ' ਵੀ ਸਥਾਪਿਤ ਕਰ ਲਿਆ।

ਇਹ ਕੌਮ ਵੀ ਸਿੱਖਾਂ ਵਾਂਗ ਦੁਨੀਆ ਦੀਆਂ ਘੱਟਗਿਣਤੀ ਕੌਮਾਂ ਵਿੱਚੋਂ ਇੱਕ ਹੈ। ਪਰ ਲਾਹਨਤਾਂ ਹਨ ਉਹਨਾਂ ਬੁਜ਼ਦਿਲ, ਸੈਲਫ਼ਿਸ਼, ਭੁੱਲੜ, ਗ਼ੱਦਾਰ ਅਤੇ ਅਖੌਤੀ ਸਿੱਖਾਂ ਨੂੰ ਜੋ ਕੌਮ ਲਈ ਕੁਰਬਾਨੀਆਂ ਕਰਨ ਵਾਲ਼ੇ ਜੁਝਾਰੂ ਨਾਇਕਾਂ ਨੂੰ ਸਨਮਾਨ ਦੇਣ ਅਤੇ ਉਹਨਾਂ ਦੀ ਮਹਾਨ ਗਾਥਾਵਾਂ ਤੋਂ ਕੌਮ ਨੂੰ ਵਾਕਫ਼ ਕਰਵਾਉਣ ਦੀ ਥਾਂ ਸਰਕਾਰੀ ਪ੍ਰਚਾਰ ਦੇ ਪ੍ਰਭਾਵ ਹੇਠਾਂ ਉਹਨਾਂ ਨੂੰ 'ਅਤਵਾਦੀ' ਹੀ ਕਹੀ ਜਾ ਰਹੇ ਹਨ।

ਜਿਹੜਾ ਧਰਮ ਲਈ ਮਰਦਾ ਹੈ, ਉਸ ਨੂੰ ਕਿੱਥੇ ਯਾਦ ਕੋਈ ਕਰਦੈ ?
ਜਿਹੜਾ ਪਾਵਰ ਵਿੱਚ ਹੁੰਦੈ ,ਹਰ ਕੋਈ ਉਸ ਦਾ ਪਾਣੀ ਭਰਦੈ।

ਕੀ ਇੰਵ ਕੌਮ ਲਈ ਮਰ ਮਿਟਣ ਜਾਂ ਅਜੋਕੇ ਸਮੇਂ ਦੀ ਨਜ਼ਾਕਤ ਨੂੰ ਵੇਖਦਿਆਂ 'ਗਿਆਨ ਖੜਗ' ਤੇ 'ਸ਼ਮਸ਼ੀਰ-ਏ-ਕਲਮ' ਰਾਹੀਂ ਕੌਮੀ ਗ਼ੈਰਤ, ਸਨਮਾਨ, ਹੱਕ, ਅਜ਼ਾਦੀ ਲਈ ਵਿਚਰਨ ਵਾਲ਼ੇ ਸਿੱਖ ਜੁਝਾਰੂ ਮਾਨਸਿਕ ਤੌਰ ਤੇ ਮਜ਼ਬੂਤ ਰਹਿ ਸਕਣਗੇ ? ਕਿਸੇ ਸਮੇਂ ਬਹੁਤ ਵੱਡਾ ਰੋਮਨ ਸਾਮਰਾਜ ਹੁੰਦਾ ਸੀ, ਪਰ ਹੁਣ ਕਿਤੇ ਨਜ਼ਰ ਨਹੀਂ ਆ ਰਿਹਾ। ਲੇਖਕ 'ਗਿਬਨ' ਇਸ ਦੇ ਕੁਝ ਕੁ ਕਾਰਨ ਇੰਵ ਬਿਆਨ ਕਰਦਾ ਹੈ:-

(1) ਕੇਂਦਰੀ ਹਕੂਮਤ ਦਾ ਅੰਨ੍ਹੇਵਾਹ ਖ਼ਰਚ ਕਰੀ ਜਾਣਾ।
(2) ਨੌਜਵਾਨਾਂ ਦਾ ਦੇਸ਼ ਲਈ ਹਥਿਆਰ ਚੁੱਕਣ ਤੋਂ ਕੰਨੀਂ ਕਤਰਾਉਣਾ।
(3) ਐਸ਼ਪ੍ਰਸਤੀ ਵਿੱਚ ਖਚਿਤ ਹੋ ਜਾਣਾ, ਵਿਭਚਾਰ ਅਤੇ ਜਿਨਸੀ ਭੁੱਖ ਦਾ ਵਧ ਜਾਣਾ।



(4) ਘਰ ਦੀ ਪਵਿੱਤਰਤਾ ਖ਼ਤਮ ਹੋ ਜਾਣੀ।
(5) ਨਜ਼ਾਕਤ ਤੇ ਮਰਦਊਪੁਣੇ ਦਾ ਖ਼ਤਮ ਹੋ ਜਾਣਾ।
(6) ਕੁੜੀਆਂ ਦਾ ਮਰਦਾਂ ਵਾਂਗ ਅਤੇ ਮਰਦਾਂ ਦਾ ਔਰਤਾਂ ਵਾਂਗ ਵਿਚਰਨਾ।
(7) ਸਭ ਤੋਂ ਵੱਧ ਧਰਮ ਲਈ ਸਤਿਕਾਰ ਅਤੇ ਆਦਰ ਦਾ ਉੱਡ-ਪੁੱਡ ਜਾਣਾ।

ਅੱਜ ਕਿਤੇ ਸਾਡੀ ਵੀ ਇਹੀ ਹਾਲਤ-ਦਸ਼ਾ ਤਾਂ ਨਹੀਂ ?

(ਬਤੀਹ ਸੁਲੱਖਣੀ) ਲਾਲ਼ਾ ਦੌਲਤ ਰਾਏ ਹਿੰਦੂਆਂ ਦੀ ਗ਼ੁਲਾਮੀ ਦੇ ਮੁੱਖ ਕਾਰਨ ਇੰਵ ਬਿਆਨ ਕਰਦਾ ਹੈ:-

"ਹਿੰਦੂਆਂ ਦੀ ਬੇਹਿੰਮਤੀ, ਬੇਇੱਜ਼ਤੀ, ਖ਼ੁਦਗਰਜ਼ੀ, ਬੇਸਮਝੀ ਤੇ ਕਮ-ਅਕਲੀ ਦੇ ਕਾਰਨ ਲੱਭਿਆਂ ਇਹੋ ਹੀ ਦਿਸਦਾ ਹੈ ਕਿ ਉਹ ਵਾਰ-ਵਾਰ ਤੇ ਹਰ ਰੋਜ਼ ਵੇਖਦੇ ਸਨ ਕਿ ਉਹ ਇੱਕ ਇੱਕ ਕਰ ਕੇ ਸਾਰੇ ਤਬਾਹ, ਬਰਬਾਦ ਤੇ ਨਾਸ਼ ਹੋ ਰਹੇ ਹਨ। ਲੱਖਾਂ ਕਤਲ ਹੁੰਦੇ ਸਨ ਅਤੇ ਗ਼ੁਲਾਮ ਬਣਦੇ ਸਨ। ਮੰਦਰ ਤੇ ਮੂਰਤੀਆਂ ਟੁੱਟ ਰਹੀਆਂ ਸਨ, ਫਿਰ ਵੀ ਇੱਕ ਦੂਜੇ ਦਾ ਤਮਾਸ਼ਾ ਵੇਖਣ ਦੀ ਹੀ ਰੁਚੀ ਸੀ ਤੇ ਕਿਸੇ ਨੂੰ ਇਹ ਸੁੱਝਦਾ ਨਹੀਂ ਸੀ ਕਿ ਜ਼ਰਾ ਮਿਲ਼ ਕੇ ਦੁਸ਼ਮਣ ਦਾ ਟਾਕਰਾ ਕਰੀਏ। ਇੱਕੋ ਇਰਾਦਾ ਤੇ ਨਿਸ਼ਾਨਾ ਬਣਾ ਕੇ। ਟੁੱਟ ਕੇ ਜਾ ਪਈਏ ਅਤੇ ਉਸ ਨੂੰ ਨੁਕਸਾਨ ਪੁਹੁੰਚਾਈਏ...। ਹਰ ਕੋਈ ਆਪਣੇ ਆਪਣੇ ਵਿੱਚ ਹੀ ਮਸਤ ਰਿਹਾ ਤੇ ਅੰਤ ਸਾਰੇ ਹੀ ਖ਼ਤਮ ਹੋ ਗਏ... ਦੇਸ਼ ਵਿੱਚ ਹਨੇਰਾ ਛਾ ਗਿਆ। ਰਾਜਪੂਤਾਂ ਦਾ ਤਾਂ ਇਹ ਹਾਲ ਹੋ ਗਿਆ ਕਿ ਉਹ ਆਪਣੀਆਂ ਧੀਆਂ ਦੇ ਡੋਲ਼ੇ ਮੁਸਲਮਾਨਾਂ ਨੂੰ ਦੇਣ ਵਿੱਚ ਹੀ ਆਪਣਾ ਫ਼ਖ਼ਰ ਸਮਝਣ ਲੱਗ ਪਏ। ਜਿਹੜਾ ਹਿੰਦੂ ਉਹਨਾਂ ਨਾਲ਼ ਘਿਰਣਾ ਕਰੇ, ਉਸ ਨਾਲ਼ ਉਹ ਹਿੰਦੂ ਰਾਜਪੂਤ ਹੀ ਭੈੜਾ ਸਲੂਕ ਕਰਨ ਲੱਗ ਪੈਂਦੇ ਸਨ।"

ਸਾਥੀਓ ! ਆਓ ਆਪਣੀ ਕੌਮ ਦੇ ਮਹਾਨ ਸ਼ਹੀਦਾਂ ਦੀ ਸ਼ਹਾਦਤ ਦੀ ਪੜਚੋਲ ਕਰੀਏ, "ਆਖ਼ਰ ਉਹ ਕਿਉਂ, ਕਿਸ ਲਈ, ਕਿਸ ਮਕਸਦ ਲਈ ਸ਼ਹੀਦ ਹੋਏ ? ਸਾਡਾ ਉਹਨਾਂ ਪ੍ਰਤੀ ਕੀ ਫ਼ਰਜ਼ ਬਣਦਾ ਹੈ ? ਕੀ ਉਹਨਾਂ ਦਾ ਕੋਈ ਭਵਿੱਖ ਜਾਂ ਪਰਿਵਾਰ ਨਹੀਂ ਸੀ ? ਗੁਰੂ ਸਾਹਿਬ ਸਾਨੂੰ ਕੀ ਬਣਾ ਕੇ ਗਏ ਸਨ ਅਤੇ ਅੱਜ ਅਸੀਂ ਕਿੱਥੇ ਖੜ੍ਹੇ ਹਾਂ ? ਕੀ ਪਛਾਣ ਹੈ ਅੱਜ ਸਾਡੀ ? ਅੱਜ ਸਾਡੇ ਆਗੂ ਕਿਹੋ ਜਿਹੇ ਹਨ ? ਇਹਨਾਂ ਦੀ ਚੋਣ ਕਿਸ ਨੇ ਕੀਤੀ ਹੈ ? ਕੀ ਇਹ ਸਾਡੇ ਗੁਰਦੁਆਰਿਆਂ ਅਤੇ ਜਥੇਬੰਦੀਆਂ ਦੇ ਆਗੂ ਬਣਨ ਦੇ ਕਾਬਲ ਹਨ ? ਕੀ ਇਹ ਕੌਮੀ ਮਸਲਿਆਂ ਦੇ ਹੱਲ ਲਈ ਜਾਗਰੂਕ ਹਨ ? ਕੀ ਇਹਨਾਂ ਕਦੀ ਕੌਮੀ ਮਸਲਿਆਂ ਬਾਰੇ ਆਪਣਾ ਮੂੰਹ ਖੋਲ੍ਹਿਆ ਹੈ ? ਜੇ ਨਹੀਂ ਤਾਂ ਫਿਰ ਇਹਨਾਂ ਦਾ ਸਮਰਥਨ ਕਰਨ ਵਾਲ਼ੇ ਸਮੂਹ ਜਥੇਬੰਦੀਆਂ, ਡੇਰੇ, ਜਥੇਦਾਰ, ਪ੍ਰਧਾਨ, ਮੈਂਬਰ, ਸਮਰਥਕ ਸਭ ਕੌਮ ਦੀ ਨਾਜ਼ੁਕ ਹਾਲਤ ਲਈ ਜ਼ਿੰਮੇਵਾਰ ਹੋਣਗੇ"।

ਜੇ ਸਾਡੇ ਅੰਦਰ ਕੌਮ ਪ੍ਰਤੀ ਥੋੜ੍ਹੀ ਬਹੁਤ ਵੀ ਇਮਾਨਦਾਰੀ ਹੈ ਤਾਂ ਸਾਰੇ ਵਿਵਾਦ-ਮਸਲਿਆਂ ਤੇ ਸਾਂਝੀ ਰਾਏ ਇਕੱਤਰ ਕਰਨ ਲਈ ਰਲ਼ ਮਿਲ਼ ਕੇ ਜਥੇਬੰਦੀਆਂ, ਧੜਿਆਂ, ਜਾਤਾਂ, ਗੋਤਾਂ-ਇਲਾਕਿਆਂ ਦੀ ਵੰਡ ਤੋਂ ਉੱਤੇ ਉੱਠ ਕੇ ਕੌਮ ਤੇ ਹੋ ਰਹੇ ਚਹੁੰ ਪਾਸੜ ਹਮਲਿਆਂ ਲਈ ਕੋਈ ਨੀਤੀ ਘੜਨ ਦਾ ਫ਼ੈਸਲਾ ਕਰੀਏ, ਜਿਸ ਨਾਲ਼ ਕੌਮ ਨੂੰ ਨਿਰਾਸ਼ਾ ਦੇ ਗੇੜ ਵਿੱਚੋਂ ਬਾਹਰ ਕੱਢਿਆ ਜਾ ਸਕੇ।

ਤੇਰਾ ਖ਼ੂਨ ਠੰਢਾ ਹੋ ਗਿਆ ਹੈ, ਖ਼ੌਲਦਾ ਨਹੀਂ ਹੈ,
ਇਹ ਤਾਂ ਵਿਰਸੇ ਦਾ ਮਸਲਾ, ਮਖ਼ੌਲ ਦਾ ਨਹੀਂ ਹੈ।
ਤੈਨੂੰ ਅਜੇ ਨਹੀਂ ਖ਼ਿਆਲ, ਪਤਾ ਓਦੋਂ ਹੀ ਲੱਗੂਗਾ,
ਜਦੋਂ ਆਪ ਹੱਥੀਂ ਚੋਇਆ ਸ਼ਹਿਦ, ਜ਼ਹਿਰੀ ਹੋ ਗਿਆ ।"

★★★★★★★





# ਭਾਰਤ 'ਚ ਹੁੰਦੇ ਬਲਾਤਕਾਰਾਂ ਲਈ ਜ਼ਿੰਮੇਵਾਰ ਕੌਣ ?

## ਭਾਰਤ ਵਿੱਚ ਬਲਾਤਕਾਰਾਂ ਦਾ ਪਿਛੋਕੜ ਅਤੇ ਭਾਰਤੀ ਦੇਵਤੇ

16 ਦਸੰਬਰ 2012 ਦਿੱਲੀ 'ਚ ਇੱਕ ਬੱਸ ਵਿੱਚ ਬੱਚੀ ਨਾਲ਼ ਹੋਏ ਬਲਾਤਕਾਰ ਅਤੇ ਉਸ ਦੀ ਮੌਤ ਤੋਂ ਬਾਅਦ ਦੇਸ਼ ਭਰ ਵਿੱਚ ਉੱਠਿਆ ਰੋਸ ਭਰਿਆ ਸੈਲਾਬ, ਔਰਤਾਂ ਦੇ ਸੀਨੇ 'ਚ ਦੱਬੇ ਦਰਦ ਦੀ ਤਰਜ਼ਮਾਨੀ ਕਰਦਾ ਹੈ ? ਇਹ ਮਨੁੱਖੀ ਚੇਤਨਾ ਦਾ ਲਖਾਇਕ ਹੈ ਜਾਂ ਸਿਰਫ਼ ਵਕਤੀ ਅਤੇ ਸਿਆਸੀ ਹੁਲਾਰਾ ? ਜੇ ਇਹ ਵਿਸ਼ਾਲ ਰੋਸ ਔਰਤਾਂ ਦੇ ਮਨੁੱਖੀ ਹੱਕ ਤੇ ਇਨਸਾਫ਼ ਲਈ ਹੈ ਤਾਂ ਫਿਰ ਇਹ ਮਨੁੱਖੀ ਦਰਦ ਜਾਂ ਚੇਤਨਾ ਸਿੱਖ/ਦਲਿਤ ਤੇ ਹੋਰ ਔਰਤਾਂ ਨੂੰ ਇਨਸਾਫ਼ ਦਿਵਾਉਣ ਲਈ ਸੈਲਾਬ ਬਣ ਕੇ ਸੜਕਾਂ ਤੇ ਕਿਉਂ ਨਹੀਂ ਉੱਤਰਦਾ? ਇਹਨਾਂ ਰੋਸ ਮਾਰਚਾਂ ਦਾ ਅੰਦਰਲਾ ਸੱਚ ਅਧੂਰਾ ਹੈ। ਪਰ ਇਹ ਸੱਚ ਹੈ ਕਿ ਇਹਨਾਂ ਰੋਸ ਮਾਰਚਾਂ ਨੇ ਭਾਰਤ ਦੀ ਰਾਜਨੀਤਿਕ ਤੇ ਧਾਰਮਿਕ ਲੀਡਰਸ਼ਿਪ ਨੂੰ ਇੱਕ ਵਾਰ ਤਾਂ ਚਿੰਤਾ ਵਿੱਚ ਪਾ ਦਿੱਤਾ ਸੀ ਅਤੇ ਕਈ ਲੀਡਰਾਂ ਨੇ ਤਾਂ ਔਰਤਾਂ ਬਾਰੇ ਕਈ ਕਿਸਮ ਦੇ ਬਿਆਨ ਦੇਣੇ ਸ਼ੁਰੂ ਕਰ ਦਿੱਤੇ। ਕਿਸੇ ਨੇ ਔਰਤਾਂ ਨੂੰ ਰਾਤ ਦੇਰ ਤਕ ਘਰੋਂ ਬਾਹਰ ਨਾ ਰਹਿਣ ਦੀ ਸਲਾਹ ਦਿੱਤੀ ਤੇ ਕੁਝ ਨੇ ਸਖ਼ਤ ਕਨੂੰਨ ਲਾਗੂ ਕਰਨ ਦੀ ਗੱਲ ਕੀਤੀ, ਕੁਝ ਵੱਲੋਂ ਬਲਾਤਕਾਰੀਆਂ ਨੂੰ ਫਾਂਸੀ ਲਾਉਣ ਦੀ ਮੰਗ ਕੀਤੀ ਗਈ। ਜਮਾਤ-ਏ-ਇਸਲਾਮੀ ਦੇ ਕੁਝ ਆਗੂਆਂ ਨੇ ਕਿਹਾ ਕਿ ਇਸੇ ਲਈ ਇਸਲਾਮ ਨੇ ਔਰਤ ਨੂੰ ਪਰਦੇ ਵਿੱਚ ਅਤੇ ਇਕੱਲੇ ਰਹਿਣ ਦਾ ਨਿਯਮ ਘੜਿਆ ਹੈ ਅਤੇ ਮੁੰਡੇ ਤੇ ਕੁੜੀਆਂ ਨੂੰ ਸ਼ੁਰੂ ਤੋਂ ਹੀ ਵੱਖ-ਵੱਖ ਸਕੂਲਾਂ ਤੇ ਮਾਹੌਲ ਵਿੱਚ ਪੜ੍ਹਾਉਣਾ ਤੇ ਰੱਖਣਾ ਚਾਹੀਦਾ ਹੈ। ਜਦੋਂ ਕਿ ਹਕੀਕਤ ਇਹ ਹੈ ਕਿ ਜਿਨ੍ਹਾਂ ਦੇਸ਼ਾਂ ਜਾਂ ਖੇਤਰਾਂ ਵਿੱਚ ਕੁੜੀਆਂ ਮੁੰਡਿਆਂ ਨੂੰ ਅੱਡ-ਅੱਡ ਤੇ ਇੱਕ ਦੂਜੇ ਤੋਂ ਦੂਰ ਰੱਖਣ ਦਾ ਯਤਨ ਕੀਤਾ ਜਾਂਦਾ ਹੈ, ਓਥੇ ਇੱਕ ਦੂਜੇ ਤੋਂ ਦੂਰੀ ਤੇ ਸੁਭਾਅ ਪ੍ਰਤੀ ਨਾਸਮਝੀ ਦੇ ਕਾਰਨ ਹੀ ਮੁੰਡੇ ਕੁੜੀਆਂ ਇੱਕ ਦੂਜੇ ਵੱਲ ਵੱਧ ਆਕਰਸ਼ਿਤ ਹੁੰਦੇ ਹਨ। ਕਿਉਂਕਿ ਹਕੀਕਤ ਤਾਂ ਇਹ ਹੈ ਕਿ ਜਿਨ੍ਹਾਂ ਕੁੜੀਆ ਨੂੰ ਪਰਦੇ ਤੇ ਪਾਬੰਦੀਆਂ ਹੇਠ ਰੱਖਿਆ ਜਾਂਦਾ ਹੈ, ਓਥੇ ਹੀ ਬਾਹਰ ਦੀ ਦੁਨੀਆ ਨੂੰ ਵੇਖਣ ਸਮਝਣ ਦੀ ਲਾਲਸਾ ਦੀ ਭਾਵਨਾ ਕੁੜੀਆਂ/ਔਰਤਾਂ ਵਿੱਚ ਵਧਦੀ ਹੈ। ਇਸ ਤਰ੍ਹਾਂ ਬੰਦਿਸ਼ਾਂ ਲਾਗੂ ਕਰਨ ਨਾਲ਼ ਮੁੰਡੇ ਕੁੜੀਆਂ ਇੱਕ ਦੂਜੇ ਲਈ ਗੁੱਝਾ ਭੇਦ/ਬੁਝਾਰਤ ਬਣ ਜਾਂਦੇ ਹਨ। ਇੰਞ ਕਰਨ ਦੀ ਥਾਂ ਮਾਂ-ਬਾਪ ਨੂੰ ਚਾਹੀਦਾ ਹੈ ਕਿ ਮੁੰਡਿਆਂ-ਕੁੜੀਆਂ ਨੂੰ ਸੈਕਸ ਤੇ ਸਰੀਰਿਕ ਰਿਸ਼ਤੇ, ਸੰਬੰਧਾਂ ਬਾਰੇ ਜਾਣਕਾਰੀ/ਅਵੇਅਰ ਕੀਤਾ ਜਾਵੇ। ਪਰ ਜਿੱਥੇ ਔਰਤਾਂ ਨੂੰ ਡਰਾ, ਧਮਕਾ, ਧੱਕੇ ਜਾਂ ਮਰਦਪੁਣੇ ਦੇ ਡੰਡੇ ਨਾਲ਼ ਗ਼ੁਲਾਮ ਬਣਾ ਕੇ ਰੱਖਣ ਦਾ ਯਤਨ ਕਰਾਂਗੇ, ਇਸ ਦੇ ਨਤੀਜੇ ਖ਼ਤਰਨਾਕ ਨਿਕਲ਼ਣਗੇ। ਇਸ ਤਰ੍ਹਾਂ ਬਲਾਤਕਾਰਾਂ ਦੀਆਂ ਘਟਨਾਵਾਂ ਘਟਣ ਦੀ ਥਾਂ ਹੋਰ ਵਧਣਗੀਆਂ, ਇਹੀ ਅੱਜ ਦਾ ਕੌੜਾ ਸੱਚ ਹੈ।



ਕਾਟ ਕਰ ਪੰਖ ਬੇ-ਖ਼ਬਰ ਸਯਾਦ ਇਤਨਾ ਖ਼ੁਸ਼ ਨਾ ਹੋ,
ਰੂਹ ਬੁਲਬੁਲ ਕੀ ਇਰਾਦਾ ਰਖਤੀ ਹੈ ਅਭੀ ਪਰਵਾਜ਼ ਕਾ।

ਇਸ ਦੇ ਨਾਲ਼ ਹੀ ਹਿੰਦੂਆਂ ਦੇ ਧਾਰਮਿਕ ਆਗੂ ਆਸਾ ਰਾਮ ਨੇ ਕਿਹਾ ਹੈ ਕਿ ਜੇ ਬਲਾਤਕਾਰ ਦਾ ਸ਼ਿਕਾਰ ਹੋਈ ਕੁੜੀ ਉਸ ਦੀ ਚੇਲੀ ਹੁੰਦੀ ਤਾਂ ਛੇ ਬਲਾਤਕਾਰੀਆਂ ਵਿੱਚੋਂ 2-4 ਜ਼ਰੂਰ ਉਸ ਦੇ ਹੱਕ ਵਿੱਚ ਹੁੰਦੇ। ਕੱਟੜਵਾਦੀ ਹਿੰਦੂ ਜਥੇਬੰਦੀ ਆਰ.ਐਸ.ਐਸ ਦੇ ਮੁਖੀ ਮੋਹਨ ਭਾਗਵਤ ਨੇ ਤਾਂ ਇੱਥੋਂ ਤਕ ਕਹਿ ਦਿੱਤਾ ਕਿ ਬਲਾਤਕਾਰ ਭਾਰਤ ਵਿੱਚ ਨਹੀਂ, ਬਲਕਿ ਇੰਡੀਆ ਵਿੱਚ ਹੋ ਰਹੇ ਹਨ, ਜਿੱਥੇ ਪੱਛਮੀ ਸੱਭਿਆਚਾਰ ਦਾ ਪ੍ਰਭਾਵ ਹੈ ਅਤੇ ਲੋਕਾਂ ਵੱਲੋਂ ਪਰੰਪਰਾਵਾਦੀ ਹਿੰਦੂ ਸੱਭਿਆਚਾਰ ਦਾ ਪਾਲਣ ਨਹੀਂ ਕੀਤਾ ਜਾ ਰਿਹਾ, ਇਸ ਲਈ ਔਰਤਾਂ



ਨਾਲ਼ ਬਲਾਤਕਾਰ ਹੋ ਰਹੇ ਹਨ।

ਔਰਤਾਂ ਨਾਲ਼ ਸਦੀਆਂ ਤੋਂ ਇਸ ਦੇਸ਼ ਵਿੱਚ ਕਿਵੇਂ ਬਲਾਤਕਾਰ ਹੁੰਦੇ ਰਹੇ ਅਤੇ ਕਿਵੇਂ ਅੱਜ ਤਕ ਘੱਟਗਿਣਤੀਆਂ ਤੇ ਬਹੁਗਿਣਤੀ ਦਲਿਤਾਂ ਨਾਲ਼ ਹਿੰਦੂ ਦਹਿਸ਼ਤਗਰਦ ਤੇ ਉੱਚ-ਜਾਤੀਏ ਬਲਾਤਕਾਰ ਕਰਦੇ ਤੇ ਕਰਵਾਉਂਦੇ ਹਨ, ਪਿੱਛੇ ਪੜ੍ਹ ਚੁੱਕੇ ਹਾਂ। ਇਸ ਦੇ ਨਾਲ਼ ਪਿਛਲੇ ਚੈਪਟਰ 'ਚ ਪੜ੍ਹ ਚੁੱਕੇ ਹਾਂ ਕਿ ਹਿੰਦੂ ਵਿਧਾਨ/ਪਰੰਪਰਾ ਔਰਤਾਂ ਨੂੰ ਬਿਸਤਰ ਤੋਂ ਰਸੋਈ ਤਕ ਮਹਿਦੂਦ ਕਰਦੀ ਹੈ। ਇਸ ਚੈਪਟਰ ਵਿੱਚ ਅਸੀਂ ਪਾਠਕਾਂ ਨੂੰ ਹਿੰਦੂ ਧਰਮ ਗ੍ਰੰਥਾਂ 'ਚੋਂ ਬੱਸ ਕੁਝ ਚੰਦ ਹਵਾਲੇ ਦੇ ਕੇ ਹਿੰਦੂ ਪਰੰਪਰਾ/ਸੱਭਿਆਚਾਰ ਦੇ ਦੀਦਾਰ ਕਰਵਾਉਣਾ ਚਾਹੁੰਦੇ ਹਾਂ, ਜਿਸ ਤੇ ਆਸਾ ਰਾਮ ਅਤੇ ਮੋਹਨ ਭਾਗਵਤ ਵਰਗੇ ਕਈ ਹਿੰਦੂ ਸਾਧੂ/ਬਾਬੇ ਤੇ ਲੀਡਰ ਬੜੇ ਫ਼ਖ਼ਰ ਨਾਲ਼ ਕਹਿੰਦੇ ਹਨ ਕਿ ਹਿੰਦੂ ਸੰਸਕ੍ਰਿਤੀ ਹੀ ਔਰਤ ਤੇ ਸਮਾਜ ਦੀ ਰਾਖੀ ਕਰ ਸਕਦੀ ਹੈ। ਇਸ ਦੇ ਨਾਲ਼ ਹੀ ਭਾਰਤੀ, ਖ਼ਾਸ ਕਰ ਕੁਝ ਗਿਣਤੀ 'ਚ ਅਖੌਤੀ ਸਿੱਖ ਔਰਤਾਂ, ਜੋ ਇਹਨਾਂ ਬਾਬਿਆਂ ਤੇ ਪੰਡਤਾਂ ਮਗਰ ਲੱਗ ਕੇ ਵਰਤ, ਸਰਾਧ ਤੇ ਹੋਰ ਕਰਮ-ਕਾਂਡ ਕਰ ਰਹੀਆਂ ਹਨ, ਉਹਨਾਂ ਨੂੰ ਵੀ ਪਤਾ ਹੋਣਾ ਚਾਹੀਦਾ ਕਿ ਉਹਨਾਂ ਦੇ ਦੇਵਤੇ/ਭਗਵਾਨ ਕਿੰਨੇ ਮਹਾਨ ਹਨ, ਜਿਨ੍ਹਾਂ ਦੀਆਂ ਪਰੰਪਰਾਵਾਂ ਤੇ ਪਹਿਰਾ ਦੇਣ ਲਈ ਮੋਹਨ ਭਾਗਵਤ ਵਰਗੇ ਹਿੰਦੂ ਲੀਡਰ ਲੋਕਾਂ ਨੂੰ ਅਪੀਲ ਕਰ ਰਹੇ ਹਨ ਅਤੇ ਕੁਝ ਲੋਕ ਨਾਹਰੇ ਲਾ ਰਹੇ ਹਨ 'ਭੋਲੇ ਕੀ ਫ਼ੌਜ ਕਰੇਗੀ ਮੌਜ'। ਆਓ ਵੇਖੀਏ ਰਿਸ਼ੀਆਂ ਮੁਨੀਆਂ ਅਤੇ ਦੇਵਤਿਆਂ ਦੀ ਮੌਜ ਦੇ ਅਚਰਜ ਕੌਤਕ, ਸਿਰਫ਼ ਚੰਦ ਹਵਾਲੇ:-

0 "(ਗੀਤਾ ਸਲੋਕ 32)- ਔਰਤਾਂ, ਸ਼ੂਦਰ, ਵੈਸ਼, ਅਤੇ ਚੰਡਾਲ਼ ਸਭ ਪਾਪ ਦੀ ਜੋਨੀ ਵਿੱਚੋਂ ਹੀ ਪੈਦਾ ਹੋਏ ਹਨ।"

0 "(ਰਮਾਇਣ ਤੁਲਸੀਦਾਸ)- ਇਸਤਰੀ ਦਾ ਹਿਰਦਾ ਸਾਰੇ ਕਪਟਾਂ, ਪਾਪਾਂ ਅਤੇ ਔਗੁਣਾਂ ਦੀ ਖਾਣ ਹੈ। ਇਸਤਰੀਆਂ ਸੁਭਾਅ ਤੋਂ 'ਗਿਆਨ ਹੀਣ' ਅਤੇ 'ਮੂਰਖ' ਹੁੰਦੀਆਂ ਹਨ। ਇਸਤਰੀ ਆਪਣੇ ਸੁਭਾਅ ਤੋਂ ਹੀ 'ਅਪਵਿੱਤਰ' ਹੈ।"

0 "ਰਿਗਵੇਦ (8-33-17)- ਇੰਦਰ, "ਇਸਤਰੀ ਨੂੰ ਵਿੱਦਿਆ ਨਹੀਂ ਦਿੱਤੀ ਜਾ ਸਕਦੀ, ਕਿਉਂਕਿ ਉਹਨਾਂ ਨੂੰ ਅਕਲ ਘੱਟ ਹੁੰਦੀ ਹੈ।"

0 "ਮਨੂੰ ਸਿਮਰਤੀ (6-46)- ਪਤੀ ਦੁਆਰਾ ਤਿਆਗ ਦਿੱਤੇ ਜਾਣ ਜਾਂ ਕਿਸੇ ਦੂਜੇ ਦੇ ਹੱਥ ਵੇਚੇ ਜਾਣ ਤੇ ਵੀ ਉਸ ਦੇ ਵਿਵਾਹਤ ਪਤੀ ਦਾ ਉਸ ਤੇ ਹੱਕ ਰਹੇਗਾ।"

0 "ਮਨੂੰ ਸਿਮਰਤੀ (5/147)- ਇੱਕ ਲੜਕੀ, ਇੱਕ ਜਵਾਨ ਔਰਤ ਜਾਂ ਇੱਕ ਬੁੱਢੀ ਔਰਤ ਆਪਣੇ ਘਰ ਵਿੱਚ ਅਜ਼ਾਦੀ ਨਾਲ਼ ਕੁਝ ਨਹੀਂ ਕਰੇਗੀ।

0 "ਤੁਲਸੀਦਾਸ ਰਮਾਇਣ (ਸੁੰਦਰ ਕਾਂਡ)- ਢੋਰ, ਗਵਾਰ, ਸ਼ੂਦਰ, ਪਸ਼ੂ, ਨਾਰੀ, ਚਾਰੋ ਤਾੜਣ ਕੇ ਅਧਿਕਾਰੀ (ਭਾਵ ਡੰਡੇ ਦੇ ਯਾਰ ਹਨ)।"

0 "ਵਿਸ਼ਨੂੰ (5/11)- ਜੋ ਸ਼ੂਦਰ ਆਪਣੀ ਜਾਨ, ਧਨ ਅਤੇ ਇਸਤਰੀ, ਬ੍ਰਾਹਮਣ ਦੀ ਸੇਵਾ ਵਿੱਚ ਅਰਪਣ ਕਰ ਦੇਵੇ, ਉਸ ਸ਼ੂਦਰ ਦਾ ਅੰਨ ਭੋਜਨ ਯੋਗ ਹੁੰਦਾ ਹੈ ਅਤੇ ਹੋਰ ਸ਼ੂਦਰ ਦਾ ਭੋਜਨ ਯੋਗ ਨਹੀਂ ਹੁੰਦਾ।"

0 "ਅਰਣਾ ਕਾਂਡ (29-4)- ਹੇ ਪਾਪ ਦਾ ਨਾਸ਼ ਕਰਨ ਵਾਲ਼ੇ, ਜੋ ਨੀਚਾਂ ਤੋਂ ਨੀਚ ਹੈ, ਇਸਤਰੀਆਂ ਉਹਨਾਂ ਤੋਂ ਵੀ ਨੀਚ ਹਨ"।

0 "ਬ੍ਰਹਮ ਵੈਵਰਤ ਪੁਰਾਣ (ਕ੍ਰਿਸ਼ਨ ਜਨਮ ਖੰਡ 4 ਅ-28)- ਇੱਕ ਵਾਰ ਕ੍ਰਿਸ਼ਨ ਰਾਤ ਨੂੰ ਬਰਿੰਦਾਵਣ ਵਿੱਚ ਗਏ, ਜਿੱਥੇ ਉਸ ਨੇ ਕੌਤਕ ਪੂਰਨ ਮਨ ਨੂੰ ਮੋਹਣ ਵਾਲ਼ੀ ਬੰਸਰੀ ਵਜਾਈ। ਇਹ ਮੁਰਲੀ ਕਾਮਣੀ ਗੋਪੀਆਂ ਅੰਦਰ ਕਾਮਵਾਸਨਾ ਉਤੇਜਿਤ ਕਰਨ ਵਾਲ਼ੀ ਸੀ। ਗੋਪੀਆਂ ਇਹ ਸੁਣ ਕੇ ਵਣ ਵਿੱਚ ਆ ਗਈਆਂ। ਰਸੀਏ ਕ੍ਰਿਸ਼ਨ ਨੇ ਗੋਪੀਆਂ ਦੇ ਅੱਠ ਪ੍ਰਕਾਰ ਦੇ ਉੱਤਮ ਚੁੰਮਣ ਲਏ, ਜੋ ਕਾਮ ਸ਼ਾਸਤਰ ਵਿੱਚ ਵੀ ਵਰਨਣ ਨਹੀਂ ਹਨ। ਇਹ ਚੁੰਮਣ ਗੋਪੀਆਂ ਦਾ ਮਨ ਹਰਨ ਵਾਲ਼ੇ ਸਨ। ਕਾਮਵਾਸ਼ਨਾ ਨਾਲ਼ ਭਰੇ ਕ੍ਰਿਸ਼ਨ ਨੇ ਆਪਣੇ ਅੰਗਾਂ ਨਾਲ਼ ਗੋਪੀਆਂ ਦੇ ਅੰਗ ਅਤੇ ਪ੍ਰਤੀ ਅੰਗਾਂ ਨਾਲ਼ ਪ੍ਰਤੀ ਅੰਗ ਮਿਲ਼ਾ ਕੇ ਉਹਨਾਂ ਕਾਮਣੀਆਂ ਨਾਲ਼ ਸੁਖ ਦੇਣ ਵਾਲ਼ਾ ਅਲਿੰਗਨ ਕੀਤਾ। ਇਸ ਤਰ੍ਹਾਂ ਕ੍ਰਿਸ਼ਨ ਨੇ ਆਪਣੀਆਂ ਭਿੰਨ-ਭਿੰਨ ਮੂਰਤੀਆਂ ਬਣਾ ਕੇ ਗੋਪੀਆਂ ਦੇ ਨਾਲ਼ ਸੁੰਦਰ ਘਰਾਂ ਵਿੱਚ ਅਤੇ ਰਾਸ ਮੰਡਲ ਵਿੱਚ ਰਮਨ ਕੀਤਾ। ਅੰਦਰ ਸੰਭੋਗ ਕਰ ਕੇ ਬਾਹਰ ਵੇਖਣ ਲੱਗੇ। ਕਿਸੇ ਕਾਮਗ੍ਰਸਤ ਗੋਪੀ ਨੇ ਕ੍ਰਿਸ਼ਨ ਨੂੰ ਬਲਪੂਰਵਕ ਖਿੱਚ ਲਿਆ। ਹੱਥ 'ਚੋਂ ਬੰਸਰੀ ਖੋਹ ਲਈ। ਉਸ ਦਾ ਕੱਪੜਾ

ਖਿੱਚ ਲਿਆ। ਕਿਸੇ ਕਾਮ-ਮਤਵਾਲੀ ਨੇ ਕ੍ਰਿਸ਼ਨ ਨੂੰ ਨਰਮ ਕਰ ਕੇ ਉਸ ਦਾ ਪੀਲਾ ਕੱਪੜਾ ਲੈ ਲਿਆ ਅਤੇ ਹੱਸਣ ਲੱਗੀ। ਓਥੇ ਸੰਭੋਗ ਦੀ ਬਹੁਲਤਾ ਕਾਰਨ ਸੁੰਦਰ ਸੁਆਦ ਹੋਇਆ। ਉਹ ਸਾਰੀਆਂ ਗੋਪੀਆਂ ਨਵੇਂ ਸੰਭੋਗ ਕਾਰਨ ਮੂਰਛਤ ਹੋ ਗਈਆਂ। ਗੋਪੀਆਂ ਤੇ ਕ੍ਰਿਸ਼ਨ ਨੇ ਇਕ ਦੂਜੇ ਤੇ ਨੌਹਾਂ ਅਤੇ ਦੰਦਾਂ ਦਾ ਹਮਲਾ ਕੀਤਾ। ਕ੍ਰਿਸ਼ਨ ਨੇ ਉਹਨਾਂ ਦੇ ਸਤਨਾਂ ਤੇ ਨੌਹਾਂ ਦੀ ਚੋਟ ਕੀਤੀ। ਉਹਨਾਂ ਦੇ ਕਠੋਰ ਨਿਤੰਬਾਂ ਤੇ ਵੀ ਨੌਹਾਂ ਨਾਲ਼ ਨਿਸ਼ਾਨ ਪਾ ਦਿੱਤੇ। ਵਾਲ਼ਾਂ ਦਾ ਜੂੜਾ ਖੁੱਲ੍ਹ ਗਿਆ। ਪੈਰਾਂ ਅਤੇ ਕਮਰ ਤੇ ਬੰਨ੍ਹੇ ਛੋਟੇ-ਛੋਟੇ ਘੁੰਗਰੂ ਖਿੱਲਰ ਗਏ। ਉਹਨਾਂ ਦੇ ਸੁੰਦਰ ਬਸਤਰ ਸਰੀਰ ਨਾਲ਼ੋਂ ਅਲੱਗ ਹੋ ਗਏ, ਕਿਉਂਕਿ ਕ੍ਰਿਸ਼ਨ ਨੇ ਨੌਂ ਪ੍ਰਕਾਰ ਦਾ ਸੰਭੋਗ, ਅਲਿੰਗਨ ਅਤੇ ਅੱਠ ਪ੍ਰਕਾਰ ਦਾ ਚੁੰਮਣ ਕੀਤਾ ਸੀ। ਰਸੀਏ ਕ੍ਰਿਸ਼ਨ ਨੇ ਆਪਣੇ ਸਾਰੇ ਅੰਗਾਂ ਨਾਲ਼ ਗੋਪੀਆਂ ਦੇ ਅੰਗ ਮਿਲ਼ਾ ਕੇ ਸੋਲਾਂ ਪ੍ਰਕਾਰ ਦਾ ਸੰਭੋਗ ਕੀਤਾ। ਕ੍ਰਿਸ਼ਨ ਨੇ ਜਲ ਥਲ ਵਿੱਚ, ਘਰ ਦੇ ਅੰਦਰ,ਘਰ ਦੇ ਬਾਹਰ ਅਸੀਮਿਤ ਇਸਤਰੀਆਂ ਨਾਲ਼ 30 ਦਿਨ ਤੇ ਰਾਤਾਂ ਤਕ ਸੰਭੋਗ ਕੀਤਾ। ਫਿਰ ਵੀ ਉਹਨਾਂ ਦਾ ਕਾਮ ਸ਼ਾਂਤ ਨਾ ਹੋਇਆ।" (ਭਾਰਤੀ ਲੋਕ ਨੀਚ ਕਿਵੇਂ ਬਣੇ ? ਪੰਨਾ 155)

ਅਸੀਂ ਇਸ ਤੋਂ ਅੱਗੇ ਬਿਆਨ ਕੀਤੇ ਗਏ ਹੋਰ ਦ੍ਰਿਸ਼ਾਂ ਨੂੰ ਬਿਆਨ ਕਰਨ ਦੀ ਹਿੰਮਤ ਨਹੀਂ ਕਰ ਪਾ ਰਹੇ, ਕਿਉਂਕਿ ਅੱਗੇ ਜੋ ਕਨਈਆ ਜੀ/ਕਾਨ੍ਹਾ ਜੀ/ਮੁਰਲੀ ਮਨੋਹਰ ਜੀ/ਸ਼ਾਮ ਜੀ/ਨੰਦ ਲਾਲਾ ਜੀ ਕਹੇ ਜਾਂਦੇ ਭਗਵਾਨ ਜੀ ਦੇ ਅਸ਼ਲੀਲ ਤੋਂ ਵੀ ਅਸ਼ਲੀਲ ਫ਼ਿਲਮ ਨੂੰ ਮਾਤ ਪਾ ਦੇਣ ਵਾਲ਼ੇ ਦ੍ਰਿਸ਼ ਸ਼ਬਦਾਂ ਵਿੱਚ ਪੇਸ਼ ਕੀਤੇ ਗਏ ਹਨ। ਪਿਛਲੇ ਦਿਨੀਂ ਇੱਕ ਫ਼ਿਲਮ ਦਾ ਗੀਤ ਵੀ ਮਸ਼ਹੂਰ ਹੋਇਆ ਸੀ 'ਕ੍ਰਿਸ਼ਨ ਕਰੇ ਤੋ ਰਾਸ ਲੀਲ੍ਹਾ, ਮੈਂ ਕਰੂੰ ਤੋ ਕਰੈਕਟਰ ਢੀਲਾ'?

ਸ਼ਾਇਦ ਬਹੁਤੇ ਲੋਕਾਂ ਨੂੰ ਨਹੀਂ ਪਤਾ ਹੋਵੇਗਾ ਕਿ ਜਿਸ ਬਿੰਦਰਾ (ਗੋਪੀ) ਨੂੰ ਕ੍ਰਿਸ਼ਨ ਉਸ ਦੇ ਵਿਆਹ ਦੇ ਦਿਨ ਮੰਡਪ ਤੋਂ ਉਠਾ ਕੇ ਲੈ ਗਏ ਸਨ, ਉਹ ਬਿੰਦਰਾ ਉਹਨਾਂ ਦੀ ਭੂਆ ਦੀ ਕੁੜੀ ਸੀ। ਰਾਧਾ ਦਾ ਵਿਆਹ ਰਾਇਣ ਨਾਲ਼ ਹੋਇਆ ਸੀ ਤੇ ਕ੍ਰਿਸ਼ਨ ਦੀ ਮਾਂ ਯਸ਼ੋਧਾ ਰਾਇਣ ਦੀ ਸਕੀ ਭੈਣ ਸੀ। ਮਤਲਬ ਕਿ ਰਾਧਾ ਕ੍ਰਿਸ਼ਨ ਜੀ ਦੀ ਸਕੀ ਮਾਮੀ ਸੀ। ਮੇਰੇ ਖ਼ਿਆਲ ਨਾਲ਼ ਕ੍ਰਿਸ਼ਨ ਜੀ ਦੇ ਏਨੇ ਕੁ ਦਰਸ਼ਨ ਬਹੁਤ ਹਨ। ਆਓ ਹੁਣ ਅੱਗੇ ਹੋਰ ਦੇਵਤਿਆਂ ਦੇ ਥੋੜ੍ਹੇ ਥੋੜ੍ਹੇ ਦਰਸ਼ਨ ਕਰ ਕੇ ਹਿੰਦੂ ਸੱਭਿਆਚਾਰ ਦੀਆਂ ਮਹਾਨ ਪਰੰਪਰਾਵਾਂ ਤੋਂ ਭਾਰਤ ਵਾਸੀਆਂ ਨੂੰ ਵਾਕਫ਼ ਕਰਵਾਈਏ। ਆਖ਼ਰ ਦੇਸ਼ ਵਾਸੀਆਂ ਨੂੰ ਆਪਣੀ ਸੰਸਕ੍ਰਿਤੀ ਬਾਰੇ ਪਤਾ ਲੱਗ ਸਕੇ ਕਿ ਭਾਰਤ ਵਿਚ ਨਿੱਤ ਦਿਨ ਬਲਾਤਕਾਰ ਦੀਆਂ ਘਟਨਾਵਾਂ ਕਿਉਂ ਵਾਪਰਦੀਆਂ ਹਨ। ਭਾਰਤ ਵਿਚ ਔਰਤਾਂ ਤੇ ਹੋ ਰਹੇ ਸ਼ੋਸ਼ਣ ਲਈ ਕੌਣ ਜ਼ਿੰਮੇਵਾਰ ਹੈ ਅਤੇ ਭਾਰਤੀ ਲੋਕਾਂ ਦੀ ਔਰਤਾਂ ਪ੍ਰਤੀ ਬਣੀ ਇਸ ਮਾੜੀ ਤੇ ਅੱਤਿਆਚਾਰੀ ਬਿਰਤੀ ਲਈ ਆਖ਼ਰ ਕਸੂਰਵਾਰ ਕੌਣ ਹੈ ?

"ਸ਼ਿਵਪੁਰਾਣ ਕੋਟਰੁਦਰ (ਸਹਿੰਤਾ 4 ਅਧਿ: 12)- ਦਾਰੂ ਨਾਂ ਦੇ ਜੰਗਲ਼ ਵਿਚ ਸ਼ਿਵ ਜੀ ਘੁੰਮ ਰਹੇ ਸਨ, ਅਲਫ਼ ਨੰਗੇ। ਰਿਸ਼ੀ ਪਤਨੀਆਂ, ਸ਼ਿਵ ਨੂੰ ਕਾਮਗ੍ਰਸਤ ਤੱਕ ਕੇ ਆਪ ਵੀ ਉਤੇਜਿਤ ਹੋਈਆਂ ਫਿਰਨ। ਰਿਸ਼ੀ ਪਰਤ ਕੇ ਆਏ ਤਾਂ ਕਾਮੁਕ ਦ੍ਰਿਸ਼ ਨੂੰ ਵੇਖ ਕੇ ਰੋਹ ਵਿੱਚ ਆ ਗਏ। ਸ਼ਿਵ ਨੂੰ ਬੇ-ਹਯਾਈ ਦੇ ਬਦਲੇ ਨਰ-ਅੰਗ ਟੁੱਟਣ ਦਾ ਸਰਾਪ ਦਿੱਤਾ। ਨਰ ਅੰਗ ਧਰਤੀ ਤੇ ਡਿੱਗ ਪਿਆ ਤਾਂ ਉਸ ਵਿੱਚੋਂ ਪ੍ਰਚੰਡ ਅੱਗ ਭੜਕ ਉੱਠੀ। ਲੱਗੀ ਤਿਰ ਲੋਕੀ ਸੜਨ। ਦੇਵਤੇ ਤੇ ਰਿਸ਼ੀ ਭੈ-ਭੀਤ ਹੋ ਕੇ ਬ੍ਰਹਮਾ ਕੋਲ਼ ਆਏ। ਆਖ਼ਰ ਸਾਰੇ ਇਕੱਠੇ ਹੋ ਕੇ ਪਾਰਬਤੀ ਦੀਆਂ ਮਿੰਨਤਾਂ ਕਰਨ ਲੱਗੇ ਤੇ ਪਾਰਬਤੀ ਨੇ ਅਰਜੋਈਆਂ ਮੰਨ ਕੇ ਨਰ-ਅੰਗ ਯੋਨੀਰੂਪ ਹੋ ਕੇ ਸਦਾ ਸਦਾ ਲਈ ਧਾਰਨ ਕਰ ਲਿਆ। (ਇਸ ਤੋਂ ਹਿੰਦੂਆਂ ਵਿੱਚ ਪੱਥਰ ਦੇ 'ਲਿੰਗ ਯੋਨੀ' ਦੀ ਪੂਜਾ ਸ਼ੁਰੂ ਹੋਈ ਦੱਸੀ ਜਾਂਦੀ ਹੈ।)

ਭਾਰਤ ਵਿੱਚ ਰੋਜ਼ ਕਰੋੜਾਂ ਲੋਕ ਭੋਲ਼ੇਨਾਥ ਦੀ ਕਾਮ ਵਾਸ਼ਨਾ ਨੂੰ



ਠੰਢਿਆਂ ਕਰਨ ਲਈ ਸ਼ਿਵ ਜੀ ਦਾ ਪੱਥਰ ਦੇ ਸ਼ਿਵਲਿੰਗ ਅਤੇ ਪਾਰਵਤੀ ਦੀ ਯੋਨੀ ਉੱਤੇ ਪਾਣੀ ਤੇ ਦੁੱਧ ਚਾੜ੍ਹ ਕੇ ਆਪਣੇ ਭਗਵਾਨ ਜੀ ਦੀ ਕਾਮਉਤੇਜਨਾ (ਸੈਕਸ) ਨੂੰ ਸ਼ਾਂਤ ਕਰਨ ਦਾ ਦੋ ਵੇਲ਼ੇ ਯਤਨ ਕਰਦੇ ਹਨ ਕਿ ਸ਼ਾਇਦ ਇਸ ਤਰ੍ਹਾਂ ਕਰਨ ਨਾਲ਼ ਭੋਲੇਨਾਥ ਜੀ ਖ਼ੁਸ਼ ਹੋ ਜਾਣ। ਭੋਲੇਨਾਥ ਖ਼ੁਸ਼ ਹੋਵੇ ਜਾਂ ਨਾ ਹੋਵੇ, ਪਰ ਸ਼ਿਵ ਭਗਤਾਂ ਵੱਲੋਂ ਸਵੇਰ ਦੀ ਸ਼ੁਰੂਆਤ ਲਿੰਗ-ਯੋਨੀ ਦੀ ਪੂਜਾ ਨਾਲ਼ ਹੋਣ ਕਰ ਕੇ ਹਿੰਦੂਰਾਸ਼ਟਰਵਾਦੀਆਂ ਦੀ ਮਾਨਸਿਕਤਾ ਨੂੰ ਇਹ ਪੂਜਾ ਭੋਲੇਨਾਥ ਦੇ ਪਦ ਚਿੰਨ੍ਹਾਂ ਤੇ ਤੁਰਨ ਲਈ ਉਤਸ਼ਾਹਿਤ ਜ਼ਰੂਰ ਕਰਦੀ ਹੈ।

"ਸ੍ਰੀਮਦ ਭਗਵਤ (ਸਕੰਧ 7 ਅ-12 )- ਸ਼ਿਵ ਸ਼ੰਕਰ ਨੇ ਕ੍ਰੀੜਾ ਕਰਦੀ ਮੋਹਣੀ ਨੂੰ ਜ਼ਬਰਦਸਤੀ ਫੜਿਆ। (ਸਲੋਕ 30-31-32) ਉਹ ਛੁਡਾ ਕੇ ਭੱਜ ਨਿਕਲ਼ੀ। ਮਹਾਂਦੇਵ ਸ਼ਿਵ ਜੀ ਵੀ ਮਗਰ ਭੱਜਿਆ, ਜਿਵੇਂ ਕਾਮਗ੍ਰਸਤ ਹਥਣੀ ਮਗਰ ਮਸਤ ਹਾਥੀ ਭੱਜਦਾ ਹੈ। ਭੱਜਦੇ ਸ਼ਿਵ ਜੀ ਦਾ ਉਸ ਵੇਲੇ ਵੀਰਜ ਡਿੱਗਣ ਲੱਗ ਪਿਆ। (ਵਿਸ਼ਨੂੰ ਨੇ ਹੀ ਸ਼ਿਵ ਦੀ ਵਾਸ਼ਨਾ ਪੂਰੀ ਕਰਨ ਲਈ ਮੋਹਣੀ ਦਾ ਰੂਪ ਧਾਰਿਆ ਤੇ ਸਿਵ ਦੀ ਕਾਮ ਵਾਸਨਾ ਨੂੰ ਪੂਰਿਆ ਕੀਤਾ ਸੀ।)

ਸ਼ਿਵ ਜੀ ! ਜਿਸ ਨੂੰ ਹਿੰਦੂ ਮਤ ਵਾਲ਼ੇ ਸਭ ਤੋਂ ਦਿਆਲੂ ਕਹਿੰਦੇ ਹਨ, ਇਹਨਾਂ ਦੀਆਂ ਵੀ ਅਜਿਹੀਆਂ ਹੋਰ ਬਹੁਤ ਸਾਰੀਆਂ ਕਹਾਣੀਆਂ ਵੇਦਾਂ ਵਿਚ ਦਰਜ ਹਨ, ਬੜੀ ਹਿੰਮਤ ਕਰ ਕੇ ਏਨਾ ਕੁ ਕਿੱਸਾ ਲਿਖ ਸਕਿਆ ਹਾਂ। ਅਗੇ ਹੋਰ ਵੀ ਦੇਵਤ ਦਰਸ਼ਨ ਦੇਣ ਲਈ ਬੈਠੇ ਹਨ, ਕੁਝ ਕੁ ਹਿੰਮਤ ਓਥੇ ਵੀ ਵਿਖਾਣੀ ਪੈਣੀ ਹੈ, ਕਿਉਂਕਿ ਕਈ ਅਖੌਤੀ ਸਿੱਖਾਂ ਦੇ ਘਰਾਂ ਵਿਚ ਜਾ ਕੁਝ ਪੰਜਾਬੀਆਂ ਨੂੰ ਯਗੀ ਆਸਣਾਂ (ਯਗੀਆਂ ਦੇ ਮੰਦਰਾਂ) ਤੇ ਜਾਂਦਿਆਂ ਵੇਖਦੇ ਹੋਏ ਲਿਖਣਾ ਜ਼ਰੂਰੀ ਹੈ ਕਿ ਆਖ਼ਰ ਉਹਨਾਂ ਦੇ ਭੋਲੇਨਾਥ ਦੀ ਇਹਨਾਂ ਲੋਕਾਂ ਨੂੰ ਸਮਝ ਪੈ ਜਾਵੇ। ਆਓ ਅਗਲੇ ਦੇਵਤਾ ਦੇ ਦਰਸ਼ਨ ਕਰੀਏ, ਜਿਸ ਨੂੰ ਮੋਹਨ ਭਾਗਵਤ ਤੇ ਆਸਾ ਰਾਮ ਜੀ ਦੀਆਂ ਹਿੰਦੂ ਪਰੰਪਰਾਵਾਂ ਵਿੱਚ ਤ੍ਰੈ-ਮੂਰਤੀ ਸਭ ਤੋਂ ਵੱਡਾ ਦੇਵਤਾ ਮੰਨਿਆ ਜਾਂਦਾ ਹੈ। ਇਸ ਦੇਵਤੇ ਦੀ ਭਾਰਤੀ ਸਮਾਜ ਨੂੰ ਕੀ ਦੇਣ ਹੈ ? ਆਓ ਵੇਖੀਏ :-

"ਸ੍ਰੀਮਦ ਭਗਵਤ (ਤੀਸਰ ਸਕੰਧ: 12, ਸਫ਼ਾ 45)- ਬ੍ਰਹਮਾ ਨੇ ਆਪਣੀ ਪੁੱਤਰੀ ਸਰਸਵਤੀ ਨਾਲ਼ ਸੰਭੋਗ ਕੀਤਾ।"

ਬਚਪਨ ਵਿੱਚ ਇੱਕ ਪ੍ਰਚਾਰਕ ਤੋਂ ਸਾਖੀ ਸੁਣੀ ਤਾਂ ਯਕੀਨ ਹੀ ਨਹੀਂ ਹੋਇਆ ਕਿ ਕੋਈ ਦੇਵਤਾ ਇੰਞ ਕਰ ਸਕਦਾ ਹੈ। ਆਖ਼ਰ ਜਦੋਂ ਵੇਦਾਂ ਦੀ ਕੁਟੇਸ਼ਨ ਸਬੂਤ ਸਹਿਤ ਵੇਖੀ ਤਾਂ ਪਤਾ ਲੱਗਾ ਇਹ ਸਾਖੀਆਂ ਸੱਚ ਹਨ। ਪਰ ਇਸ ਬਲਾਤਕਾਰ ਨੂੰ 'ਪ੍ਰਭੂ ਲੀਲ੍ਹਾ' ਬਣਾ ਕੇ ਅੱਜ ਤਕ ਭਾਰਤੀ ਲੋਕਾਂ ਨੂੰ ਮੂਰਖ ਬਣਾਇਆ ਜਾਂਦਾ ਰਿਹਾ ਹੈ। ਸਾਰੀ ਘਟਨਾ ਇਸ ਤਰ੍ਹਾਂ ਹੈ ਕਿ ਬ੍ਰਹਮਾ ਜੀ ਦੀ ਆਪਣੀ ਬੇਟੀ ਸਰਸਵਤੀ ਕਿਸੇ ਕੰਮ ਨੂੰ ਪੂਰਾ ਕਰ ਕੇ ਜਦ ਆਪਣੇ ਪਿਤਾ ਨੂੰ ਦੱਸਣ ਲਈ ਆ ਰਹੀ ਸੀ ਤਾਂ ਉਸ ਵੱਲ ਵੇਖ ਕੇ ਪਿਤਾ ਬ੍ਰਹਮਾ ਕਾਮਵੱਸ ਹੋ ਕੇ ਆਪੇ ਤੋਂ ਬਾਹਰ ਹੋ ਗਿਆ, ਉਸ ਦੀ ਮੱਤ ਮਾਰੀ ਗਈ। ਜਿਵੇਂ ਕਿ ਦਿੱਲੀ 'ਚ ਕੁਝ ਲੋਕਾਂ ਦੀ ਮਾਰੀ ਗਈ ਸੀ ਅਤੇ 1984 ਤੇ 16 ਦਸੰਬਰ ਵਾਲ਼ੀਆਂ ਬਲਾਤਕਾਰ ਦੀਆਂ ਘਟਨਾਵਾਂ ਵਾਪਰ ਗਈਆਂ।

ਇਸੇ ਤਰ੍ਹਾਂ ਦੇਵਤਾ ਬ੍ਰਹਮਾ ਆਪਣੀ ਧੀ ਸਰਸਵਤੀ ਨੂੰ ਵੇਖ ਕੇ ਆਪੇ ਤੋਂ ਬਾਹਰ ਹੋ ਗਏ। ਪਿਤਾ ਦਾ ਧਰਮ, ਪਿਤਾ ਦੇ ਰਿਸ਼ਤੇ ਨੂੰ ਭੁੱਲ ਗਏ ਅਤੇ ਸਰਸਵਤੀ ਨਾਲ਼ ਜ਼ਬਰਦਸਤੀ ਕਰਨ ਲਈ ਉਸ ਦੀ ਇੱਜ਼ਤ ਤੇ ਜਦ ਹੱਥ ਪਾਉਣ ਦਾ ਯਤਨ ਕਰਨ ਲੱਗੇ ਤਾਂ ਉਸ ਨੇ ਪਿਤਾ ਦੀ ਗੰਦੀ ਤੱਕਣੀ ਅਤੇ ਹਰਕਤ ਨੂੰ ਵੇਖ ਕੇ ਭੱਜਣਾ ਸ਼ੁਰੂ ਕਰ ਦਿੱਤਾ। ਪਰ ਵਿਚਾਰੀ ਇਸ ਪਾਪੀ ਬਾਪ ਤੋਂ ਬਚ ਨਾ ਸਕੀ ਅਤੇ ਬ੍ਰਹਮਾ ਦੀ ਹਵਸ ਦਾ ਸ਼ਿਕਾਰ ਹੋ ਗਈ। ਰੋਹਣੀ ਨਾਂ ਦੇ ਪੁੱਤਰ ਨੂੰ ਜਨਮ ਦੇ ਕੇ ਆਪਣੇ ਪਿਤਾ ਬ੍ਰਹਮਾ ਨੂੰ ਆਪਣੇ ਪੁੱਤਰ ਰੋਹਣੀ ਦਾ ਪਿਤਾ ਬਣਾਇਆ। ਇਸ ਬਲਾਤਕਾਰ ਦੀ ਘਟਨਾ ਵੇਲੇ ਸਰਸਵਤੀ ਨੇ ਜਦੋਂ ਦੁਖੀ ਹੋ ਕੇ ਸ਼ਿਵ ਜੀ ਅੱਗੇ ਪ੍ਰਾਰਥਨਾ ਕੀਤੀ ਤਾਂ ਸ਼ਿਵ ਜੀ ਨੇ ਗ਼ੁੱਸੇ ਵਿੱਚ ਤਿਰਸ਼ੂਲ ਮਾਰ ਕੇ ਬ੍ਰਹਮਾ ਦਾ ਇੱਕ ਸਿਰ ਉਤਾਰ ਦਿੱਤਾ। ਹਿੰਦੂ ਮਰਿਆਦਾ ਵਿੱਚ ਕਿਸੇ ਬ੍ਰਾਹਮਣ ਨੂੰ ਮਾਰਨਾ, ਕੋਈ ਸਜ਼ਾ ਦੇਣੀ, ਬਹੁਤ ਵੱਡਾ ਪਾਪ ਦੱਸਿਆ ਗਿਆ ਹੈ। ਬੇਸ਼ੱਕ ਬ੍ਰਾਹਮਣ ਨੇ ਕਿੰਨਾ ਵੀ ਵੱਡਾ ਕੋਈ ਜੁਰਮ ਕਿਉਂ ਨਾ ਕੀਤਾ ਹੋਵੇ, ਉਸ ਨੂੰ ਕੋਈ ਸਜ਼ਾ ਨਹੀਂ ਦਿੱਤੀ ਜਾ ਸਕਦੀ, ਇਹ ਹਿੰਦੂ ਵਿਧਾਨ ਹੈ। ਸ਼ਿਵ ਜੀ ਨੇ ਵੀ ਹਿੰਦੂ ਮਰਿਆਦਾ ਦੇ ਵਿਰੁੱਧ ਜਾ ਕੇ ਇੱਕ ਬ੍ਰਾਹਮਣ ਦੇਵਤੇ ਬ੍ਰਹਮਾ ਨੂੰ ਬਲਾਤਕਾਰ ਦੇ ਦੋਸ਼ ਵਿੱਚ ਸਜ਼ਾ ਦਿੱਤੀ, ਉਸ ਦੇ ਕਈ ਸਿਰਾਂ 'ਚੋਂ ਇੱਕ ਸਿਰ ਨੂੰ ਵੱਢ ਦਿੱਤਾ, ਜਿਸ ਦੇ ਦੋਸ਼ ਵਿੱਚ ਸ਼ਿਵ ਜੀ ਵੀ ਬ੍ਰਾਹਮਣ ਦੇ ਸਰਾਪ ਦਾ ਸ਼ਿਕਾਰ ਬਣ ਗਿਆ ਤੇ ਸ਼ਿਵ ਨੂੰ ਇਸ ਸਰਾਪ ਤੋਂ ਮੁਕਤ ਹੋਣ ਲਈ ਕਈ ਤੀਰਥਾਂ ਤੇ ਇਸ਼ਨਾਨ/ਪੂਜਾ ਕਰਨੀ ਪਈ, ਇਹ ਹਿੰਦੂ ਗ੍ਰੰਥਾਂ ਦਾ ਕਹਿਣਾ ਹੈ।

ਭਾਈ ਗੁਰਦਾਸ ਜੀ ਵੀ ਇਸ ਬਾਰੇ ਲਿਖਦੇ ਹਨ:

ਚਾਰੇ ਬੇਦ ਵਖਾਣਦਾ ਚਤੁਰਮੁਖੀ ਹੋਇ ਖਰਾ ਸਿਆਣਾ।
ਲੋਕਾਂ ਨੋ ਸਮਝਾਇਆਦਾ ਦੇਖਿ ਸੁਰਸਤੀ ਰੂਪ ਲੋਭਾਣਾ।

(ਵਾਰ ੧੨ ਪਉੜੀ ੭)

ਤੁਸੀਂ ਵੇਖਿਆ ਕਿ ਸ਼ਿਵ ਜੀ ਬਲਾਤਕਾਰ ਕਰੇ ਤਾਂ ਸ਼ੋਸ਼ਣ ਦਾ ਸ਼ਿਕਾਰ ਔਰਤ ਬ੍ਰਹਮਾ ਤੋਂ ਇਨਸਾਫ਼ ਦੀ ਮੰਗ ਕਰਦੀ ਹੈ। ਜਦੋਂ ਖ਼ੁਦ ਬ੍ਰਹਮਾ ਕਿਸੇ ਦਾ ਬਲਾਤਕਾਰ ਕਰ ਰਿਹਾ ਹੈ ਤਾਂ ਫ਼ਰਿਆਦੀ ਔਰਤ ਸ਼ਿਵ ਜੀ ਅੱਗੇ ਪ੍ਰਾਰਥਨਾ ਕਰਦੀ ਹੈ। ਇਕ ਬਲਾਤਕਾਰੀ ਤੋਂ ਦੂਜੇ ਬਲਾਤਕਾਰੀ ਲਈ ਸਜ਼ਾ ਦੀ ਕੋਈ ਉਮੀਦ ਕੀਤੀ ਜਾ ਸਕਦੀ ਹੈ ? ਇਸ ਪੁਰਾਤਨ ਹਿੰਦੂ ਪਰੰਪਰਾ ਨੂੰ ਪੜ੍ਹ ਕੇ ਅਜੋਕੇ ਲੋਕਤੰਤਰ ਦੇ ਰਾਖਿਆਂ ਦੀ ਅੰਦਰਲੀ ਮਾਨਸਿਕਤਾ ਨੂੰ ਸਮਝਿਆ ਜਾ ਸਕਦਾ ਹੈ। ਸਿੱਖਾਂ ਦੀ ਨਸਲਕੁਸ਼ੀ ਲਈ ਮੁਖ ਰੂਪ ਵਿਚ ਦੋਸ਼ੀ ਕਾਂਗਰਸ ਮੰਨੀ ਜਾਂਦੀ ਹੈ, ਪਰ ਅੰਦਰੂਨੀ ਤੌਰ ਤੇ ਸਾਰੇ ਇਸ ਵਿੱਚ ਸ਼ਾਮਲ ਹਨ। ਬੀ.ਜੇ.ਪੀ. ਵਰਗੀਆਂ ਪਾਰਟੀਆਂ ਸਿਖਾਂ ਦੇ ਹੱਕ ਵਿੱਚ ਬੋਲਣ ਦਾ ਢੌਂਗ ਕਰਦੀਆਂ ਹਨ, ਜਦੋਂ ਕਿ ਉਹ ਅਤੇ ਉਹਨਾਂ ਦੇ ਸਮਰਥਕ ਦਲ/ਪਾਰਟੀਆਂ ਖ਼ੁਦ ਮੁਸਲਮਾਨਾਂ, ਇਸਾਈਆਂ, ਸਿੱਖਾਂ ਅਤੇ ਦਲਿਤਾਂ ਦੀਆਂ ਔਰਤਾ ਨਾਲ਼ ਬਲਾਤਕਾਰ ਕਰਨ ਵਿਚ ਸਿੱਧੇ ਜਾਂ ਅਸਿੱਧੇ ਤੌਰ ਤੇ ਸਹਿਯੋਗੀ ਰਹੇ ਹਨ। ਬਲਾਤਕਾਰ ਤਾਂ ਬਲਾਤਕਾਰ ਹੈ, ਉਹ ਬੇਸ਼ੱਕ ਕਿਸੇ 'ਮੋਹਣੀ' ਨਾਲ਼ ਹੋਵੇ ਜਾਂ 'ਸਰਸਵਤੀ' ਨਾਲ਼, ਕਿਸੇ ਦਲਿਤ/ਮੁਸਲਿਮ/ਇਸਾਈ/ਹਿੰਦੂ ਔਰਤ ਨਾਲ਼ ਹੋਵੇ ਜਾਂ ਕਿਸੇ ਸਿਖ ਔਰਤ ਨਾਲ਼। ਬਲਾਤਕਾਰ ਤਾਂ ਬਲਾਤਕਾਰ ਹੀ ਹੈ, ਬੇਸ਼ੱਕ ਪਾਕਿਸਤਾਨ ਵਿਚ ਹੋਵੇ ਜਾਂ ਭਾਰਤ ਵਿਚ। ਪਰ ਜਦ ਤਕ ਅਜਿਹੇ ਦੇਵਤਿਆਂ ਤੇ ਰਿਸ਼ੀ ਮੁਨੀਆਂ ਵਲੋਂ ਘੜੀਆਂ ਗਈਆਂ ਪਰੰਪਰਾਵਾਂ/ਸੰਸਕ੍ਰਿਤੀ ਨੂੰ ਮੰਨਣ ਤੇ ਉਸ ਅਨੁਸਾਰ ਚਲਣ ਲਈ ਲੋਕਾਂ ਨੂੰ ਉਤਸ਼ਾਹਿਤ ਕੀਤਾ ਜਾਂਦਾ ਰਹੇਗਾ ਅਤੇ ਭਾਰਤੀ ਸਮਾਜ ਜਦ ਤਕ ਇਹਨਾ ਪਰੰਪਰਾਵਾਂ ਅਨੁਸਾਰ ਚਲੇਗਾ, ਭਾਰਤ ਵਿੱਚ ਔਰਤਾਂ ਦੀ ਇੱਜ਼ਤ ਮਹਿਫੂਜ਼ ਨਹੀਂ ਰਹਿ ਸਕਦੀ, ਬਲਾਤਕਾਰ ਨਹੀਂ ਰੁਕ ਸਕਦੇ, ਔਰਤਾਂ ਨੂੰ ਉਹਨਾਂ ਦੇ ਮਨੁੱਖੀ ਹੱਕ ਨਹੀਂ ਮਿਲ ਸਕਦੇ, ਔਰਤਾਂ ਲਈ ਇਨਸਾਫ਼ ਦੀ ਉਮੀਦ ਤਾਂ ਬਹੁਤ ਦੂਰ ਦੀ ਗਲ ਹੈ।

ਚੱਲੋ ਕੁਝ ਹੋਰ ਪ੍ਰਸਿੱਧ ਦੇਵਤਿਆਂ ਅਤੇ ਰਿਸ਼ੀਆਂ/ਮੁਨੀਆਂ ਨੂੰ ਵੀ ਵੇਖ ਲਈਏ, ਕਿਤੇ ਕੋਈ ਭੁਲੇਖਾ ਹੀ ਨਾ ਰਹਿ ਜਾਵੇ ਕਿ ਕਿਸੇ ਹਿੰਦੂ ਰਿਸ਼ੀ-ਮੁਨੀ ਦੇ ਦਰਸ਼ਨ ਨਹੀਂ ਕਰਵਾਏ ਗਏ।

"ਗੋਸਵਾਮੀ ਤੁਲਸੀਦਾਸ: ਇੰਦਰ (ਸੁਰਗ ਦਾ ਦੇਵਤਾ) ਨੇ ਗੌਤਮ ਰਿਸ਼ੀ ਦੀ ਘਰਵਾਲੀ ਅਹਲਿਆ ਨਾਲ਼ ਗੌਤਮ ਰਿਸ਼ੀ ਦੇ ਬਾਹਰ ਨਹਾਉਣ ਚਲੇ ਜਾਣ ਤੇ ਹਨੇਰੇ ਵਿਚ ਗੌਤਮ ਦਾ ਭੇਸ ਧਾਰ ਕੇ ਸੰਭੋਗ (ਬਲਾਤਕਾਰ) ਕੀਤਾ।" ਇਸ ਕੰਮ ਵਿੱਚ ਇੰਦਰ ਦਾ ਸਾਥ ਚਾਂਦ (ਚੰਦਰਮਾ) ਨੇ ਵੀ ਦਿਤਾ ਸੀ। ਜਦੋਂ ਅਹੱਲਿਆ ਨੂੰ ਸਚਾਈ ਦਾ ਪਤਾ ਲਗਾ ਤਾਂ ਉਸ ਨੇ ਇੰਦਰ ਤੇ ਚਾਂਦ ਦੋਹਾਂ ਨੂੰ ਸਰਾਪ ਦੇ ਦਿੱਤਾ, ਜਿਸ ਕਰ ਕੇ ਚੰਦਰਮਾ ਨੂੰ ਦਾਗ਼ੀ ਕਿਹਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਵੀ ਇਸ ਦਾ ਜ਼ਿਕਰ ਆਇਆ ਹੈ:

ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ ॥
ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ ॥

(ਪ੍ਰਭਾਤੀ ਮਹਲਾ ੧ ਅੰਗ ੧੩੪੪)

"ਰੁਦਰਾ ਸੰਹਿਤਾ (ਯੁੱਧ ਖੰਡ ਅ-24) ਜਦੋਂ ਸ਼ੂਦਰਾਂ ਦਾ ਰਾਜਾ ਜਲੰਧਰ ਆਰੀਅਨ ਦੇਵਤਾ ਸ਼ਿਵ ਜੀ ਨਾਲ਼ ਆਪਣੀ ਹੋਂਦ ਲਈ ਯੁੱਧ ਕਰ ਰਿਹਾ ਸੀ ਤਾ ਵਿਸ਼ਨੂੰ ਨੇ ਜਲੰਧਰ ਦਾ ਭੇਸ ਧਾਰ ਕੇ ਜਲੰਧਰ ਦੀ ਪਤਨੀ ਬਰਿੰਦਾ ਨਾਲ਼ ਬਲਾਤਕਾਰ ਕੀਤਾ। ਇਸ ਤੇ ਜਲੰਧਰ ਪਤਨੀ ਨੇ ਵਿਸ਼ਨੂੰ ਨੂੰ ਪੱਥਰ ਬਣਨ ਦਾ ਸਰਾਪ ਦਿੱਤਾ ਤੇ ਅਗਲੇ ਜਨਮ ਵਿੱਚ ਬਰਿੰਦਾ ਤੁਲਸੀ (ਦਾ ਬੂਟਾ) ਬਣੀ, ਜਿਸ ਦੀ ਕਈ ਲੋਕ ਪੂਜਾ ਵੀ ਕਰਦੇ ਹਨ।"



0 "ਸ਼੍ਰੀ ਮਦਭਗਵਤ (ਸੰਕੰਧ 1 ਅ.20) (35,36,37,38,39): ਇੰਦਰ ਆਦਿ ਦੇਵਤਿਆਂ ਦੇ ਗੁਰੂ ਬ੍ਰਹਸਪਤੀ ਨੇ ਆਪਣੇ ਹੀ ਭਾਈ ਦੀ ਗਰਭਵਤੀ ਔਰਤ 'ਮਮਤਾ' ਨਾਲ਼ ਜ਼ਬਰਦਸਤੀ ਮੈਥੁਨ ਕੀਤਾ।"



0 "ਮਹਾਂਭਾਰਤ (ਆਦਿ ਪਰਵ ਅ-63,95,76) ਦੇਵਤਿਆਂ ਦੇ ਪਿਤਾ ਮਹਾਂ ਰਿਸ਼ੀ (ਬ੍ਰਾਹਮਣ) ਪਰਾਸ਼ਰ ਨੇ ਯਮਨਾ ਨਦੀ ਪਾਰ ਕਰ ਰਹੀ 'ਸੱਤਿਆਵਤੀ' ਨਾਲ ਉਸ ਦੇ ਲੱਖ ਮਨਾ ਕਰਨ ਤੇ ਵੀ ਭੋਗ (ਬਲਾਤਕਾਰ) ਕੀਤਾ। ਸੱਤਿਆਵਤੀ ਨੇ ਇਹ ਵੀ ਕਿਹਾ ਕਿ ਉਹ ਉਸ ਦੀ ਧੀ ਸਮਾਨ ਹੈ।"

0 "ਮਹਾਂਭਾਰਤ (ਆਦਿ ਪਰਵ ਅ-72,7-8-9): ਮਹਾਂਰਿਸ਼ੀਆਂ ਵਿਚੋਂ ਸ੍ਰੇਸ਼ਠ ਵਿਸ਼ਵਾਮਿਤਰ ਨੇ 'ਮੇਨਕਾ' ਨਾਂ ਦੀ ਸੁੰਦਰ ਔਰਤ ਨਾਲ ਕਾਮਵਾਸ਼ਨਾ ਪੂਰੀ ਕੀਤੀ, ਜਿਸ ਤੋਂ ਦਸਅਤ ਵਾਲੀ 'ਸ਼ਕੁੰਤਲਾ' ਪੈਦਾ ਹੋਈ।"

0 "ਸ਼੍ਰੀ ਮਦਭਗਵਤ (ਸਕਧ 9 ਅ-22): ਸੋਦਰ (ਚੰਦਰਮਾ) ਦੇ ਸਾਰੇ ਸੂਰੀਆਂ (ਸੂਰਜ) ਨੇ ਕ੍ਰਿਸ਼ਨ ਦੀ ਭੂਆ 'ਕੁੰਤੀ' ਨਾਲ਼ ਕੁਆਰੀ ਅਵਸਥਾ ਵਿਚ ਹੀ ਕੁਕਰਮ (ਬਲਾਤਕਾਰ) ਕਰ ਕੇ 'ਕਰਨ' ਨੂੰ ਪੈਦਾ ਕੀਤਾ।"

0 "ਚੰਦਰ (ਚਾਂਦ) ਨੇ ਗੁਰੂ ਬ੍ਰਹਸਪਤੀ ਦੀ ਪਤਨੀ 'ਤਾਰਾ' ਤੋਂ 'ਬੁਧ' ਨਾਮਕ ਪੁੱਤਰ ਪੈਦਾ ਕੀਤਾ।"

0 "ਵੇਣ ਦੇ ਪਿਤਾ ਰਾਜਾ ਅੰਗ ਨੇ ਆਪਣੀ ਪਿਤਰ ਕੰਨਿਆ ਭੈਣ ਸੁਨੀਤਾ ਨਾਲ ਵਿਵਸਆਨ ਦੇ ਪੁਤਰ ਮਨੂੰ ਨੇ ਆਪਣੀ ਭੈਣ ਸ਼ਰਧਾ ਨਾਲ ਅਤੇ ਅੰਗਰਿਸ ਵੰਸ਼ੀ ਭਰਤ ਨੇ ਆਪਣੀਆਂ ਤਿੰਨਾਂ ਭੈਣਾਂ ਨਾਲ ਵਿਆਹ ਕੀਤਾ।"

0 "ਗਲਵ ਨੇ ਗੁਰੂ ਦਖਸ਼ਣਾ ਵਿੱਚ ਵਿਸ਼ਵਾਮਿਤਰ ਲਈ 800 ਘੋੜੇ ਮਹਾਰਾਜਾ ਯਜਾਤੀ ਤੋਂ ਮੰਗੇ। ਉਸ ਨੇ ਆਪਣੀ ਸੁੰਦਰ ਲੜਕੀ 'ਮਾਧਵੀ' ਤਿੰਨ ਰਾਜਿਆਂ ਨੂੰ ਕਿਰਾਏ ਤੇ ਦਿਤੀ। ਫਿਰ ਕੁਝ ਦਿਨ 'ਵਿਸ਼ਵਾਮਿਤਰ' ਨੇ ਰੱਖੀ ਤਾਂ ਜਾ ਕੇ ਘੋੜਿਆ ਦੀ ਦਾਨ ਦਖਸਣਾ ਪੂਰੀ ਹੋ ਸਕੀ।

0 "ਗੋਰਖਪੁਰ ਦੇ ਮਹਾਰਾਜਾ ਚਾਰਵਾਕ ਦੀ ਸੁੰਦਰ ਰਾਣੀ ਦਾ ਪਰੋਹਿਤਾਂ (ਪੰਡਤਾਂ) ਦੀ ਆਗਿਆ ਅਨੁਸਾਰ ਅਸ਼ਵਮੇਧ ਯਗ ਵਿਚ ਘੋੜਿਆਂ ਤੋਂ ਸੰਭੋਗ (ਬਲਾਤਕਾਰ) ਕਰਾਇਆ ਗਿਆ, ਜਿਸ ਕਾਰਨ ਰਾਣੀ ਦੀ ਮੌਤ ਹੋ ਗਈ। (ਸੰਭਵ ਹੈ ਕਿ ਰਾਣੀ ਨੇ ਪੰਡਤਾਂ ਪਰੋਹਿਤਾਂ ਨਾਲ਼ ਵਿਭਚਾਰ ਕਰਨ ਤੋਂ ਇਨਕਾਰ ਕਰ ਦਿੱਤਾ ਹੋਵੇ ਤਾਂ ਪੰਡਤਾਂ ਨੇ ਧਾਰਮਿਕ ਆੜ ਵਿਚ ਰਾਣੀ ਨਾਲ਼ ਇਹ ਦੁਰਵਿਹਾਰ ਕੀਤਾ ਹੋਵੇ ਤੇ ਗ਼ੈਰ ਮਨੁੱਖੀ ਸਜਾ ਦੇ ਕੇ ਮਾਰਨਾ ਚਾਹਿਆ ਹੋਵੇ, ਲੇਖਕ- 'ਭਾਰਤੀ ਲੋਕ ਨੀਚ ਕਿਵੇਂ ਬਣੇ ?')

0 "ਗੁਰੂ ਬ੍ਰਹਸਪਤੀ ਨੇ ਆਪਣੇ ਵੱਡੇ ਭਾਈ ਉਤਥਯ ਦੀ ਗਰਭਵਤੀ ਔਰਤ ਮਮਤਾ ਨਾਲ਼ ਸਭੋਗ (ਬਲਾਤਕਾਰ) ਕੀਤਾ, ਜਿਸ ਤੋਂ ਰਿਸ਼ੀ ਭਾਰਦਵਾਜ ਪੈਦਾ ਹੋਏ।"

0 "ਪਰਾਸ਼ਰ ਨੇ ਕੇਵਟ ਪੁਤਰੀ ਸੱਤਿਆਵਤੀ ਦੇ ਕੁਆਰੇਪਣ ਸਮੇਂ ਜਬਰਨ ਭੋਗ (ਬਲਾਤਕਾਰ) ਕਰ ਕੇ 'ਵਿਆਸ' ਨਾਂ ਦਾ ਪੁੱਤਰ ਪੈਦਾ ਕੀਤਾ।"

0 "ਰਿਗਵੇਦ 10/61/7 (ਸਰਿਤਾ ਮੁਕਤਾ 3) ਜਦੋਂ ਪਿਤਾ ਨੇ ਆਪਣੀ ਧੀ ਨਾਲ਼ ਸੰਭੋਗ ਕੀਤਾ, ਪ੍ਰਿਥਵੀ ਨਾਲ਼ ਮਿਲ਼ ਕੇ ਉਸ ਸਮੇਂ ਵੀਰਜ ਸਿੰਜਿਆ ਤਾਂ ਕਰਨਕਾਰ ਦੇਵਤਿਆਂ 'ਤੂੰ ਦੇਵਤੇ' ਨੇ ਉਸ ਤੋਂ ਰੁਦਰ ਦੇਵਤੇ ਦਾ ਨਿਰਮਾਣ ਕੀਤਾ। ਉਦਾਲਕ ਰਿਸ਼ੀ ਦੇ ਲੜਕੇ ਦਾ ਨਾਮ ਸੁਬੇਤ ਕੇਤੂ ਸੀ। ਇੱਕ ਬ੍ਰਾਹਮਣ ਸੁਬੇਤ ਕੇਤੂ ਦੇ ਸਾਮ੍ਹਣੇ ਉਸ ਦੀ ਮਾਂ ਨਾਲ਼ ਭੋਗ ਕਰਨ ਲਈ ਹੱਥ ਫੜ ਕੇ ਜ਼ਬਰਦਸਤੀ ਇੱਕ ਇਕਾਂਤ ਝਾੜੀ ਵੱਲ ਲੈ ਗਿਆ। ਸੁਬੇਤ ਕੇਤੂ ਨੇ ਉਸ ਬ੍ਰਾਹਮਣ ਨੂੰ ਅਜਿਹਾ ਕੁਕਰਮ ਕਰਨ ਤੋਂ ਰੋਕਣ ਲਈ ਲਲਕਾਰਿਆ, ਪਰੰਤੂ ਉਸ ਦੇ ਪਿਤਾ ਉਦਾਲਕ ਨੇ ਕਿਹਾ, "ਇਹ ਤਾਂ ਸਨਾਤਨ ਧਰਮ ਹੈ, ਕੁਕਰਮ ਨਹੀਂ ਸੁਕਰਮ ਹੈ"।

0 "152.9 (11-12) ਵਾਲਮੀਕੀ ਰਮਾਇਣ:- ਅਗਨੀ ਦੇਵ ਨੇ ਦੇਵਤਿਆਂ ਨਾਲ਼ ਇਹ ਕਾਰਜ ਕਰਨ ਦੀ ਪ੍ਰਤਿੱਗਿਆ ਕੀਤੀ ਅਤੇ ਗੰਗਾ ਜੀ ਨੂੰ ਕਿਹਾ, "ਹੇ ਦੇਵੀ ! ਤੂੰ ਮੇਰੇ ਕੋਲ਼ੋਂ ਗਰਭ ਧਾਰਨ ਕਰ, ਕਿਉਂ ਜੋ ਇਹ ਦੇਵਤਿਆਂ ਨੂੰ ਪਸੰਦ ਹੈ। ਅਗਨੀ ਦੇਵ ਦਾ ਇਹ ਬਚਨ ਸੁਣ ਕੇ ਗੰਗਾ ਦੇਵੀ ਨੇ ਦੇਵੀ ਇਸਤਰੀ ਦਾ ਰੂਪ ਧਾਰਨ ਕੀਤਾ। ਅਗਨੀ ਨੇ ਗੰਗਾ ਜੀ ਦੀ ਸੁੰਦਰਤਾ ਵੇਖ ਕੇ ਸਭ ਅੰਗਾਂ ਤੋਂ ਤੇਜ ਛੱਡਿਆ।"

0 "ਜਗਨਨਾਥ ਦੇ ਪ੍ਰਸਿੱਧ ਮੰਦਰ ਵਿੱਚ ਆਦਮੀਆਂ ਅਤੇ ਔਰਤਾਂ ਦੇ 64 ਸੰਭੋਗ ਆਸਣ ਪੱਥਰ ਮੂਰਤੀਆਂ ਰਾਹੀਂ ਦਿਖਾਏ ਗਏ ਹਨ। ਰਾਤ ਪੈਣ ਤੇ ਬੰਦ ਦਰਵਾਜ਼ਿਆਂ ਅੰਦਰ 120 ਲੜਕੀਆਂ ਹੁੰਦੀਆਂ ਹਨ। ਹਰ ਰੋਜ਼ ਇੱਕ ਲੜਕੀ ਨਾਚ ਕਰਦੀ-ਕਰਦੀ ਅਲਫ਼ ਨੰਗੀ ਹੋ ਕੇ ਆਪਣਾ ਸਰੀਰ ਜਗਨਨਾਥ ਦੇਵਤੇ ਨੂੰ ਭੇਟ ਕਰਦੀ ਹੈ। ਉਸ ਸਮੇਂ ਓਥੇ ਸਿਰਫ਼ ਬ੍ਰਾਹਮਣ ਪੁਜਾਰੀ ਹੀ ਹੁੰਦਾ ਹੈ। ਇਹ ਲੜਕੀਆਂ ਹੌਲ਼ੀ-ਹੌਲ਼ੀ ਵੇਸਵਾ ਬਣ ਜਾਂਦੀਆਂ ਹਨ, ਜੋ ਪਹਿਲਾਂ ਦੇਵ ਦਾਸੀਆਂ ਹੁੰਦੀਆਂ ਹਨ।" (ਇਤਿਹਾਸਕ ਹਵਾਲੇ: 'ਭਵਜਲ ਪਾਰ ਗ੍ਰੰਥ 'ਚੋਂ ਧੰਨਵਾਦ ਸਹਿਤ)

ਇਹ ਸੀ ਹਿੰਦੂ ਪਰੰਪਰਾ ਤੇ ਹਿੰਦੂ ਸੱਭਿਆਚਾਰ ਦਾ ਛੋਟਾ ਜੇਹਾ ਟ੍ਰੇਲਰ, ਪੂਰੀ ਫ਼ਿਲਮ ਵਿਖਾਉਣ ਦੀ ਨਾ ਸਾਡੇ ਕੋਲ਼ ਹਿੰਮਤ ਹੈ ਅਤੇ ਨਾ ਹੀ ਕੋਈ ਗ਼ੈਰਤਮੰਦ, ਇਸ ਨੂੰ ਪੜ੍ਹਨ ਦਾ ਹੌਸਲਾ ਕਰ ਸਕੇਗਾ। ਇਹਨਾਂ

ਅਸ਼ਲੀਲ ਇਬਾਰਤ ਦੀਆਂ ਕਾਲੀਆਂ ਸਤਰਾਂ ਲਿਖਣ ਲਈ ਗੁਸਤਾਖ਼ੀ ਮਾਫ਼, ਪਰ ਭਾਰਤੀ ਸਮਾਜ ਦੀ ਚੇਤਨਾ ਲਈ ਇਹ ਜ਼ਰੂਰੀ ਸੀ।

ਜ਼ਿਕਰਯੋਗ ਹੈ ਕਿ ਆਰ.ਐਸ.ਐਸ., ਬਜਰੰਗ ਦਲ, ਸ਼ਿਵ ਸੈਨਾ, ਵਿਸ਼ਵ ਹਿੰਦੂ ਪ੍ਰੀਸ਼ਦ, ਰਾਮ ਸੈਨਾ ਆਦਿ ਕੱਟੜ ਤੇ ਦਹਿਸ਼ਤਪਸੰਦ ਪਾਰਟੀਆਂ ਵਾਲੇ ਤਾਂ ਅਕਸਰ ਇਹ ਵੇਖਣ ਤੇ ਪ੍ਰਚਾਰਨ ਦਾ ਮਾਣ ਤੇ ਦਾਅਵਾ ਕਰਦੇ ਹਨ। ਇਸੇ ਲਈ ਤਾਂ ਮੋਹਨ ਭਾਗਵਤ ਵਰਗੇ ਕਹਿ ਰਹੇ ਹਨ ਕਿ ਹਿੰਦੂ ਪਰੰਪਰਾਵਾਂ ਤੇ ਸੱਭਿਆਚਾਰ ਤੋਂ ਲੋਕ ਦੂਰ ਹੋ ਰਹੇ ਹਨ. ਇਸ ਲਈ ਬਲਾਤਕਾਰ ਦੀਆਂ ਘਟਨਾਵਾਂ ਹੋ ਰਹੀਆਂ ਹਨ, ਜਦੋਂ ਕਿ ਅਸਲ ਸਚਾਈ ਇਹ ਕਿ ਅਜਿਹੇ ਸੱਭਿਆਚਾਰ ਕਰ ਕੇ ਹੀ ਲੋਕਾਂ ਦੀ ਮੱਤ/ਬੁੱਧੀ ਵਿਭਚਾਰੀ, ਕਾਮੀ ਹੋ ਚੁੱਕੀ ਹੈ ਅਤੇ ਉਹ ਦੇਵਤਿਆਂ ਵਾਂਗ ਜਦ ਆਪੇ ਤੋਂ ਬਾਹਰ ਹੋ ਜਾਂਦੇ ਹਨ ਤਾਂ ਕਿਸੇ ਸਰਸਵਤੀ ਵਰਗੀ ਧੀ-ਭੈਣ ਦਾ ਬਲਾਤਕਾਰ ਕਰ ਦਿੰਦੇ ਹਨ।



ਗੁਰੂ ਗ੍ਰੰਥ ਸਾਹਿਬ ਜੀ ਦਾ ਇਸ ਪ੍ਰਤੀ ਫ਼ੁਰਮਾਨ ਹੈ ਕਿ ਮਨੁੱਖ ਜਿਹੋ ਜਿਹੇ ਭਗਵਾਨ ਨੂੰ ਪੂਜੇਗਾ, ਉਹੋ ਜਿਹਾ ਹੀ ਬਣ ਜਾਵੇਗਾ। ਉਸੇ ਤਰ੍ਹਾਂ ਦੇ ਕੰਮ ਕਰੇਗਾ, ਜਿਹੋ ਜਿਹਾ ਉਸ ਦਾ ਆਦਰਸ਼, ਰੋਲ ਮਾਡਲ ਹੋਵੇਗਾ। ਫਿਰ ਮਨੁੱਖ ਅਜਿਹੇ ਮਾੜੇ ਕਰਮ ਦੇ ਬੀਜ ਬੀ ਕੇ ਮਾੜੇ ਨਤੀਜੇ ਹੀ ਭੁਗਤੇਗਾ। ਇਸ ਲਈ ਕਿਸੇ ਦੂਜੇ ਨੂੰ ਦੋਸ਼ ਦੇਣ ਦਾ ਕੋਈ ਫ਼ਾਇਦਾ ਨਹੀਂ:-

ਏ ਮਨ ਜੈਸਾ ਸੇਵਹਿ ਤੈਸਾ ਹੋਵਹਿ ਤੇਹੇ ਕਰਮ ਕਮਾਇ ॥
ਆਪਿ ਬੀਜਿ ਆਪੇ ਹੀ ਖਾਵਣਾ ਕਹਣਾ ਕਿਛੂ ਨ ਜਾਇ ॥

ਜਿਹੋ ਜਿਹੇ ਦੇਵਤੇ ਉਹੋ ਜਿਹੇ ਅੱਗੇ ਭਗਤ। ਫ਼ੈਸਲਾ ਲੋਕਾਂ ਨੇ ਕਰਨਾ ਹੈ ਕਿ ਉਹਨਾਂ ਨੇ ਕੀ ਬਣਨਾ ਹੈ, ਆਪਣੀਆਂ ਨਸਲਾਂ ਨੂੰ ਕਿਸ ਰਾਹ ਤੇ ਤੋਰਨਾ ਹੈ ਅਤੇ ਆਪਣੇ ਬੱਚਿਆਂ ਨੂੰ ਕਿਸ ਵਿਰਸੇ ਦੇ ਵਾਰਸ ਬਣਾਉਣਾ ਹੈ। ਇਸ ਦੇ ਨਾਲ ਇਹ ਵੀ ਧਿਆਨ ਰਹੇ ਕਿ ਇਸ ਵੇਲੇ ਘੱਟ ਗਿਣਤੀ ਕੌਮਾਂ ਵਾਲੇ ਖੇਤਰਾਂ/ਸਟੇਟਾਂ ਵਿੱਚ ਫ਼ਿਰਕੂ ਨਿਜ਼ਾਮ ਵੱਲੋਂ ਨਸ਼ੇ ਅਤੇ ਬਲਿਊ ਫ਼ਿਲਮਾਂ ਦੇ ਨਾਲ ਨਾਲ ਜਿਸਮ ਫ਼ਰੋਸ਼ੀ ਦੇ ਧੰਦੇ ਦੀ ਵਰਤੋਂ ਜ਼ੋਰਾਂ ਨਾਲ ਕੀਤੀ ਜਾ ਰਹੀ ਹੈ ਤਾਂ ਕਿ ਲੋਕ ਨਸ਼ੇ ਅਤੇ ਵਿਭਚਾਰ ਵਿੱਚ ਏਨੇ ਮਦਹੋਸ਼ ਹੋ ਜਾਣ ਕਿ ਬਸ 'ਦਮ ਮਾਰੋ ਦਮ' ਤੇ 'ਜੀਅਰਾ ਧੱਕ ਧੱਕ ਕਰਨੇ ਲਗਾ' ਤੋਂ ਸਿਵਾ ਕੁਝ ਹੋਰ ਸੋਚ ਹੀ ਨਾ ਸਕਣ। ਹੱਕ (ਅਜ਼ਾਦੀ) ਇਨਸਾਫ਼ ਦੀ ਗੱਲ ਕਿਸੇ ਦੇ ਚਿੱਤ ਚੇਤੇ ਵਿੱਚ ਹੀ ਨਾ ਰਹੇ। ਲੋਕਾਂ ਦੀ ਸੋਚ ਆਪਣੇ ਨਿੱਜ ਸੁਆਰਥ ਤੋਂ ਅਰੰਭ ਹੋ ਕੇ ਆਪਣੇ ਤੇ ਹੀ ਖ਼ਤਮ ਹੋ ਜਾਵੇ। ਕੌਮਾਂ ਨੂੰ ਖ਼ਤਮ ਕਰਨ ਦੇ ਇਹ ਮਨੋਵਿਗਿਆਨਕ ਢੰਗ ਹਨ, ਜਿਸ ਬਾਰੇ ਅਸੀਂ ਪਿਛਲੇ ਚੈਪਟਰ ਵਿੱਚ ਵਿਚਾਰ ਕਰ ਚੁੱਕੇ ਹਾਂ। ਇਸ ਹਮਲੇ ਦੀ ਵਰਤੋਂ ਸਿੱਖਾਂ/ਦਲਿਤਾਂ ਅਤੇ ਹੋਰ ਘੱਟਗਿਣਤੀ ਕੌਮਾ ਤੇ ਵੱਖੋ-ਵੱਖ ਢੰਗ ਤਰੀਕਿਆਂ ਨਾਲ ਕੀਤੀ ਜਾ ਰਹੀ ਹੈ। ਇਸ ਚੈਪਟਰ ਵਿਚ ਗੁਰਮਤਿ ਸਿਧਾਂਤ ਤੇ ਸਿੱਖ ਸੱਭਿਆਚਾਰ ਦੇ ਵੀ ਕੁਝ ਹਵਾਲੇ ਨੌਜਵਾਨਾਂ ਦੀ ਜਾਣਕਾਰੀ ਲਈ ਦੇਣੇ ਜ਼ਰੂਰੀ ਸਮਝਦੇ ਹਾਂ। ਇਸ ਲਈ ਕਿ ਸਿੱਖ ਨੌਜਵਾਨ ਮਨੂੰਵਾਦੀ ਸੰਸਥਾਵਾਂ ਵੱਲੋਂ ਕੀਤੇ ਜਾ ਰਹੇ ਗੁਮਰਾਹਕੁਨ ਪ੍ਰਚਾਰ ਦਾ ਜਵਾਬ ਦਲੀਲ ਨਾਲ ਦੇ ਸਕਣ।

ਗੁਰੂ ਨਾਨਕ ਸਾਹਿਬ ਪ੍ਰਚਾਰਕ ਦੌਰਿਆਂ ਦੌਰਾਨ ਜਦ ਸੰਗਲਾਦੀਪ ਦੇ ਇੱਕ ਸਿੱਖ ਰਾਜਾ 'ਸ਼ਿਵਨਾਭ' ਦੇ ਮਹਿਲਾਂ ਵਿੱਚ ਪੁੱਜੇ ਤਾਂ ਉਸ ਨੇ ਯਕੀਨ ਨਹੀਂ ਕੀਤਾ ਕਿ ਖ਼ੁਦ ਗੁਰੂ ਨਾਨਕ ਸਾਹਿਬ ਉਸ ਨੂੰ ਮਿਲਣ ਆਏ ਹਨ। ਸ਼ਿਵਨਾਭ ਗੁਰੂ ਸਾਹਿਬ ਦਾ ਸਿੱਖ ਸੀ, ਪਰ ਉਸ ਨੇ ਗੁਰੂ ਸਾਹਿਬ ਦੇ ਦਰਸ਼ਨ ਨਹੀਂ ਸਨ ਕੀਤੇ ਹੋਏ, ਇਸ ਲਈ ਕਈ ਭੇਖੀ ਸਾਧੂ ਪਖੰਡੀ ਆਪਣੇ ਆਪ ਨੂੰ ਗੁਰੂ ਨਾਨਕ ਦੱਸ ਕੇ ਰਾਜੇ ਨੂੰ ਲੁੱਟਦੇ ਰਹੇ। ਫਿਰ ਰਾਜੇ ਨੇ ਆਪਣੇ ਆਪ ਨੂੰ ਗੁਰੂ ਨਾਨਕ ਦੱਸਣ ਵਾਲਿਆਂ ਦੀ ਪਰਖ ਕਰਨੀ ਸ਼ੁਰੂ ਕਰ ਦਿੱਤੀ। ਕੋਈ ਮਾਇਆ (ਪੈਸਿਆਂ) ਅਤੇ ਕੋਈ ਖ਼ੂਬਸੂਰਤ ਕੁੜੀਆਂ ਤੇ ਡੁੱਲ੍ਹ ਜਾਂਦਾ ਤੇ ਉਹਨਾਂ ਦੀ ਚੋਰੀ ਫੜੀ ਜਾਂਦੀ। ਪਰ ਜਦ ਗੁਰੂ ਨਾਨਕ ਸਾਹਿਬ ਸੱਚਮੁੱਚ ਰਾਜੇ ਕੋਲ ਪੁੱਜੇ ਤਾਂ ਉਸ ਨੇ ਪਰਖ ਲਈ ਮਹਿਲ ਦੀਆਂ ਸਭ ਤੋਂ ਖ਼ੂਬਸੂਰਤ ਕੁੜੀਆਂ ਨੂੰ ਗੁਰੂ ਸਾਹਿਬ ਦੀ ਪਰਖ ਕਰਨ ਲਈ ਭੇਜ ਦਿੱਤਾ। ਕੁੜੀਆਂ ਲੱਗੀਆਂ ਆਪਣੇ ਹਾਵ-ਭਾਵ ਵਿਖਾਉਣ। ਗੁਰੂ ਨਾਨਕ ਸਾਹਿਬ ਨੇ ਉਹਨਾਂ ਮਨ ਮੋਹਣੀਆਂ, ਪਦਮਨੀਆਂ ਨੂੰ ਬੜੇ ਅਦਬ ਨਾਲ ਮੁਖ਼ਾਤਬ ਹੋ



ਕੇ ਕਿਹਾ, "ਬੱਚੀਓ ਜਾਓ ਜਾ ਕੇ ਰੱਬ ਦੇ ਨਾਮ ਦਾ ਸ਼ਿੰਗਾਰ ਕਰੋ, ਉਸ ਨੂੰ ਚੇਤੇ ਕਰੋ, ਪ੍ਰਭੂ ਦੇ ਨਾਮ ਨੂੰ ਆਧਾਰ ਬਣਾ ਕੇ ਮਾੜੀ ਸੋਚ ਵਿਚਾਰ ਛੱਡ ਦਿਓ। ਸਾਡਾ ਮਨ ਤਾਂ ਉਸ ਮੋਹਨ ਖ਼ੁਦਾ ਨੇ ਮੋਹ ਲਿਆ ਹੈ, ਤੁਸੀਂ ਸ਼ਬਦ ਦੀ ਵਿਚਾਰ ਕਰ ਕੇ ਉਸ ਦੀ ਬੰਦਗੀ ਕਰੋ:-

ਗਾਛਹੁ ਪੁਤ੍ਰੀ ਰਾਜ ਕੁਆਰਿ ॥ ਨਾਮੁ ਭਣਹੁ ਸਚੁ ਦੋਤੁ ਸਵਾਰਿ ॥
ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ ॥ ਗੁਰ ਸਬਦੀ ਬਿਖੁ ਤਿਆਸ ਨਿਵਾਰਿ ॥
ਮੋਹਨਿ ਮੋਹਿ ਲੀਆ ਮਨੁ ਮੋਹਿ ॥ ਗੁਰ ਕੈ ਸਬਦਿ ਪਛਾਨਾ ਤੋਹਿ ॥

(ਬਸੰਤੁ ਮਹਲਾ ੧, ੧੧੮੭)

ਗੁਰੂ ਹਰਗੋਬਿੰਦ ਸਾਹਿਬ ਜੀ ਵੀ ਜਦ ਪ੍ਰਚਾਰ ਕਰਦੇ ਹੋਏ ਜੰਮੂ ਕਸ਼ਮੀਰ ਪੁੱਜੇ ਤੇ ਸ੍ਰੀਨਗਰ ਦੇ ਸ਼ਾਲੀਮਾਰ ਬਾਗ਼ 'ਚ ਠਹਿਰੇ। ਗੁਰੂ ਸਾਹਿਬ ਦੀ ਪਰਖ ਕਰਨ ਲਈ ਬਾਦਸ਼ਾਹ ਜਹਾਂਗੀਰ ਦੀਆਂ ਬੇਗਮਾਂ, ਜਿਨ੍ਹਾਂ ਵਿੱਚ ਦੁਨੀਆ ਦੀ ਖ਼ੂਬਸੂਰਤ ਔਰਤ 'ਨੂਰਜਹਾਂ' ਵੀ ਸ਼ਾਮਲ ਸੀ, ਇਹਨਾਂ ਨੇ ਮੋਹਿਤ ਕਰਨ ਦਾ ਯਤਨ ਕੀਤਾ ਤਾਂ ਅੱਗੋਂ ਗੁਰੂ ਸਾਹਿਬ ਨੇ ਬੜੇ ਸਤਿਕਾਰ ਨਾਲ ਕਿਹਾ: "ਬੇਟੀ ਜੇ ਤੂੰ ਸਥਿਰ ਰਹਿਣ ਵਾਲੇ ਖ਼ੁਦਾ ਦੀ ਬੰਦਗੀ, ਨਾਮ ਨੂੰ ਆਪਣਾ ਸ਼ਿੰਗਾਰ ਕਰ ਲਵੇਂ ਤਾਂ ਤੁਸੀਂ ਸੱਚ ਵਿੱਚ ਖ਼ੁਦਾ ਨੂੰ ਪਾ ਲਵੋਗੇ।"

ਗੁਰੂ ਗੋਬਿੰਦ ਸਿੰਘ ਜੀ ਤੇ ਵੀ ਅਨੂਪ ਕੌਰ ਨਾਂ ਦੀ ਬੀਬੀ ਮੋਹਿਤ ਹੋ ਗਈ ਸੀ। ਉਸ ਨੇ ਹਿੰਦੂ ਦੇਵਤਿਆਂ ਵਾਂਗ ਗੁਰੂ ਸਾਹਿਬ ਤੋਂ ਵੀ ਮੰਗ ਕੀਤੀ ਕਿ ਮੈਂ ਆਪ ਜੀ ਵਰਗਾ ਪੁੱਤਰ ਚਾਹੁੰਦੀ ਹਾਂ, ਤਾਂ ਗੁਰੂ ਸਾਹਿਬ ਨੇ ਅਨੂਪ ਕੌਰ (ਅਨੂਪਾ) ਨੂੰ ਕਿਹਾ, ਮੇਰੇ ਵਰਗਾ ਤਾਂ ਮੈਂ ਹੀ ਹਾਂ, ਇਸ ਲਈ ਤੂੰ ਮੈਨੂੰ ਹੀ ਆਪਣਾ ਪੁੱਤਰ ਬਣਾ ਲੈ। (ਹਵਾਲਾ 'ਅੰਮ੍ਰਿਤ ਰਸ' 'ਚੋਂ)। ਇਤਿਹਾਸ ਵਿੱਚ ਆਉਂਦਾ ਹੈ ਕਿ ਸਿੱਖ ਰਾਜ ਦੇ ਜਰਨੈਲ ਸਰਦਾਰ ਹਰੀ ਸਿੰਘ ਨਲੂਆ ਤੇ ਵੀ ਇੱਕ ਮੁਸਲਮਾਨ ਬਹਾਦਰ ਔਰਤ 'ਬਾਨੋ' ਮੋਹਿਤ ਹੋਈ ਸੀ ਅਤੇ ਉਸ ਨੇ ਵੀ ਇਹੀ ਕਿਹਾ ਸੀ ਕਿ ਮੈਂ ਤੇਰੇ ਵਰਗੇ ਬਹਾਦਰ ਜਰਨੈਲ ਦੇ ਪੁੱਤਰ ਦੀ ਮਾਂ ਬਣਨਾ ਚਾਹੁੰਦੀ ਹਾਂ, ਤਾਂ ਸਰਦਾਰ ਹਰੀ ਸਿੰਘ ਨਲੂਆ ਨੇ ਵੀ ਗੁਰੂ ਸਾਹਿਬ ਵਾਲਾ ਹੀ ਜਵਾਬ ਦਿੱਤਾ ਸੀ:- "ਬਾਨੋ ਮੇਰੇ ਵਰਗਾ ਹੋਰ ਨਹੀਂ ਹੋ ਸਕਦਾ, ਇਸ ਲਈ ਤੂੰ ਦੁਨੀਆ ਨੂੰ ਕਹਿ ਸਕਦੀ ਹੈ ਕਿ ਸਰਦਾਰ ਨਲੂਆ ਮੇਰਾ ਪੁੱਤਰ ਹੈ ਅਤੇ ਤੂੰ ਮੈਨੂੰ ਹੀ ਆਪਣਾ ਪੁੱਤਰ ਕਹਿ ਸਕਦੀ ਹੈਂ"।

ਭਾਰਤ ਤੇ ਹਮਲੇ ਕਰਨ ਵਾਲੇ ਵਿਦੇਸ਼ੀ ਹਮਲਾਵਰ ਅਹਿਮਦ ਸ਼ਾਹ ਅਬਦਾਲੀ ਦੇ ਨਾਲ ਇੱਕ ਲੇਖਕ ਕਾਜ਼ੀ ਨੂਰ ਮੁਹੰਮਦ ਵੀ ਆਇਆ ਸੀ, ਜਿਸ ਨੇ ਸਿੱਖਾਂ ਦਾ ਜੀਵਨ ਬੜੇ ਨੇੜੇ ਹੋ ਕੇ ਵੇਖਿਆ ਤੇ ਆਪਣੀਆਂ ਲਿਖਤਾਂ ਵਿੱਚ ਲਿਖਿਆ ਹੈ: "ਇਹ ਸਿੰਘ ਸੂਰਮੇ ਕਿਸੇ ਤ੍ਰੀਮਤੀ ਦਾ ਗਹਿਣਾ ਜਾਂ ਰੁਪਿਆ ਆਦਿ ਨਹੀਂ ਲੁੱਟਦੇ। ਉਹ ਔਰਤ ਭਾਵੇਂ ਦਾਸੀ ਹੋਵੇ ਜਾਂ ਰਾਣੀ, ਇਹ ਪਰਾਈ ਔਰਤ ਵੱਲ ਅੱਖ ਚੁੱਕ ਕੇ ਨਹੀਂ ਵੇਖਦੇ, ਭਾਵੇਂ ਬੁੱਢੀ ਹੋਵੇ ਜਾਂ ਜਵਾਨ, ਇਹ 'ਬੁੜ੍ਹੀ' ਹੀ ਕਹਿੰਦੇ ਹਨ, ਕਿਉਂਕਿ ਹਿੰਦੀ ਜ਼ਬਾਨ ਵਿੱਚ ਬੁੜ੍ਹੀ ਦੇ ਅਰਥ ਹਨ, ਵੱਡੀ ਉਮਰ ਵਾਲੀ ਔਰਤ। ਨੂਰ ਮੁਹੰਮਦ ਦੀ ਲਿਖਤ ਹੈ:

ਜਰੋ ਜੇਵਰੋ ਜ਼ਨ ਬਤਾਰਾ ਜ ਨੀਜ਼, ਨ ਗੀਰੰਦ ਗਰ ਮਿਹਰ ਹਸਤ ਵ ਕਨੀਜ਼।
ਕਿ ਜ਼ੁਨ ਗਰ ਜਵਾਂ ਅਸਤ ਵ ਮਸਤ ਪੀਰ, ਬੁਗੋਯੰਦ ਬੁੜੀਆ ਬਰੋ ਗੋਸ਼ਹਗੀਰ।
ਬਵਦ ਲਫ਼ਜ਼ ਬੁੜੀਆਂ ਬਾ ਹਿੰਦੀ ਜ਼ਬਾਂ, ਬਾ ਮਾਅਨੀ ਕਿ ਐ ਪੀਰ ਜ਼ਾਲੇ ਜ਼ੁਨਾ।

ਪਰ ਅੱਜ ਕਈ ਗਾਇਕ ਤੇ ਲੇਖਕ 'ਔਹ ਵੇਖੋ ਸੜਕਾਂ ਤੇ ਅੱਗ ਤੁਰੀ ਜਾਂਦੀ ਹੈ' ਅਤੇ ਕੁੜੀਆਂ ਨੂੰ 'ਨੱਢੀ'-'ਗੱਡੀ'-'ਪੁਰਜਾ' ਕਹਿ ਕੇ ਗੁਰੂਆਂ ਦੇ ਨਾਂ ਤੇ ਵੱਸਦੇ ਪੰਜਾਬ ਨੂੰ ਕਲੰਕਿਤ ਕਰ ਰਹੇ ਹਨ। ਬਾਬਾ ਬੰਦਾ ਸਿੰਘ ਬਹਾਦਰ ਤੋਂ ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਤਕ ਦੀ ਜੁਝਾਰੂ ਤਵਾਰੀਖ਼ ਵਿੱਚ ਸੈਂਕੜੇ ਹਵਾਲੇ ਮਿਲ ਜਾਂਦੇ ਹਨ ਕਿ ਸਿੱਖਾਂ ਨੇ ਜਾਨ ਦੀ ਬਾਜ਼ੀ ਲਾ ਕੇ ਹਿੰਦੂਆਂ ਦੀਆਂ ਧੀਆਂ, ਭੈਣਾਂ, ਮਾਂਵਾਂ ਦੀ ਇੱਜ਼ਤ ਬਚਾਈ ਹੈ। ਇੱਥੇ ਬਾਬਾ ਜਰਨੈਲ ਸਿੰਘ ਜੀ ਦੇ ਇਹ ਸ਼ਬਦ ਬੜੇ ਵਜ਼ਨਦਾਰ ਤੇ ਢੁਕਵੇਂ ਹਨ:-

"ਮੈਂ ਬੇਨਤੀ ਕਰਾਂਗਾ ਸਾਰੀ ਸੰਗਤ ਨੂੰ... ਭਾਵੇਂ ਕਾਂਗਰਸੀਆਂ ਦੀ ਲੜਕੀ ਆ, ਅਕਾਲੀ ਪਾਰਟੀ ਨਾਲ ਸੰਬੰਧ ਰੱਖਣ ਵਾਲੇ ਦੀ ਲੜਕੀ ਆ, ਕਿਸੇ ਗ਼ਰੀਬ ਦੀ ਲੜਕੀ ਆ, ਜਿਹੜਾ ਕਿਸੇ ਧੀ ਭੈਣ ਨੂੰ ਲੁੱਟਦਾ, ਫੜਦਾ ਤੇ ਬੇਇੱਜ਼ਤੀ ਕਰਦਾ, ਮੈਂ ਹੱਥ ਜੋੜ ਕੇ ਬੇਨਤੀ ਕਰਾਂਗਾ ਤੇ ਆਪਣੇ ਵੱਲੋਂ ਐਲਾਨੀਆ ਤੌਰ ਤੇ ਜ਼ਰੂਰ ਕਹਾਂਗਾ ਕਿ ਉਹਨੂੰ ਗੱਡੀ ਚੜ੍ਹਾ ਕੇ (ਭਾਵ ਖ਼ਤਮ ਕਰ ਕੇ) ਮੇਰੇ ਕੋਲ ਆਇਆ ਕਰੋ। ਉਹਨਾਂ ਭੈਣਾਂ ਦੀ ਇੱਜ਼ਤ ਬਚਾਉਣਾ ਮੇਰਾ ਕੰਮ ਨ੍ਹੀਂ ਰਹਿ ਗਿਆ ਕੱਲ੍ਹੇ ਦਾ, ਤੁਸੀਂ ਵੀ ਸਾਡੇ ਭਰਾ ਹੋ, ਤੁਹਾਡੀ ਜ਼ਿੰਮੇਵਾਰੀ ਬਣਦੀ ਆ।

ਲੜਕੀ ਕਿਸੇ ਸਿਖ ਦੀ ਹੋਵੇ, ਚਾਹੇ ਕਿਸੇ ਕਾਂਗਰਸੀ ਦੀ ਹੋਵੇ ਜਾਂ ਕਿਸੇ ਹੋਰ ਦੀ ਹੋਵੇ... ਲੜਕੀ ਦੀ ਇੱਜ਼ਤ ਲੁੱਟਣ ਵਾਲ਼ੇ ਨੂੰ ਗਡੀ ਚਾੜ੍ਹ ਕੇ ਖ਼ਾਲਸਾ ਜੀ ਮੇਰੇ ਕੋਲ ਆਓ, ਮੈਂ ਸਾੜਾਂਗਾ"।

ਜਦੋਂ ਹਜ਼ਾਰਾਂ ਸਿਖ ਔਰਤਾਂ ਦੀ ਆਬਰੂ ਭਾਰਤ ਦੇ ਹਿੰਦੂ ਆਗੂਆਂ ਅਤੇ ਹਕੂਮਤ ਦੇ ਸਹਿਯੋਗ ਨਾਲ਼ ਹਿੰਦੂ ਦਹਿਸ਼ਤਗਰਦਾਂ ਨੇ ਲੁੱਟੀ, ਤਾਂ ਇਕ ਵੀ ਹਿੰਦੂ ਲੀਡਰ ਜਾਂ ਅਫ਼ਸਰ ਦੀ ਜ਼ਮੀਰ ਨਾ ਜਾਗੀ, ਕਿਸੇ ਨੇ ਇਸ ਨਸਲਕੁਸ਼ੀ ਵਿਰੁੱਧ ਮੀਡੀਏ 'ਚ ਅਵਾਜ਼ ਨਾ ਉਠਾਈ, ਇਸ ਨੂੰ ਰੋਕਣ ਦਾ ਕਿਸੇ ਨੇ ਯਤਨ ਨਾ ਕੀਤਾ। ਸ਼ਾਇਦ ਹਜ਼ਾਰਾਂ ਸਿੱਖ ਤੇ ਦਲਿਤ ਔਰਤਾਂ ਦੇ ਬਲਾਤਕਾਰ ਭਾਰਤੀ ਲੋਕਾਂ ਤੇ ਮੀਡੀਏ ਦੀ ਨਜ਼ਰ 'ਚ 'ਬਲਾਤਕਾਰ' ਨਹੀਂ ਸਨ ? ਜੇ ਹਨ ਤਾਂ ਫਿਰ ਇਹਨਾਂ ਦੇ ਦੋਸ਼ੀਆਂ ਵਿਰੁੱਧ ਉਹ ਰੌਲ਼ਾ ਕਿਉਂ ਨਹੀਂ, ਜੋ ਇੱਕ ਬੱਚੀ ਲਈ ਪਾਇਆ ਗਿਆ ਹੈ ? ਕੀ ਇਹ ਸਭ ਔਰਤਾਂ ਦੀ ਆਬਰੂ ਤੇ ਸਿਆਸੀ ਰੋਟੀਆਂ ਸੇਕਣ ਦਾ ਡਰਾਮਾ ਸੀ ? ਅਸੀਂ ਪਿੱਛੇ ਜ਼ਿਕਰ ਕਰ ਆਏ ਹਾਂ ਕਿ ਕਿਵੇਂ ਕੱਟੜਵਾਦੀ ਤਾਕਤਾਂ ਮਨੋਵਿਗਿਆਨਕ ਢੰਗ ਰਾਹੀਂ ਸਿੱਖਾਂ ਤੇ ਦਲਿਤਾਂ ਦੀ ਨਸਲਕੁਸ਼ੀ ਲਈ ਅੱਜ ਵੀ ਯਤਨਸ਼ੀਲ ਹਨ। ਮੋਹਨ ਭਾਗਵਤ ਵਰਗੇ ਲੋਕ ਔਰਤਾਂ ਨੂੰ ਕੁਝ ਕੁ ਮਿਲ਼ੇ ਅਧਿਕਾਰ ਵੀ ਖੋਹ ਲੈਣ ਲਈ ਉਹਨਾਂ ਨੂੰ ਹਿਦੂ ਪਰੰਪਰਾ ਤੇ ਚੱਲਣ ਦੀ ਨਸੀਹਤ ਦੇ ਰਹੇ ਹਨ। ਇਸ ਲਈ ਔਰਤਾਂ ਦੇ ਧਿਆਨ ਹਿਤ ਇਹ ਜਾਣਕਾਰੀ ਹੈ ਕਿ:-

(ਨਿਊਜਾਰਕ) 1910 ਵਿੱਚ ਕੋਪਨਹੇਗੇਨ ਵਿੱਚ ਹਜ਼ਾਰਾਂ ਇਨਕਲਾਬੀ ਔਰਤਾਂ ਦੇ ਯਤਨ ਨਾਲ਼ ਹਰ ਸਾਲ 8 ਮਾਰਚ ਨੂੰ 'ਕੌਮਾਂਤਰੀ ਔਰਤ ਦਿਵਸ' ਮਨਾਏ ਜਾਣ ਦਾ ਫ਼ੈਸਲਾ ਲਿਆ ਗਿਆ ਅਤੇ ਔਰਤਾਂ ਦੀ ਇੱਕ ਪ੍ਰਮੁਖ ਜਥੇਬੰਦੀ ਵੱਲੋਂ 28 ਅਕਤੂਬਰ 1966 ਵਿੱਚ ਪਹਿਲੀ ਕਾਨਫ਼ਰੰਸ ਵਾਸ਼ਿੰਗਟਨ ਵਿੱਚ ਕੀਤੀ ਗਈ, ਜਿਸ ਵਿੱਚ ਮਨੋਰਥ ਪੱਤਰ ਪੜ੍ਹਿਆ ਗਿਆ:-

'ਨੈਸ਼ਨਲ ਆਰਗੇਨਾਈਜ਼ੇਸ਼ਨ ਫ਼ਾਰ ਵੂਮੈਨ' ਇਸ ਵਿਚਾਰ ਨੂੰ ਸਮਰਪਿਤ ਹੈ ਕਿ ਇਸਤਰੀ ਸਭ ਤੋਂ ਪਹਿਲਾਂ ਇੱਕ ਇਨਸਾਨ ਹੈ, ਜਿਸ ਨੂੰ ਪੂਰੀ ਤਰ੍ਹਾਂ ਮਨੁੱਖੀ ਵਿਕਾਸ ਦੇ ਮੌਕੇ ਮਿਲ਼ਣੇ ਚਾਹੀਦੇ ਹਨ। ਦੇਸ਼ ਨੂੰ ਅਜਿਹੀਆਂ ਸਮਾਜਿਕ ਸੰਸਥਾਵਾਂ ਦਾ ਨਿਰਮਾਣ ਕਰਨਾ ਪਵੇਗਾ, ਜਿੱਥੇ ਇਸਤਰੀਆਂ ਨੂੰ ਪੂਰੀ ਬਰਾਬਰੀ, ਜ਼ਿੰਮੇਵਾਰੀ ਅਤੇ ਵਿਕਾਸ ਦੇ ਮੌਕੇ ਮਿਲ਼ ਸਕਣ। ਸਾਡਾ ਇਹ ਵਿਸ਼ਵਾਸ਼ ਹੈ ਕਿ ਹਰ ਲੜਕੀ ਨੂੰ ਉਸ ਦੀ ਕਾਬਲੀਅਤ ਦੇ ਮੁਤਾਬਿਕ ਵਿੱਦਿਆ ਪ੍ਰਾਪਤ ਕਰਨ ਦੇ ਮੌਕੇ ਮਿਲ਼ਣੇ ਜ਼ਰੂਰੀ ਹਨ।"

ਪਰ ਗੁਰਮਤਿ ਫ਼ਲਸਫ਼ੇ ਨੇ ਤਾਂ 15ਵੀਂ ਸਦੀ ਵਿੱਚ ਹੀ ਕਹਿ ਦਿੱਤਾ ਸੀ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ ਦਰਜ ਹੈ ਕਿ ਮਰਦ ਤੇ ਔਰਤ ਅਸਲ ਵਿੱਚ ਇੱਕ ਹੀ ਮਨੁੱਖ, ਇੱਕੋ ਰੱਬ ਦੀ ਅੰਸ਼, ਇੱਕੋ ਨੂਰ 'ਚੋਂ ਪੈਦਾ ਹੋਏ ਹਨ। ਇਸ ਲਈ ਇਹਨਾਂ ਵਿੱਚ ਕੋਈ ਛੋਟਾ ਵੱਡਾ, ਤਕੜਾ ਜਾਂ ਕਮਜ਼ੋਰ ਨਹੀਂ ਹੈ। ਗੁਰਬਾਣੀ ਦਾ ਫਰਮਾਨ ਹੈ:-

ਨਾਰੀ ਪੁਰਖੁ ਪੁਰਖੁ ਸਭ ਨਾਰੀ ਸਭੁ ਏਕੋ ਪੁਰਖੁ ਮੁਰਾਰੇ ॥

ਗੁਰਮਤਿ ਫ਼ਲਸਫ਼ੇ ਨੇ ਔਰਤ ਨੂੰ ਹਰ ਉਸ ਬ੍ਰਾਹਮਣੀ ਕਰਮਕਾਂਡ ਤੋਂ ਵਰਜਿਆ ਹੈ, ਜਿਸ ਨਾਲ਼ ਔਰਤ ਕਮਜ਼ੋਰ ਸਾਬਤ ਹੁਦੀ ਹੈ। ਸਿੱਖੀ ਨੇ ਔਰਤ ਨੂੰ ਮਰਦ ਦੇ ਬਰਾਬਰ ਕਿਰਪਾਨ (ਸ਼ਸਤਰ) ਧਾਰਨ ਦਾ ਅਧਿਕਾਰ ਦੇ ਕੇ ਉਸ ਨੂੰ ਆਪਣੀ ਰੱਖਿਆ (ਸੈਲਫ਼ ਡਿਫੈਂਸ) ਕਰਨ ਲਈ 16ਵੀਂ ਸਦੀ ਵਿੱਚ ਹੀ ਤਿਆਰ ਕਰ ਦਿੱਤਾ ਸੀ ਅਤੇ ਇਸ ਲਈ ਗੁਰਮਤਿ ਵਿੱਚ ਔਰਤ ਨੂੰ ਰੱਖੜੀ ਬੰਨ੍ਹਣ ਤੇ ਵਰਤ ਰੱਖਣ ਦੀ ਮਨਾਹੀ ਕੀਤੀ ਗਈ ਹੈ। ਔਰਤ ਭਰਾ ਨੂੰ ਰੱਖੜੀ ਬੰਨ੍ਹ ਕੇ ਆਪਣੀ ਰਾਖੀ ਲਈ ਉਸ ਤੇ ਨਿਰਭਰ ਹੋਣ ਦਾ ਸਬੂਤ ਦਿੰਦੀ ਹੈ, ਵਰਤ ਰੱਖ ਕੇ ਮਰਦ ਲਈ ਲੰਮੀ ਉਮਰ ਦੀ ਦੁਆ ਕਰਦੀ ਹੈ, ਜੋ ਬ੍ਰਾਹਮਣੀ ਕਰਮਕਾਂਡ ਤੇ ਇੱਕ ਪਖੰਡ ਹੈ। ਅਜਿਹੀਆਂ ਕੁਰੀਤੀਆਂ ਤੇ ਨੱਕ ਕੰਨ ਛੇਦਣੇ ਔਰਤ ਦੀ ਗ਼ੁਲਾਮੀ ਦੀਆਂ ਨਿਸ਼ਾਨੀਆਂ ਹਨ, ਕਿਉਂਕਿ ਮੁਗ਼ਲਾਂ ਨੇ ਭਾਰਤੀ ਔਰਤਾਂ ਨੂੰ ਡੰਗਰਾਂ ਵਾਂਗ ਨੱਕ ਕੰਨ ਛੇਦ ਕੇ ਇਹ ਗ਼ੁਲਾਮੀ ਦੀਆਂ ਨਿਸ਼ਾਨੀਆਂ ਪਵਾਈਆਂ ਸਨ, ਜਿਸ ਦਾ ਮਤਲਬ ਹੈ ਕਿ ਇਹ ਭਾਰਤੀ ਗ਼ੁਲਾਮ ਔਰਤਾਂ ਹਨ, ਅੱਜ ਇਹ ਫ਼ੈਸ਼ਨ ਬਣ ਗਿਆ ਹੈ।





ਫ਼ੈਸਲਾ ਹੁਣ ਔਰਤਾਂ ਨੇ ਕਰਨਾ ਹੈ ਕਿ ਉਹ ਕੀ ਬਣਨਾ ਚਾਹੁੰਦੀਆਂ ਹਨ ? ਹਰ ਤਰ੍ਹਾਂ ਨਾਲ਼ ਮਰਦ ਤੇ ਨਿਰਭਰ ਕਮਜ਼ੋਰ ਮਜ਼ਲੂਮ ਔਰਤ, ਦੇਵੀ, ਦਾਸੀ, ਬੇਗ਼ਮ ਜਾਂ ਸਿੰਘਣੀ ਸਰਦਾਰਨੀ ? ਆਪਣੀਆਂ ਨਸਲਾਂ ਨੂੰ ਬਲਾਤਕਾਰੀਆਂ ਦੇ ਵਿਰਸੇ ਦਾ ਵਾਰਸ ਬਣਾਉਣਾ ਹੈ ਜਾਂ ਮਨੁੱਖਤਾ ਅਤੇ ਔਰਤਾਂ ਦੇ ਹੱਕਾਂ ਦੀ ਗੱਲ ਕਰਨ ਵਾਲ਼ੇ ਗੁਰਮਤਿ ਫ਼ਲਸਫ਼ੇ ਦਾ ? ਆਪਣੀਆਂ ਨਸਲਾਂ ਨੂੰ ਸ਼ਿਵ, ਕ੍ਰਿਸ਼ਨ, ਬ੍ਰਹਮਾ, ਇੰਦਰ ਦੇ ਦੱਸੇ ਰਾਹ ਤੇ ਤੋਰ ਕੇ ਬਲਾਤਕਾਰੀ ਬਣਾਉਣਾ ਹੈ ਜਾਂ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਦੇ ਦੱਸੇ ਗੁਰਮਤਿ ਮਾਰਗ ਤੋਰਨ ਵਾਲ਼ੇ ਤੇ ਮਜ਼ਲੂਮ ਦੀ ਰਾਖੀ ਕਰਨ ਵਾਲ਼ੇ ਸਿੰਘ ਸਰਦਾਰ ? ਫ਼ੈਸਲਾ ਅਵਾਮ ਦੇ ਹੱਥ ਹੈ।

ਤੜਪੇ ਕਹੀਂ ਭੀ ਕੋਈ, ਤੜਪਤੇ ਹੈ ਹਮ,
ਸਾਰੇ ਜਹਾਂ ਕਾ ਦਰਦ, ਹਮਾਰੇ ਜਿਗਰ ਮੇਂ ਹੈ।

*******

# ਸੁਨੇਹਾ

ਜ਼ੁਲਮ ਕਰਨਾ ਹੀ ਨਹੀਂ, ਸਹਿਣਾ ਵੀ ਪਾਪ ਹੈ,
ਸਹੀ ਹੁੰਦਿਆਂ ਚੁੱਪ ਰਹਿਣਾ ਖ਼ਤਰਨਾਕ ਹੈ।
ਹੁਣ ਉੱਠ ਜਾਗ ਪੈ ਤੂੰ ਇਨਕਲਾਬ ਲਈ,
ਤੂੰ ਸ਼ਾਹੀਨ ਹੈਂ, ਵਾਰਸ ਤਖ਼ਤੋ ਤਾਜ ਦੀ।
ਚੱਕ ਵੀ ਲੈ ਸ਼ਮਸ਼ੀਰ ਅਤੇ ਕਲਮ ਹੱਕ ਲਈ,
ਤੈਨੂੰ ਸਹੁੰ ਲੱਗੇ ਗੁਰੂ ਨਾਨਕ ਦੇ ਇਨਕਲਾਬ ਦੀ।

ਠੰਢਾ ਪੈਣ ਨਾ ਦਈਂ, ਆਪਣੇ ਜਜ਼ਬੇ, ਜਨੂੰਨ ਨੂੰ,
ਮੱਠੀ ਹੋਣ ਨਾ ਦੇਈਂ, ਅਣਖੀ ਖ਼ੂਨ ਦੀ ਰਵਾਨੀ।
ਰੋਣਾ, ਧੋਣਾ, ਸਿਸਕੀਆਂ ਤੇ ਪਲ ਪਲ ਮਰਨਾ,
ਕਿਉਂ ਹੈ ਭਾਰਤ 'ਚ ਔਰਤ ਤੇਰੀ ਕਹਾਣੀ।
ਮਾਯੂਸੀ, ਮਜਬੂਰੀ, ਬੇਵੱਸੀ, ਕਿਸਮਤ, ਕੁਝ ਨਹੀਂ,
ਬਣਾ ਲੈ ਫ਼ਤਹਿਯਾਬੀ ਨੂੰ, ਹੁਣ ਆਪਣੀ ਕਹਾਣੀ।

ਵਿਚਾਰੀ ਕਰਮਾਂ ਦੀ ਮਾਰੀ ਕੋਈ ਪਸ਼ੂ ਨਹੀਂ ਹੈ ਤੂੰ,
ਬਾਜ਼ ਹੈਂ, ਦੁਨੀਆ ਦਾ ਆਗਾਜ਼ ਹੈਂ, ਮਰਦੇ ਤਾਜ ਹੈਂ।
ਹੀਰ, ਸੋਹਣੀ, ਸਾਹਿਬਾਂ ਨਹੀਂ ! ਤਿੱਖੀ ਸਮਸ਼ੀਰ ਹੈਂ ਤੂੰ,
ਆਉਣ ਵਾਲ਼ੀਆਂ ਨਸਲਾਂ ਵੀ ਤੁਹਾਨੂੰ ਯਾਦ ਕਰਨ,
ਸਿਰਜ ਜਾਇਓ ਦੋਸਤੋ ! ਇੱਕ 'ਮਿਸਾਲ-ਏ-ਕਹਾਣੀ'।

**ਮਨਮੋਹਨ ਸਿੰਘ, ਜੰਮੂ**

# 'ਅਲੈਗਜ਼ੈਂਡਰਾ ਐਤਕਨ' ਸਿਰਦਾਰਨੀ ਹਰਵਿੰਦਰ ਕੌਰ ਬਣੀ

(ਮੈਂ ਇੱਕੋ ਦਮ ਸਿੱਖ ਧਰਮ ਧਾਰਨ ਨਹੀਂ ਕੀਤਾ। ਪਹਿਲਾਂ ਮੈਂ ਇਸ ਬਾਰੇ ਅਧਿਐਨ ਕੀਤਾ। ਮੈਂ ਧਰਮਾਂ ਬਾਰੇ ਬਹੁਤ ਕੁਝ ਪੜ੍ਹਿਆ। ਮੈਂ ਪਹਿਲਾਂ ਯਹੂਦੀਆਂ ਦੀ ਇੱਕ ਸੰਪਰਦਾ ਕਾਬਾਲਾਹ ਬਾਰੇ ਅਧਿਐਨ ਕੀਤਾ। ਮੈਂ ਇਸਲਾਮ ਬਾਰੇ ਪੜ੍ਹਿਆ, ਬੁੱਧ ਮਤ ਬਾਰੇ ਪੜ੍ਹਿਆ, ਜਦੋਂ 4 ਸਾਲ ਪਹਿਲਾਂ ਲੰਡਨ ਤੋਂ ਲਾਸ ਏਂਜਲਸ ਆ ਕੇ ਮੈਂ ਸਿੱਖ ਧਰਮ ਬਾਰੇ ਅਧਿਐਨ ਸ਼ੁਰੂ ਕੀਤਾ, ਮੇਰਾ ਨਵਾਂ ਨਾਮ ਮੇਰੀ ਜ਼ਿੰਦਗੀ ਦਾ ਪ੍ਰਤੀਕ ਹੈ, ਜੋ ਕਿ ਮੈਂ ਇਕ ਸਿੱਖ ਵਜੋਂ ਸ਼ੁਰੂ ਕੀਤੀ ਹੈ। ਮੇਰੇ ਬਾਰੇ ਲੋਕ ਜੋ ਵੀ ਕੁਝ ਸੋਚਦੇ ਹੋਣ, ਪਰ ਮੈਂ ਇਸ ਜੀਵਨ ਵਿੱਚ ਬਹੁਤ ਖ਼ੁਸ਼ ਹਾਂ – ਹਰਵਿੰਦਰ ਕੌਰ।)



ਲੰਡਨ ਦੇ ਸਾਬਕਾ ਮੰਤਰੀ ਜੋਨਾਥਨ ਦੀ ਧੀ 'ਅਲੈਗਜੈਂਡਰਾ ਐਤਕਨ' ਹੁਣ ਸਿੱਖ ਬਣ ਚੁੱਕੀ ਹੈ ਅਤੇ ਉਸ ਦਾ ਨਾਂ ਬੀਬੀ ਹਰਵਿੰਦਰ ਕੌਰ ਹੈ। ਪਿਛਲੇ ਦਿਨੀਂ ਇਸ ਦਾ ਅਨੰਦ ਕਾਰਜ ਭਾਈ ਇੰਦਰਜੋਤ ਸਿੰਘ ਨਾਲ਼ ਅੰਮ੍ਰਿਤਸਰ ਵਿਖੇ ਹੋਇਆ। ਅਸੀਂ ਵੀ ਇਸ ਅਨੰਦ ਕਾਰਜ ਦੇ ਪ੍ਰੋਗਰਾਮ ਵਿੱਚ ਸ਼ਾਮਲ ਹੋਣਾ ਸੀ, ਪਰ ਕਿਸੇ ਕਾਰਨ ਹੋ ਨਾ ਸਕੇ।

ਹਰਵਿੰਦਰ ਕੌਰ ਦੇ ਜੀਵਨ ਵਿੱਚ ਇਹ ਤਬਦੀਲੀ ਕਿਵੇਂ ਆਈ ? ਪੇਸ਼ ਹੈ, ਉਸ ਦੀ ਆਪਣੀ ਜ਼ੁਬਾਨੀ 'ਡੇਲੀ ਮੇਲ ਯੂ.ਕੇ.' ਵੱਲੋਂ ਕੀਤੀ ਗਈ ਗੱਲਬਾਤ।

"ਜੇ ਕੋਈ ਮੈਨੂੰ ਦਸ ਸਾਲ ਪਹਿਲਾਂ ਜਦੋਂ ਮੈਂ ਲੰਡਨ 'ਚ ਆਪਣੀ ਲਾਈਫ਼ ਪਾਰਟੀ, ਪ੍ਰੋਗਰਾਮਾਂ, ਮੌਜ ਮਸਤੀਆਂ ਵਾਲ਼ੇ ਜੀਵਨ ਵਿੱਚ ਬਿਤਾ ਰਹੀ ਸੀ, ਮੈਨੂੰ ਮੇਰੀ ਮੌਜੂਦਾ ਜ਼ਿੰਦਗੀ ਬਾਰੇ ਦੱਸਦਾ ਤਾਂ ਮੈਨੂੰ ਯਕੀਨ ਨਹੀਂ ਸੀ ਆਉਣਾ। ਜੇ ਕੋਈ ਇਹ ਦੱਸਦਾ ਕਿ ਤੂੰ ਸਿੱਖ ਧਰਮ ਧਾਰਨ ਕਰ ਲਵੇਂਗੀ ਅਤੇ ਆਪਣਾ ਨਾਂ ਬਦਲ ਕੇ ਹਰਵਿੰਦਰ ਕੌਰ ਰੱਖ ਲਵੇਂਗੀ ਤੇ ਆਪਣਾ ਵਿਆਹ ਇੱਕ ਸਿੱਖ ਨੌਜਵਾਨ ਨਾਲ਼ ਕਰੇਂਗੀ, ਜਿਸ ਨਾਲ਼ ਮੈਂ ਇੱਕ ਵੀ ਲਫ਼ਜ਼ ਸਾਂਝਾ ਕਰਨ ਤੋਂ ਪਹਿਲਾਂ ਪਿਆਰ ਕੀਤਾ, ਤਾਂ ਮੈਂ ਹੱਸ ਹੱਸ ਦੂਹਰੀ ਹੋ ਜਾਣਾ ਸੀ। ਅਸਲ ਵਿੱਚ ਮੈਨੂੰ ਕਿਸੇ ਜਥੇਬੰਦਕ ਧਰਮ ਤੋਂ ਬਹੁਤ ਚਿੜ ਸੀ। ਇਹ ਮੈਨੂੰ ਬਹੁਤ ਭੈੜਾ ਲੱਗਦਾ ਸੀ। ਪਰ ਓਦੋਂ ਮੈਂ ਸਿੱਖ ਮਤ ਨੂੰ ਇੱਕ ਧਰਮ ਦੇ ਤੌਰ ਤੇ ਨਹੀਂ ਸੀ ਜਾਣਦੀ, ਜੋ ਕਿਸੇ ਲਈ ਵੀ ਰੂਹਾਨੀਅਤ ਦਾ ਰਾਹ ਹੈ। ਅਸੀਂ ਕੰਪਿਊਟਰ ਯੁੱਗ ਵਿੱਚ ਰਹਿ ਰਹੇ ਹਾਂ, ਜਿੱਥੇ ਜੀਵਨ ਤਣਾਅਪੂਰਨ ਹੁੰਦਾ ਜਾ ਰਿਹਾ ਹੈ। ਦੁਨੀਆ ਦੀ ਰਫ਼ਤਾਰ ਤੇਜ਼ ਹੋ ਰਹੀ ਹੈ ਅਤੇ ਲੋਕ ਤਣਾਅ ਤੋਂ ਰਾਹਤ ਚਾਹੁੰਦੇ ਹਨ। ਜਿਵੇਂ ਮੈਂ ਵੇਖਿਆ, ਤੁਹਾਡੇ ਕੋਲ਼ ਦੋ ਹੀ ਬਦਲ ਹਨ। ਪਹਿਲਾ ਇਹ ਕਿ ਤਣਾਅ ਤੋਂ ਛੁਟਕਾਰੇ ਲਈ ਕਿਸੇ ਡਰੱਗ ਡੀਲਰ ਕੋਲ਼ ਜਾਓ, ਦੂਜਾ ਤੁਸੀਂ ਉਹ ਰਸਤਾ



ਲੱਭ ਸਕਦੇ ਹੋ, ਜੋ ਤੁਹਾਨੂੰ ਰੂਹਾਨੀਅਤ ਤੌਰ ਤੇ ਬਹੁਤ ਉੱਚਾ ਲੈ ਜਾਵੇ। ਹਰੇਕ ਕੁਝ ਨਾ ਕੁਝ ਲੱਭਦਾ ਹੈ। ਮੈਂ ਇਹ ਕੁਦਰਤੀ ਉਚਾਈ ਸਿੱਖ ਧਰਮ ਵਿੱਚ ਲੱਭੀ, ਪਰ ਮੈਂ ਇੱਕੋ ਦਮ ਸਿੱਖ ਧਰਮ ਧਾਰਨ ਨਹੀਂ ਕੀਤਾ। ਪਹਿਲਾਂ ਮੈਂ ਇਸ ਬਾਰੇ ਅਧਿਐਨ ਕੀਤਾ। ਮੈਂ ਧਰਮਾਂ ਬਾਰੇ ਬਹੁਤ ਕੁਝ ਪੜ੍ਹਿਆ। ਮੈਂ ਪਹਿਲਾਂ ਯਹੂਦੀਆਂ ਦੀ ਇੱਕ ਸੰਪਰਦਾ ਕਾਬਾਲਾਹ ਬਾਰੇ ਅਧਿਐਨ ਕੀਤਾ। ਮੈਂ ਇਸਲਾਮ ਬਾਰੇ ਪੜ੍ਹਿਆ, ਬੁੱਧ ਮਤ ਬਾਰੇ ਪੜ੍ਹਿਆ, ਜਦੋਂ 4 ਸਾਲ ਪਹਿਲਾਂ ਲੰਡਨ ਤੋਂ ਲਾਸ ਏਂਜਲਸ ਆ ਕੇ ਮੈਂ ਸਿੱਖ ਧਰਮ ਬਾਰੇ ਅਧਿਐਨ ਸ਼ੁਰੂ ਕੀਤਾ।

ਇਸ ਦੌਰਾਨ ਮੈਂ ਸਿਮਰਨ ਕਰਨਾ ਸਿੱਖਿਆ। ਗੁਰੂ ਸਾਹਿਬਾਨ ਵੱਲੋਂ ਗੁਰਬਾਣੀ ਵਿੱਚ ਦਰਸਾਏ ਗਏ ਰੂਹਾਨੀਅਤ ਨਾਲ਼ ਭਰਪੂਰ ਵਿਗਿਆਨਕ ਲਾਈਫ਼ ਸਟਾਇਲ ਨੂੰ ਸਹੀ ਅਰਥਾਂ ਵਿੱਚ ਆਪਣੇ ਜੀਵਨ 'ਚ ਲਾਗੂ ਕਰਨ ਵਾਲ਼ੇ ਮੈਨੂੰ ਜਿੰਨੇ ਵੀ ਲੋਕ ਮਿਲ਼ੇ, ਉਹ ਬੜੇ ਹੀ ਖ਼ੁਸ਼ ਤਬੀਅਤ ਸਨ, ਜਿਸ ਨੇ ਮੈਨੂੰ ਇਹ ਸਚਾਈ ਜਾਣਨ ਲਈ ਮਜਬੂਰ ਕੀਤਾ। ਮੈਂ ਬਹੁਤ ਹੀ ਦਿਲਚਸਪ ਕਹਾਣੀਆਂ ਸੁਣੀਆਂ। ਇਸ ਲਾਈਫ਼ ਸਟਾਇਲ ਨਾਲ਼ ਨਸ਼ੀਲੇ ਪਦਾਰਥਾਂ ਦੇ ਆਦੀ ਲੋਕਾਂ ਦਾ ਜੀਵਨ ਬਿਲਕੁਲ ਬਦਲ ਗਿਆ। ਕੈਂਸਰ ਦੇ ਮਰੀਜ਼ ਠੀਕ ਹੋ ਗਏ। ਹਾਲਾਂਕਿ ਮੇਰਾ ਜੀਵਨ ਅਜੇ ਕਿਸੇ ਅੱਤ ਤੇ ਨਹੀਂ ਸੀ ਪਹੁੰਚਿਆ, ਮੈਨੂੰ ਵੀ ਬਹੁਤ ਰਾਹਤ ਮਹਿਸੂਸ ਹੋਈ। ਕਿਉਂਕਿ ਜ਼ਿਆਦਾਤਰ ਲੋਕ ਖ਼ੁਸ਼ੀ ਚਾਹੁੰਦੇ ਸਨ। ਅਸੀਂ ਸਿਰਫ਼ ਓਹੀ ਕਰਦੇ ਹਾਂ, ਜੋ ਕਰ ਸਕਦੇ ਹਾਂ, ਭੱਜ ਨੱਠ ਦੀ ਜ਼ਿੰਦਗੀ ਵਿੱਚ ਅਸੀਂ ਵਕਤ ਦੇ ਪਿੱਛੇ ਦੌੜਦੇ ਹਾਂ, ਨਸ਼ੇ ਕਰਦੇ ਹਾਂ, ਕਿਉਂਕਿ ਅਸੀਂ ਸਮਝਦੇ ਹਾਂ ਕਿ ਇਹੋ ਚੀਜ਼ ਸਾਨੂੰ ਖ਼ੁਸ਼ੀ ਦੇਵੇਗੀ।

ਮੈਂ ਦੁਨੀਆ ਦੇ ਕੁਝ ਸਭ ਤੋਂ ਅਮੀਰ ਲੋਕਾਂ ਨੂੰ ਜਾਣਦੀ ਹਾਂ, ਦੁਨੀਆ ਵਿੱਚ ਕੁਝ ਪ੍ਰਸਿੱਧੀ ਵਾਲ਼ੇ ਲੋਕਾਂ ਨੂੰ ਵੀ ਜਾਣਦੀ ਹਾਂ, ਦੁਨੀਆ ਵਿੱਚ ਸਭ ਤੋਂ ਵੱਧ ਕਾਮਯਾਬ ਲੋਕਾਂ ਨੂੰ ਵੀ ਜਾਣਦੀ ਹਾਂ ਅਤੇ ਦੁਨੀਆ ਵਿੱਚ ਸਭ ਤੋਂ ਬੁੱਧੀਮਾਨ (ਕਹੇ ਜਾਂਦੇ) ਲੋਕਾਂ ਨੂੰ ਵੀ ਜਾਣਦੀ ਹਾਂ; ਪਰ ਸਭ ਤੋਂ ਵੱਧ ਖ਼ੁਸ਼ ਉਹ ਲੋਕ ਹਨ, ਜੋ ਰੂਹਾਨੀਅਤ ਦਾ ਰਾਹ ਅਖ਼ਤਿਆਰ ਕਰਦੇ ਹਨ। ਇਹ ਸਾਰਾ ਕੁਝ ਮੈਨੂੰ ਇੱਕੋ ਦਿਨ ਵਿੱਚ ਪ੍ਰਾਪਤ ਨਹੀਂ ਹੋਇਆ। ਇਹ ਇੱਕ ਬੜੀ ਸਹਿਜ ਪ੍ਰਕਿਰਿਆ ਸੀ। ਮੈਂ ਇਸ ਦੀ ਕਿਸੇ ਹੋਰ ਨਾਲ਼ ਤੁਲਨਾ ਕਰਦੀ ਹਾਂ। ਜੋ (ਮਨੁੱਖ) ਕਦੀ ਜਿਮ ਨਹੀਂ ਜਾਂਦਾ, ਜੋ ਨਾਸ਼ਤੇ, ਲੰਚ ਅਤੇ ਡਿਨਰ ਵਿੱਚ ਚਿਪਸ ਅਤੇ ਚਾਕਲੇਟ ਕੇਕ ਖਾਂਦਾ ਹੈ, ਜੇ ਅਜਿਹਾ ਵਿਅਕਤੀ ਕਸਰਤ ਸ਼ੁਰੂ ਕਰਦਾ ਹੈ ਤਾਂ ਉਹ ਵੇਖੇਗਾ ਕਿ ਉਸ ਦਾ ਸਰੀਰ ਹੋਰ ਕਿਸਮ ਦੇ ਭੋਜਨ ਦੀ ਮੰਗ ਕਰਦਾ ਹੈ। ਉਹ ਹੋਰ ਪੌਸ਼ਟਿਕ ਭੋਜਨ ਖਾਣਾ ਸ਼ੁਰੂ ਕਰਦਾ ਹੈ, ਕਿਉਂਕਿ ਉਸ ਨੂੰ ਇਹ ਪਤਾ ਲੱਗ ਜਾਂਦਾ ਹੈ ਕਿ ਉਸ ਦਾ ਸਰੀਰ ਰਿਸ਼ਟ ਪੁਸ਼ਟ ਕਿਵੇਂ ਰਹਿੰਦਾ ਹੈ ਅਤੇ ਉਹ ਠੀਕ ਮਹਿਸੂਸ ਕਿਵੇਂ ਕਰਦਾ ਹੈ। ਮੈਂ ਵੀ ਇਸੇ ਤਰ੍ਹਾਂ ਸਿੱਖ ਮਤ ਬਾਰੇ ਮਹਿਸੂਸ ਕੀਤਾ। ਸਾਰਾ ਕੁਝ ਬਹੁਤ ਹੀ ਕੁਦਰਤੀ ਅਤੇ ਪ੍ਰੋਸੈਸ ਵਿੱਚ ਸੀ। ਇੱਕ ਇੱਕ ਕਰ ਕੇ ਸਾਰਾ ਕੁਝ ਮਿਲ਼ਦਾ ਰਿਹਾ।

ਮੇਰੇ ਦੋਸਤ ਅਤੇ ਪਰਿਵਾਰ ਵਾਲ਼ੇ ਇਸ ਵੱਲ ਧਿਆਨ ਦਿੰਦੇ ਹਨ ਕਿ ਮੈਂ ਖ਼ੁਸ਼ ਹਾਂ। ਮੇਰਾ ਨਵਾਂ ਨਾਮ ਮੇਰੀ ਜ਼ਿੰਦਗੀ ਦਾ ਪ੍ਰਤੀਕ ਹੈ, ਜੋ ਕਿ ਮੈਂ ਇੱਕ ਸਿੱਖ ਵਜੋਂ ਸ਼ੁਰੂ ਕੀਤੀ ਹੈ। ਮੇਰੀ ਜੁੜਵਾਂ ਭੈਣ ਵਿਕਟੋਰੀਆ ਮੈਨੂੰ ਕਹਿੰਦੀ ਹੈ:- "ਮੈਂ ਤੈਨੂੰ ਕੀ ਕਹਿ ਕੇ ਬੁਲਾਵਾਂ ?" ਲੋਕ ਜਿਵੇਂ ਪਸੰਦ ਕਰਦੇ ਹਨ, ਮੈਨੂੰ ਬੁਲਾ ਸਕਦੇ ਹਨ, ਜਿਵੇਂ ਉਹਨਾਂ ਨੂੰ ਸੌਖਾ ਲੱਗਦਾ ਹੈ। ਮੈਂ ਇਹ ਉਮੀਦ ਨਹੀਂ ਕਰਦੀ ਕਿ ਮੇਰੇ ਮਿੱਤਰ ਮੈਨੂੰ 'ਐਲੀ' ਕਹਿ ਕੇ ਬੁਲਾਉਣਾ ਬੰਦ ਕਰ ਦੇਣ।

ਜਿਵੇਂ ਕਿ ਮੇਰੇ ਮਾਪੇ, ਖ਼ਾਸ ਕਰ ਕੇ ਮੇਰੀ ਮਾਂ ਹਮੇਸ਼ਾ ਬਹੁਤ ਹੀ ਧਾਰਮਿਕ ਖ਼ਿਆਲਾਂ ਵਾਲ਼ੇ ਰਹੇ ਹਨ। ਇੱਕ ਜੋ ਮੇਰੇ ਡੈਡੀ ਨੇ ਮੈਨੂੰ ਦੱਸੀ, ਉਹ ਮੇਰੇ ਪੜਦਾਦੇ ਬਾਰੇ ਸੀ। ਮੇਰੇ ਪੜਦਾਦਾ ਜੀ 'ਲਾਰਡ ਰਗਬੀ' ਨੇ ਕਾਫ਼ੀ ਸਮਾਂ ਪੰਜਾਬ ਵਿੱਚ ਬਿਤਾਇਆ ਹੈ, ਜਿੱਥੋਂ ਦਾ ਇੰਦਰਜੋਤ ਹੈ। ਮੇਰੇ ਪੜਦਾਦਾ ਜੀ 1920ਵਿਆਂ ਵਿੱਚ ਨਾਰਥ ਵੈਸਟ ਸੂਬੇ ਦੇ ਚੀਫ਼ ਕਮਿਸ਼ਨਰ ਰਹੇ ਹਨ। ਇਹ ਮੇਰੇ ਲਈ ਮਾਣ ਵਾਲ਼ੀ ਗੱਲ ਹੈ। ਮੇਰੇ ਬਾਰੇ ਲੋਕ ਜੋ ਵੀ ਕੁਝ ਸੋਚਦੇ ਹੋਣ, ਪਰ ਮੈਂ ਇਸ ਜੀਵਨ ਵਿੱਚ ਬਹੁਤ ਖ਼ੁਸ਼ ਹਾਂ – ਹਰਵਿੰਦਰ ਕੌਰ"।

★★★★★★★

# ਮਨੋਵਿਗਿਆਨਕ ਹਮਲੇ ਨੂੰ ਮੁੱਖ ਰੱਖਦਿਆਂ ਕੁਝ ਹਦਾਇਤਾਂ

□ ਦਸ ਗੁਰੂ ਸਾਹਿਬਾਨ ਅਤੇ ਬਾਬਾ ਬੰਦਾ ਸਿੰਘ ਬਹਾਦਰ, ਮਹਾਰਾਜਾ ਰਣਜੀਤ ਸਿੰਘ, ਬਾਬਾ ਖੜਗ ਸਿੰਘ ਤੋਂ ਬਾਬਾ ਜਰਨੈਲ ਸਿਘ ਜੀ ਭਿੰਡਰਾਂਵਾਲ਼ਿਆਂ ਤਕ, 1984 ਤੋਂ ਹੁਣ ਤਕ ਦੇ ਸਿੱਖ ਇਤਿਹਾਸ ਨੂੰ ਗੁਰਮਤਿ ਕਲਾਸਾਂ ਰਾਹੀਂ ਗੁਰਦੁਆਰਿਆਂ, ਸਕੂਲਾਂ, ਕਾਲਜਾਂ, ਡੇਰਿਆਂ ਜਾਂ ਘਰਾਂ ਵਿੱਚ ਪੜ੍ਹਿਆ ਤੇ ਪੜ੍ਹਾਇਆ ਜਾਵੇ। ਇਸ ਦੌਰਾਨ ਹੋਏ ਸਿੱਖ ਨਾਇਕਾਂ ਤੇ ਖਲਨਾਇਕਾਂ, ਗ਼ੱਦਾਰਾ ਤੇ ਸ਼ਹੀਦਾਂ ਬਾਰੇ ਵਿਸਥਾਰ ਸਹਿਤ ਜਾਣਕਾਰੀ ਲਈ ਜਾਵੇ।



□ ਸਿੱਖ ਬੱਚਿਆ ਦਾ ਬਿਨਾਂ ਕਿਸੇ ਜ਼ਰੂਰੀ ਕੰਮ ਤੋਂ ਬਹੁਤਾ ਘੁੰਮਣਾ-ਫਿਰਨਾ, ਮੋਬਾਇਲ ਦੀ ਹਰ ਵੇਲ਼ੇ ਤੇ ਖ਼ਾਸ ਕਰ ਪੜ੍ਹਨ ਸਮੇਂ ਵਰਤੋਂ ਤੇ ਵਿਸ਼ੇਸ਼ ਧਿਆਨ ਦਿੱਤਾ ਜਾਵੇ।

□ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਵਿੱਚ ਤੁਹਾਡੇ ਬੱਚਿਆਂ ਦੀ ਸੰਗਤ (ਦੋਸਤੀ) ਕਿਹੋ ਜਿਹੇ ਬੱਚਿਆਂ ਨਾਲ਼ ਹੈ ਅਤੇ ਉਹ ਕਾਲਜਾਂ, ਸਕੂਲਾਂ ਦੀ ਪੜ੍ਹਾਈ ਵੇਲ਼ੇ ਖ਼ਾਸ ਕਰ ਟਿਊਸ਼ਨ ਵੇਲ਼ੇ ਕਿਵੇਂ ਅਤੇ ਕਿਸ ਨਾਲ ਜਾ ਰਹੇ ਹਨ। ਉਹਨਾਂ ਦੀ ਸਕੂਲ, ਟਿਊਸ਼ਨ ਵੇਲ਼ੇ ਹਾਜ਼ਰੀ, ਗ਼ੈਰਹਾਜ਼ਰੀ ਤੇ ਦੋਸਤਾਂ ਬਾਰੇ ਜਾਣਕਾਰੀ ਹੋਵੇ।

□ ਸਿੱਖ ਘਰਾਂ ਵਿਚ ਵੇਖੇ ਜਾਣ ਵਾਲ਼ੇ ਟੀ.ਵੀ. ਚੈਨਲ, ਅਤੇ ਪੜ੍ਹੇ ਜਾਣ ਵਾਲ਼ੇ ਅਖ਼ਬਾਰਾਂ, ਮੈਗਜ਼ੀਨ ਮਿਆਰ ਵੇਖ ਕੇ ਲਗਵਾਏ ਜਾਣ।

□ ਬੱਚਿਆਂ ਤੇ ਬੇਲੋੜਾ ਸ਼ਕ ਜਾਂ ਸਖ਼ਤੀ ਕਰਨੀ, ਬੱਚਿਆਂ ਦੇ ਅੰਨ੍ਹੇ ਪਿਆਰ 'ਚ ਹਰ ਗ਼ਲਤੀ ਨੂੰ ਅਣਡਿੱਠ ਕਰਨਾ ਵੀ ਠੀਕ ਨਹੀਂ, ਬਲਕਿ ਬੱਚਿਆਂ ਜਾਂ ਆਪਣੀ ਗ਼ਲਤੀ ਨੂੰ ਸਹੀ ਢੰਗ ਨਾਲ਼ ਸਮਝਿਆ ਤੇ ਸਮਝਾਇਆ ਜਾਵੇ।

□ ਸਿੱਖ ਘਰਾਂ ਵਿੱਚ ਕਿਸੇ ਕਿਸਮ ਦਾ ਬ੍ਰਾਹਮਣੀ ਤਿਉਹਾਰ, ਵਰਤ, ਸਰਾਧ, ਰੱਖੜੀ, ਦਿਵਾਲ਼ੀ, ਕਰਵਾਚੌਥ, ਵਿਸ਼ਵਕਰਮਾ ਡੇ, ਪੰਡਤਾਂ ਤੋਂ ਵਿਆਹ ਸ਼ਾਦੀ ਜਾਂ ਹੋਰ ਕੰਮਾਂ ਲਈ ਤਰੀਕਾਂ ਪੁੱਛਣੀਆਂ ਆਦਿ ਕੋਈ ਵੀ ਹਿਦੂ ਤਿਉਹਾਰ ਤੇ ਢੰਗ ਨਹੀਂ ਕਰਨਾ, ਕਿਸੇ ਵੀ ਫੋਟੋ ਜਾਂ ਮੂਰਤੀ ਨੂੰ ਧੂਫ਼ ਨਹੀਂ ਕਰਨਾ, ਮੱਥਾ ਨਹੀਂ ਟੇਕਣਾ, ਇਹ ਹਿੰਦੂ ਕਰਮ ਕਾਂਡ ਹੈ। ੧ੴ ਨੂੰ ਮੰਨਣ ਵਾਲ਼ੇ ਸਿੱਖਾਂ ਦਾ ਬੁੱਤ ਪੂਜਾ ਨਾਲ਼ ਕੋਈ ਸੰਬੰਧ ਨਹੀਂ।

□ ਸਿੱਖ ਬੀਬੀਆਂ ਵੱਲੋਂ ਹਿੰਦੂਆਂ ਵਾਂਗ ਅਸ਼ਲੀਲ ਡ੍ਰੈਸ ਜਾਂ ਦੂਜੇ ਬਾਕੀ ਅੱਧ ਨੰਗੇ-ਅਸ਼ਲੀਲ ਕੱਪੜੇ ਪਾਉਣੇ, ਵਾਲ਼ਾਂ 'ਚ ਸੰਧੂਰ ਲਾਉਣਾ, ਬੂਹੇ ਤੇ ਤੇਲ ਚੋਣਾ, ਜੈ ਮਾਲਾ ਕਰਨੀ, ਬਿਸਤਰ-ਮੰਜੇ ਦਾਨ ਕਰਨੇ, ਵਹਿਮ, ਭਰਮ ਅਤੇ ਹੋਰ ਕੋਈ ਵੀ ਹਿੰਦੂ ਕਰਮਕਾਂਡ ਕਰਨ ਨਾਲ਼ ਸਿੱਖੀ/ਸਰਦਾਰਨੀ/ਗੁਰਮਤਿ ਵਾਲ਼ੀ ਅੱਡਰੀ ਪਛਾਣ ਖ਼ਤਮ ਹੁੰਦੀ ਹੈ, ਸਿੱਖ ਬੀਬੀਆਂ ਨੂੰ ਇੰਞ ਨਹੀਂ ਕਰਨਾ ਚਾਹੀਦਾ, ਇਹ ਹਿੰਦੂਆਂ ਦੇ ਕੰਮ ਹਨ।

□ ਸਿੱਖ ਨੇ ਇੱਕ ਅਕਾਲ ਪੁਰਖ ਅਤੇ ਗੁਰੂ ਗ੍ਰੰਥ ਸਾਹਿਬ ਤੋਂ ਇਲਾਵਾ ਕਿਸੇ ਬੰਦੇ, ਸੰਤ-ਸਾਧ, ਪੰਡਤ, ਸਾਂਈਂ, ਪੀਰ, ਮੀਆਂ ਜਾਂ ਕਿਸੇ ਹੋਰ ਨੂੰ ਮੱਥਾ ਨਹੀਂ ਟੇਕਣਾ, ਕਿਸੇ ਤੋਂ ਤਵੀਤ ਧਾਗੇ ਨਹੀਂ ਲੈਣੇ।



□ ਕਈ ਮੂਰਖ ਜਾਂ ਅਨਜਾਣ ਲੋਕ ਤਾਂ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਵੀ ਸਾਧਾਂ-ਸੰਤਾਂ ਨੂੰ ਮੱਥੇ ਟੇਕੀ ਜਾਂਦੇ ਹਨ ਤੇ ਕਈ ਗੁਰੂ ਦੇ ਸ਼ਰੀਕ ਅਖੌਤੀ ਸੰਤ ਤਾਂ ਮੱਥੇ ਟੇਕਣ ਵਾਲ਼ਿਆਂ ਨੂੰ ਰੋਕਣ ਦੀ ਥਾਂ ਉਲ਼ਟਾ ਅਸ਼ੀਰਵਾਦ ਦੇ ਕੇ ਗੁਰੂ ਗ੍ਰੰਥ ਸਾਹਿਬ ਦੀ ਨਿਰਾਦਰੀ ਕਰ ਰਹੇ ਹਨ। ਇੰਞ ਕਰਨ ਨਾਲ਼ ਮਨੁੱਖ ਇੱਕ ਨਾਲ਼ੋਂ ਟੁੱਟ ਕੇ ਅਨੇਕਾਂ ਨਾਲ਼ ਜੁੜ ਕੇ ਗੁਰੂ ਸਾਹਿਬ ਦੇ ਗੁਰਮਤਿ ਸਿਧਾਂਤ ਤੋਂ ਟੁੱਟ ਜਾਂਦਾ ਹੈ। ਸਾਡੇ ਅੰਦਰੋਂ ਰੱਬੀ ਗੁਣਾਂ ਦਾ ਵਿਨਾਸ਼ ਹੋ ਜਾਂਦਾ ਹੈ ਅਤੇ ਮਨੋਵਿਗਿਆਨਕ ਹਮਲਿਆਂ ਦਾ ਸਾਮ੍ਹਣਾ ਕਰਨ ਦੀ ਸਮਰੱਥਾ ਖ਼ਤਮ ਹੋ ਜਾਂਦੀ ਹੈ, ਮਨੁੱਖ ਛੋਟੀ ਜਿਹੀ ਤਕਲੀਫ਼ ਹੋਣ ਤੇ ਝੱਟ ਡੋਲ਼ ਜਾਂਦਾ ਹੈ ਅਤੇ ਅਖੌਤੀ ਬਾਬਿਆਂ, ਪੰਡਤਾਂ, ਪੀਰਾਂ, ਮੀਆਂ, ਸਾਧਾਂ ਤੇ ਦੇਵਤਿਆਂ ਦੇ ਦਰਾਂ ਤੇ ਭੱਜਣਾ ਸ਼ੁਰੂ ਕਰ ਦਿੰਦਾ ਹੈ।

□ ਬੱਚਿਆਂ ਕੋਲ਼ ਬਾਹਰੋਂ ਮਿਲ਼ੇ ਕੱਪੜੇ, ਗਿਫ਼ਟ ਹਨ ਤਾਂ ਕਿਸ ਨੇ ਦਿੱਤੇ ਹਨ, ਜਾਣਕਾਰੀ ਹੋਣੀ ਚਾਹੀਦੀ ਹੈ। ਇਹ ਵੀ ਨਾ ਹੋਵੇ ਕਿ ਬੱਚਿਆਂ ਤੇ ਤੁਸੀਂ ਹਾਕਮਪੁਣਾ ਕਰਨਾ ਸ਼ੁਰੂ ਕਰ ਦੇਵੋ ਅਤੇ ਬੱਚਾ ਤੁਹਾਡੇ ਤੋਂ ਦੂਰ ਹੋ ਜਾਵੇ।

□ ਬੱਚਿਆਂ ਨੂੰ ਗਿਫ਼ਟਾਂ ਦੇ ਨਾਲ਼-ਨਾਲ਼ ਸਿੱਖ ਇਤਿਹਾਸਕ ਤੇ ਹੋਰ ਵਧੀਆ ਕਿਸਮ ਦੀਆਂ ਕਿਤਾਬਾਂ, ਚੰਗੀ ਸਿੱਖਿਆਦਾਇਕ ਸੀ.ਡੀਆਂ ਆਦਿ ਜ਼ਰੂਰ ਲੈ ਕੇ ਦਿਓ, ਜਿਨ੍ਹਾਂ ਨਾਲ਼ ਉਹ ਸਰੀਰਿਕ ਤੇ ਮਾਨਸਿਕ ਤੌਰ ਤੇ ਹਰ ਮੁਸੀਬਤ ਦਾ ਸਾਮ੍ਹਣਾ ਕਰਨ ਦੇ ਕਾਬਲ ਹੋ ਸਕਣ।

□ ਹਰ ਸਿੱਖ ਘਰ ਵਿੱਚ ਗੁਰਮੁਖੀ/ਪੰਜਾਬੀ ਦਾ ਕੋਈ ਨਾ ਕੋਈ ਪੰਥਕ ਮੈਗਜ਼ੀਨ ਜ਼ਰੂਰ ਲਗਵਾਓ। ਘਰਾਂ ਵਿੱਚ ਗੁਰਮੁਖੀ/ਪੰਜਾਬੀ ਜ਼ਰੂਰ ਬੋਲੋ। ਗਿਆਨ ਹਰ ਭਾਸ਼ਾ ਦਾ ਰੱਖੋ, ਪਰ ਯਾਦ ਰਹੇ ਸਿੱਖ ਦੀ ਮਾਂ ਬੋਲੀ ਗੁਰਮੁਖੀ/ਪੰਜਾਬੀ ਹੀ ਹੈ, ਪਰ ਪੰਜਾਬੀ ਵਿੱਚ ਗੰਦੀਆਂ ਗਾਲ਼ਾਂ ਕੱਢ ਕੇ ਮਾਂ ਬੋਲੀ ਨੂੰ ਮੈਲ਼ੀ ਨਾ ਕਰੋ।

□ ਮਾਂ-ਬਾਪ ਬੱਚਿਆਂ ਸਾਮ੍ਹਣੇ ਬਿਲਕੁਲ ਨਾ ਲੜਨ, ਬੱਚਿਆਂ ਸਾਮ੍ਹਣੇ ਤੁਹਾਡੇ ਵੱਲੋਂ ਕੀਤੀ ਗਈ ਹਰ ਇੱਕ ਮਾੜੀ ਚੰਗੀ ਗੱਲ-ਕਿਰਿਆ ਦਾ ਅਸਰ ਬੱਚਿਆਂ ਤੇ ਪੈਂਦਾ ਹੈ। ਇਸ ਗੱਲ ਦਾ ਵਿਸ਼ੇਸ਼ ਧਿਆਨ ਰੱਖਿਆ ਜਾਵੇ। ਬੱਚੇ ਦੇ ਪਹਿਲੇ 10 ਸਾਲਾਂ ਵਿੱਚ ਮਾਂ-ਬਾਪ ਵੱਲੋਂ ਉਸ ਦੇ ਜੀਵਨ ਦੀ ਉਸਾਰੀ ਕਿਸ ਢੰਗ ਨਾਲ਼ ਕੀਤੀ ਗਈ ਹੈ, ਇਹ ਬੱਚੇ ਵੱਲੋਂ ਕੀਤੀਆਂ ਜਾਣ ਵਾਲ਼ੀਆਂ ਹਰਕਤਾਂ ਅਤੇ ਕੰਮਾਂ ਤੋਂ ਪਤਾ ਚੱਲੇਗਾ।

□ ਬੱਚਿਆਂ ਦੇ ਅਨੰਦ ਕਾਰਜ ਵੇਲ਼ੇ ਜਾਤ-ਗੋਤ ਨਾ ਪੁੱਛੋ। ਜੱਟ, ਭਾਪਾ, ਲੁਬਾਣੇ, ਪੁਣਛੀ, ਮੁਜ਼ੱਫ਼ਰਾਵਾਦੀ, ਕਸ਼ਮੀਰੀ, ਮਜ਼੍ਹਬੀ, ਰਵਿਦਾਸੀਏ, ਸ਼ੈਡਿਊਲ ਕਾਸਟ ਆਦਿ ਨਾਂਵਾਂ ਦੀ ਵਰਤੋਂ ਕਰਨੀ ਬ੍ਰਾਹਮਣੀ ਮਤ ਹੈ, ਗੁਰਮਤਿ ਨਹੀਂ। ਸਿੱਖ ਨੇ ਇਸ ਮਨੁੱਖੀ ਵੰਡ ਤੇ ਗੁਰਮਤਿ ਵਿਰੋਧੀ ਪ੍ਰਥਾ ਨੂੰ ਨਹੀਂ ਮੰਨਣਾ। ਬੱਚਿਆਂ ਦੇ ਅਨੰਦ ਕਾਰਜ ਵੇਲ਼ੇ ਸਿਰਫ਼ ਸਿੱਖੀ ਜੀਵਨ, ਕਾਰੋਬਾਰ, ਚੰਗੀ ਬੋਲਚਾਲ, ਸਲੀਕਾ, ਹਲੀਮੀ, ਹਮਦਰਦੀ ਨੇਚਰ ਅਤੇ ਦੋਹਾਂ ਦੀ ਪਸੰਦ ਨੂੰ ਮੁੱਖ ਰੱਖਿਆ ਜਾਵੇ, ਕਿਸੇ ਜਾਤ-ਪਾਤ ਨੂੰ ਕੋਈ ਮਾਨਤਾ ਨਾ ਦਿੱਤੀ ਜਾਵੇ।

★★★★★★★



## ਜਜ਼ਬਾਤ

### ਔਰਤ ਨੂੰ ਸੁਨੇਹਾ:ਸ਼ਮਸ਼ੀਰ ਹੈਂ ਤੂੰ

ਔਰਤ ਦੀ ਕਹਾਣੀ, ਕੀ ਬਚਪਨ, ਕੀ ਜਵਾਨੀ,<br>
ਹਰ ਕਦਮ ਮੁਸੀਬਤ, ਹਰ ਕਦਮ ਨਿਗਰਾਨੀ।<br>
ਜਜ਼ਬਾਤਾਂ ਦੇ ਕਤਲ, ਚੌਖ਼ਟੇ ਦੀ ਗ਼ੁਲਾਮੀ,<br>
ਸਦੀਆਂ ਪੁਰਾਣੀ, ਇਹ ਦਰਦ ਕਹਾਣੀ।<br>
ਬੁੱਲ੍ਹੀਆਂ 'ਚ ਹਾਸੇ, ਪਰ ਨੈਣ ਪਾਣੀ-ਪਾਣੀ,<br>
ਬਿਖਰਦੇ ਸੁਪਨੇ, ਟੁੱਟਦੀਆਂ ਆਸਾਂ,<br>
ਡੁੱਬਦਾ ਸੂਰਜ, ਢਲਦੀ ਜਵਾਨੀ।<br>
ਕਦ ਤਕ ਰਹੇਗੀ ਔਰਤ ਦੀ ਕਹਾਣੀ ?

# ਲੇਖਕ ਸੱਚ ਹੱਕ ਦੀ ਬੁਲੰਦ ਅਵਾਜ਼

ਜੇਲ੍ਹ ਵਿੱਚ ਹਰ ਕੋਈ ਰਿਹਾਈ ਤੋਂ ਬਾਅਦ ਕੀਤੇ ਜਾਣ ਵਾਲ਼ੇ ਬਿਜ਼ਨਸ, ਸਿਆਸੀ ਪਾਰਟੀ ਨਾਲ਼ ਰਲ਼ਣ ਜਾਂ ਹੋਰ ਤਰ੍ਹਾਂ ਦੀ ਟੈਂਸ਼ਨ ਵਿੱਚ ਹੁੰਦਾ ਸੀ, ਪਰ ਮਨਮੋਹਨ ਸਿੰਘ ਜੇਲ੍ਹ ਦੀ ਲਾਇਬ੍ਰੇਰੀ ਜਾਂ ਗੁਰਦੁਆਰਾ ਬੈਰਕ ਵਿੱਚ ਬੈਠਾ ਕਿਤਾਬਾਂ ਪੜ੍ਹਦਾ ਜਾਂ ਫਿਰ ਨੌਜਵਾਨਾਂ ਨਾਲ਼ ਪੰਥਕ ਮਸਲਿਆਂ ਤੇ ਚਰਚਾ-ਵਿਚਾਰਾਂ ਕਰਦਾ ਰਹਿੰਦਾ। ਜਦੋਂ ਉਸ ਨੂੰ ਹਵਾਲਦਾਰ ਨੇ ਆ ਕੇ ਸੁਨੇਹਾ ਦਿੱਤਾ ਕਿ ਤੇਰੀ ਹਾਈਕੋਰਟ ਤੋਂ ਜ਼ਮਾਨਤ ਹੋ ਗਈ ਹੈ ਅਤੇ ਤੇਰੇ ਘਰ ਦੇ ਬਾਹਰ ਲੈਣ ਆਏ ਹਨ ਤਾਂ ਉਸ ਵੇਲ਼ੇ ਵੀ ਮਨਮੋਹਨ ਨੇ ਕਿਹਾ ਸੀ, "ਕੁਝ ਸਮਾਂ ਠਹਿਰ ਜਾਓ, ਇੱਕ ਤਾਂ ਮੈਂ ਆਪਣਾ ਲੇਖ ਪੂਰਾ ਕਰਨਾ ਹੈ, ਨਾਲ਼ੇ ਰਹਰਾਸਿ ਕਰਨੀ ਹੈ, ਪਤਾ ਨਹੀਂ ਇਹਨਾਂ ਨੇ ਇੱਥੋਂ ਕਿੱਥੇ ਲੈ ਕੇ ਜਾਣਾ ਹੈ ? ਕਿਤੇ ਲਾੜੀ ਮੌਤ ਨਾਲ਼ ਹੀ ਨਾ ਮਿਲ਼ਾਉਣ ਲੈ ਜਾਣ ?"

ਮਨਮੋਹਨ ਸਿੰਘ ਨੂੰ ਸੱਚ ਹੱਕ ਲਈ ਅਵਾਜ਼ ਬੁਲੰਦ ਕਰਨ ਕਰ ਕੇ ਲੰਮਾ ਸਮਾਂ ਜੇਲ੍ਹ ਤੇ ਥਾਣਿਆਂ ਵਿੱਚ ਵੀ ਗੁਜ਼ਾਰਨਾ ਪਿਆ ਹੈ। ਜਦੋਂ ਉਹ ਪਹਿਲੀ ਵਾਰ ਸੇਫ਼ ਹਾਊਸ ਵਿੱਚ ਡੇਢ ਮਹੀਨਾ ਤਸ਼ੱਦਦ ਦੇ ਦੌਰ 'ਚੋਂ ਗੁਜ਼ਰਿਆ, ਉਸ ਦੀ ਉਮਰ ਬਹੁਤ ਛੋਟੀ ਸੀ। ਉਸ ਦੇ ਪਰਿਵਾਰ ਨੂੰ ਵੀ ਬਹੁਤ ਕੁਝ ਸਹਿਣਾ ਪਿਆ, ਉਸ ਦੇ ਇਕ ਭਰਾ ਨੂੰ ਵੀ ਪੁਲੀਸ ਨੇ ਚੁੱਕ ਕੇ ਲਾਪਤਾ ਕਰ ਦਿੱਤਾ, ਇੱਕ ਭਰਾ ਨੂੰ ਝੂਠੇ ਪੁਲੀਸ ਮੁਕਾਬਲੇ 'ਚ ਮਾਰਨ ਦਾ ਵੀ ਯਤਨ ਕੀਤਾ ਗਿਆ, ਪਰ ਉਹ ਜ਼ਖ਼ਮੀ ਹਾਲਤ 'ਚ ਬਚ ਗਿਆ। ਕਈ ਸਾਲਾਂ ਤਕ ਇਸ ਪਰਿਵਾਰ ਨੂੰ ਜ਼ੁਲਮ ਦਾ ਸਾਮ੍ਹਣਾ ਕਰਨਾ ਪਿਆ, ਪਰ ਇਸ ਨੌਜਵਾਨ ਨੇ ਕੌਮੀ ਹੱਕਾਂ ਅਤੇ ਇਨਸਾਫ਼ ਲਈ ਅਵਾਜ਼ ਉਠਾਉਣ ਤੋਂ ਕਦੀ ਵੀ ਕਦਮ ਪਿਛਾਂਹ ਨਹੀਂ ਹਟਾਏ। ਉਸ ਦੇ ਲੈਕਚਰ, ਲੇਖਾਂ ਅਤੇ ਵਿਚਾਰਾਂ ਵਿਚਲਾ ਸੱਚ ਕੌਮ ਦੀ ਜਵਾਨੀ ਨੂੰ ਹਲੂਣਦਾ ਹੈ। ਇਸ ਦੀ ਇਹ ਲਿਖਤ 'ਸਵਾਲ ਕੌਮੀ ਗ਼ੈਰਤ ਦਾ' ਵੀ ਕੌਮ ਦੇ ਇੱਕ ਗੰਭੀਰ ਮਸਲੇ ਅਤੇ ਉਸ ਦੇ ਹਲ ਅਤੇ ਸਿਖ ਪਰਿਵਾਰਾਂ ਲਈ ਇੱਕ ਅਤਿ ਜ਼ਰੂਰੀ ਸਿਲੇਬਸ ਹੈ, ਜੋ ਹਰ ਇੱਕ ਸਿੱਖ ਪਰਿਵਾਰ ਲਈ ਪੜ੍ਹਨਾ ਅਤੇ ਆਪਣੇ ਧੀ-ਪੁੱਤਾਂ ਨਾਲ਼ ਵਿਚਾਰਨਾ ਅਤਿ ਜ਼ਰੂਰੀ ਹੈ।

ਜਿਵੇਂ ਮਨਮੋਹਨ ਸਿਘ 'ਨਾਮ ਜਪੋ, ਕਿਰਤ ਕਰੋ, ਵੰਡ ਛਕੋ' ਦੇ ਸਿਧਾਂਤ ਤੇ ਤੁਰਦਾ ਹੋਇਆ ਕੌਮੀ ਜਜ਼ਬੇ ਨਾਲ਼ ਸਰਬੱਤ ਦੇ ਭਲੇ ਲਈ ਸਰਗ਼ਰਮ ਹੈ, ਜੇ ਹਰ ਇਲਾਕੇ ਵਿੱਚ ਅਜਿਹੇ ਪੰਜ-ਪੰਜ ਨੌਜਵਾਨ ਵੀ ਤਿਆਰ ਹੋ ਜਾਣ ਜਾਂ ਕਰ ਲਏ ਜਾਣ ਤਾਂ ਕੌਮ 'ਚ ਕਦੀ ਵੀ ਢਹਿੰਦੀ ਕਲਾ ਨਹੀਂ ਆ ਸਕਦੀ। ਮਨਮੋਹਨ ਸਿੰਘ ਦੇ ਇਹ ਵੱਡੇ ਗੁਣ ਹਨ ਕਿ ਉਹ ਜਾਤ ਤੇ ਮਤ ਤੋਂ ਹਟ ਕੇ ਹਰ ਇੱਕ ਲਈ ਹਮਦਰਦੀ ਰੱਖਦਾ ਹੈ, ਹਮੇਸ਼ਾ ਲੋੜਵੰਦਾਂ ਦਾ ਸਹਿਯੋਗ ਕਰਦਾ ਹੈ, ਉਸ ਦੇ ਹੱਥਾਂ ਵਿੱਚ ਹਰ ਵੇਲ਼ੇ ਕੋਈ ਨਾ ਕੋਈ ਚੰਗੀ ਕਿਤਾਬ ਪੜ੍ਹਨ ਲਈ ਜ਼ਰੂਰ ਹੁੰਦੀ ਹੈ। ਮਨਮਹਨ ਸਿੰਘ ਉੱਤੇ ਜੰਮੂ ਕਸ਼ਮੀਰ ਦੇ ਸਿੱਖਾਂ ਨੂੰ ਅੱਤ ਦਾ ਮਾਣ ਹੈ, ਪਰ ਕੁਝ ਪੰਥ ਦੋਖੀਆਂ ਨੂੰ ਇਸ ਨੌਜਵਾਨ ਤੋਂ ਅੱਤ ਦੀ ਤਕਲੀਫ਼ ਵੀ ਹੈ। ਜਿਵੇਂ ਕਿ ਉੱਲੂਆਂ ਨੂੰ ਰੌਸ਼ਨੀ ਨਾਲ਼ ਨਫ਼ਰਤ ਤੇ ਹਨੇਰੇ ਨਾਲ਼ ਪਿਆਰ ਹੁੰਦਾ ਹੈ, ਇਸੇ ਤਰ੍ਹਾਂ ਕਈ ਲੋਕਾਂ ਨੂੰ ਗੁਰਮਤਿ ਇਨਕਲਾਬ ਦੀ ਮੱਚਦੀ ਇਸ ਮਸ਼ਾਲ ਨਾਲ਼ ਆਪਣੀਆਂ ਮਨਮਤੀਆਂ ਤੇ ਨਿਜੀਗਰਜ਼ਾਂ ਦਾ ਚਾਨਣ ਅਲੋਪ ਹੁੰਦਾ ਪ੍ਰਤੀਤ ਹੁੰਦਾ ਹੈ। ਜਿਵੇਂ ਕਿ ਸੂਰਜ ਚੜ੍ਹਨ ਨਾਲ਼ ਉੱਲੂ ਦੀ ਅੱਖਾਂ ਦੀ ਰੌਸ਼ਨੀ ਧੁੰਦਲ਼ਾ ਜਾਂਦੀ ਹੈ। ਕੌਮ ਦੇ ਇੱਕ ਗੰਭੀਰ ਮਸਲੇ ਤੇ ਮਨਮੋਹਨ ਸਿੰਘ ਵੱਲੋਂ ਲਿਖੀ ਗਈ ਇਹ ਯੂਨੀਕ ਚੈਪਟਰ ਦੀ ਕਿਤਾਬ ਹੈ। ਅਸੀਂ ਆਪਣੇ ਦਸਵੰਧ 'ਚੋਂ ਇਸ ਲਿਖਤ ਨੂੰ ਵੱਧ ਤੋਂ ਵੱਧ ਸਿੱਖਾਂ ਤਕ ਪਹੁੰਚਾਉਣ ਲਈ ਕੁਝ ਸੇਵਾ ਕਰਨ ਵਿੱਚ ਮਾਣ ਮਹਿਸੂਸ ਕਰਦੇ ਹਾਂ ਅਤੇ ਅਪੀਲ ਕਰਦੇ ਹਾਂ ਕਿ ਹੋਰ ਸਿੱਖਾਂ ਨੂੰ ਵੀ ਅਜਿਹੀਆਂ ਲਿਖਤਾਂ ਦੀ ਛਪਾਈ ਲਈ ਸਹਿਯੋਗ ਕਰਨਾ ਚਾਹੀਦਾ ਹੈ।

ਇੱਕ ਆਮ ਕਿਰਤੀ ਸਿੱਖ
ਬਲਦੇਵ ਸਿੰਘ ਜੰਮੂ

★★★★★★★



# ਡਾਕੂਆਂ ਦੇ ਸ਼ਹਿਰ ਵਿੱਚ...

ਬੜਾ ਸਮਾਂ ਹੋਇਆ, ਪੰਜਾਬੀ ਦੀ ਇੱਕ ਕਵਿਤਾ ਪੜ੍ਹੀ ਸੀ, ਜਿਸ ਦੀਆਂ ਦੋ ਸਤਰਾਂ ਅੱਜ ਵੀ ਯਾਦ ਹਨ:-

ਹੌਲ਼ੀ ਹੌਲ਼ੀ ਖਿੜੀਂ ਨੀਂ ਗੁਲਾਬ ਦੀਏ ਕਲੀਏ !
ਡਾਕੂਆਂ ਦੇ ਸ਼ਹਿਰ ਵਿੱਚ ਘੁੰਡ ਨਹੀਂ ਉਤਾਰੀਦਾ...।

ਪੂਰੀ ਕਵਿਤਾ ਤਾਂ ਯਾਦ ਨਹੀਂ, ਨਾ ਹੀ ਲੇਖਕ ਦਾ ਨਾਮ ਯਾਦ ਹੈ, ਪਰ ਇਹ ਸਪਸ਼ਟ ਹੈ ਕਿ ਇਹ ਕਵਿਤਾ ਅੱਲ੍ਹੜਪੁਣੇ 'ਚ ਵਿਚਰਦੀਆਂ ਲੜਕੀਆਂ ਲਈ ਇੱਕ ਗੁੱਝਾ ਸੁਨੇਹਾ ਸੀ। 'ਘੁੰਡ ਨਹੀਂ ਉਤਾਰੀਦਾ' ਤੋਂ ਭਾਵ ਲੜਕੀਆਂ ਪ੍ਰਤੀ ਨਕਾਰਾਤਮਕ ਮਾਹੌਲ਼ ਅੰਦਰ ਸਰੀਰਿਕ ਪ੍ਰਦਰਸ਼ਨੀ ਤੋਂ ਸੀ।

ਗੁਰਮਤਿ ਵਿਚਾਰਧਾਰਾ ਮਨੁੱਖੀ ਅਜ਼ਾਦੀ ਦੀ ਗੱਲ ਕਰਦੀ ਹੈ, ਪਰ ਇਸ ਲਈ ਹਰ ਕਿਸੇ ਨੂੰ ਉਸ ਅਜ਼ਾਦੀ 'ਚ ਵਿਚਰਨ ਦੇ ਲਾਇਕ ਬਣਨ ਲਈ ਵੀ ਪ੍ਰੇਰਦੀ ਹੈ। ਗੁਰਮਤਿ ਮਨੁੱਖ ਨੂੰ ਸਹੀ ਮਾਰਗ ਤੇ ਚੱਲਣ ਲਈ ਕਹਿੰਦੀ ਹੈ ਅਤੇ ਗੁਮਰਾਹ ਹੋਇਆਂ ਨੂੰ ਸੁਚੇਤ ਕਰ ਕੇ ਸਹੀ ਰਾਹ ਤੇ ਲਿਆਉਣ ਲਈ ਵੀ ਵੰਗਾਰ ਪਾਉਂਦੀ ਹੈ।

ਇੱਕ ਵਿਦਵਾਨ ਦਾ ਕਹਿਣਾ ਹੈ ਕਿ ਆਮ ਹਾਲਾਤ ਵਿੱਚ ਕਿਸੇ ਬੱਚੇ ਨੂੰ, ਕਿਸੇ ਅੱਲ੍ਹੜ ਨੂੰ ਫੜ ਕੇ ਕਮਰੇ 'ਚ ਬੰਦ ਕਰ ਦੇਣਾ ਗ਼ਲਤ ਹੋ ਸਕਦਾ ਹੈ, 'ਅਜ਼ਾਦੀ ਦੇ ਹੱਕ ਤੇ ਛਾਪਾ' ਹੋ ਸਕਦਾ ਹੈ, ਪਰ ਜੇਕਰ ਬਾਹਰ ਸੜਕ ਤੇ ਗੋ਼ਲੀ ਚੱਲ ਰਹੀ ਹੋਵੇ ਤੇ ਉਸ ਹਾਲਤ ਵਿੱਚ ਮਾਪਿਆਂ ਵੱਲੋਂ ਬੱਚੇ ਜਾਂ ਬੱਚੀ ਨੂੰ ਖਿੱਚ ਕੇ ਘਰ ਅੰਦਰ ਬੰਦ ਕਰ ਲੈਣਾ, ਉਹਦੇ ਅਜ਼ਾਦੀ ਦੇ ਹੱਕ ਤੇ ਛਾਪਾ ਨਹੀਂ, ਬਲਕਿ ਉਸ ਦੀ ਸੁਰੱਖਿਆ ਲਈ ਜ਼ਰੂਰੀ ਕਦਮ ਹੁੰਦਾ ਹੈ। ਤੇ ਬਿਨਾਂ ਸ਼ੱਕ ਮਨਮੋਹਨ ਸਿੰਘ ਜੰਮੂ ਦੀ ਇਹ ਸਮੁੱਚੀ ਪੁਸਤਕ ਦਾ ਅਧਿਐਨ ਇਹ ਸਪਸ਼ਟ ਕਰ ਦਿੰਦਾ ਹੈ ਕਿ ਅੱਜ ਦੇ ਮਾਹੌਲ ਵਿੱਚ ਸਿੱਖ ਲੜਕੀਆਂ ਲਈ ਏਨੇ ਜ਼ਿਆਦਾ ਖ਼ਤਰੇ ਪੈਦਾ ਹੋ ਚੁੱਕੇ ਹਨ, ਏਨੇ ਜ਼ਿਆਦਾ ਸ਼ਿਕਾਰੀ ਸਰਗ਼ਰਮ ਹਨ ਕਿ ਸਿੱਖ ਲੜਕੀਆਂ ਨੂੰ ਆਪਣੇ ਮਾਪਿਆਂ ਦੀ ਸੁਰੱਖਿਆ ਛਤਰੀ ਹੇਠ ਰਹਿਣਾ ਤੇ ਤਜ਼ਰਬੇ ਦੀ ਸੇਧ ਅਧੀਨ ਚੱਲਣਾ ਬੇਹੱਦ ਜ਼ਰੂਰੀ ਹੈ।

ਸਿੱਖ ਕਲਚਰ ਉਸ ਰੂੜੀਵਾਦੀ ਸੋਚ ਨੂੰ ਵੀ ਮਾਨਤਾ ਨਹੀਂ ਦਿੰਦਾ, ਜਿਸ ਅਧੀਨ ਧਰਮ ਦੇ ਠੇਕੇਦਾਰ ਹੀ ਕਿਸੇ ਲੜਕੀ ਦਾ ਰਿਸ਼ਤਾ ਕਿਤੇ ਵੀ ਤੈਅ ਕਰ ਦਿੰਦੇ ਸਨ, ਤੇ ਲੜਕੀ ਨੂੰ ਵਿਆਹ ਤਕ ਪਤਾ ਵੀ ਨਹੀਂ ਹੁੰਦਾ ਕਿ ਉਹ ਕਿਸ ਨਾਲ਼ ਵਿਆਹੀ ਜਾ ਰਹੀ ਹੈ ਜਾਂ ਉਸ ਦੀ ਰਾਏ ਪੁੱਛੀ ਹੀ ਨਹੀਂ ਜਾਂਦੀ। ਤੇ ਦੂਜੇ ਪਾਸੇ ਸਿੱਖੀ ਮਰਯਾਦਾ ਪੱਛਮੀ ਸਮਾਜ ਦੀ ਗ਼ੈਰ ਜ਼ਾਬਤਾ ਖੁੱਲ੍ਹ ਨੂੰ ਵੀ ਮਾਨਤਾ ਨਹੀਂ ਦਿੰਦੀ। ਸਿੱਖ ਮਰਯਾਦਾ ਅਨੁਸਾਰ ਮਾਤਾ ਪਿਤਾ ਨੂੰ ਹੁਕਮ ਹੈ ਕਿ ਜਦ ਲੜਕੀ ਹਰ ਪੱਖੋਂ ਵਿਆਹ ਦੇ ਯੋਗ ਹੋ ਜਾਵੇ ਤਾਂ ਯੋਗ ਵਰ ਵੇਖ ਕੇ ਉਸ ਦਾ ਅਨੰਦ ਕਾਰਜ ਕਰ ਦਿੱਤਾ ਜਾਵੇ। ਹਾਂ, ਮਾਪਿਆਂ ਲਈ ਵੀ ਇਹ ਸੇਧ ਹੈ ਕਿ ਰਿਸ਼ਤਾ ਤੈਅ ਕਰਨ ਸਮੇਂ ਗੁਣਾਂ ਨੂੰ ਮੁੱਖ ਰੱਖਿਆ ਜਾਵੇ, ਮਾਇਆ ਨੂੰ ਨਹੀਂ।

ਅੱਜ ਮੌਜੂਦਾ ਦੌਰ ਵਿੱਚ ਜਦੋਂ ਚਾਰ ਚੁਫ਼ੇਰਿਓਂ ਸਿੱਖ ਕੌਮ ਤੇ ਹਮਲੇ ਹੋ ਰਹੇ ਹਨ, ਤਾਂ ਜ਼ਰੂਰੀ ਹੈ ਕਿ ਸਿੱਖ ਅਖਵਾਉਣ ਵਾਲ਼ੇ ਆਪਣੇ ਮੂਲ ਨਾਲ਼ ਜੁੜਨ। ਦੁਸ਼ਮਣ ਤਾਕਤਾਂ ਦੇ ਤਸੀਹੇ ਕਿਸੇ ਕੌਮ ਨੂੰ ਖ਼ਤਮ ਨਹੀਂ ਕਰ ਸਕਦੇ, ਗੋ਼ਲੀਆਂ, ਬੰਬਾਂ ਤੇ ਫਾਂਸੀਆਂ ਨਾਲ਼ ਕਿਸੇ ਕੌਮ ਦੀ ਹੋਂਦ ਨਹੀਂ ਮਿਟਾਈ ਜਾ ਸਕਦੀ, ਪਰ ਜੇਕਰ ਕਿਸੇ ਕੌਮ ਦੀ ਨੌਜਵਾਨ ਪੀੜ੍ਹੀ ਹੀ ਆਪਣੇ ਧਰਮ, ਆਪਣੇ ਕਲਚਰ ਤੋਂ ਬਾਗ਼ੀ ਹੋਣ ਲੱਗ ਪਵੇ ਤਾਂ ਉਹ ਕੌਮ ਖ਼ਤਮ ਹੋ ਜਾਂਦੀ ਹੈ।

[illegible]

ਭਜਨੀਤ ਸਿੰਘ ਖਾਲਸਾ
ਮੁੱਖ ਸੰਪਾਦਕ 'ਵੰਗਾਰ'
ਪਿੰਡ ਤੇ ਡਾਕ-ਸੁਲਤਾਨਵਿੰਡ,
ਸ੍ਰੀ ਅੰਮ੍ਰਿਤਸਰ।
# 98558-31284
sangaar@rediffmail.com

* * * * * * * *

## ਅਖਲਾਕ

[illegible]

[illegible]






ਕੀ ਤੁਸੀਂ ਵੀ ਆਪਣੀ ਹੋਣਹਾਰ ਬੱਚੀ ਦੀ 'ਪੜ੍ਹਾਈ' ਅਤੇ

## 'ਸੁਰੱਖਿਆ' ਨੂੰ ਲੈ ਕੇ ਦੁਚਿੱਤੀ ਵਿੱਚ ਹੋ...?

ਇਸ ਮਸਲੇ ਦੀ ਗੰਭੀਰਤਾ ਨੂੰ ਅਸੀਂ ਕਈ ਆਈਆਂ ਫ਼ੋਨ ਕਾਲਾਂ ਤੋਂ ਮਹਿਸੂਸ ਕੀਤਾ ਹੈ। ਪੜ੍ਹਾਈ 'ਚ ਹੁਸ਼ਿਆਰ ਕਈ ਬੱਚੀਆਂ ਦੇ ਮਾਪਿਆਂ ਨੇ ਸਾਡੇ ਨਾਲ ਸੰਪਰਕ ਕੀਤਾ ਹੈ। ਪੰਜਾਬ ਦੇ ਗੌਰਵਸ਼ੀਲ ਵਿਰਸੇ ਦੇ ਵਾਰਸ ਪੰਜਾਬੀ, ਖ਼ਾਸ ਕਰ ਸਿੱਖ ਪਰਿਵਾਰਾਂ ਅੰਦਰ, ਪੜ੍ਹਾਈ ਵਿਚ ਹੁਸ਼ਿਆਰ ਬੱਚੀਆਂ ਨੂੰ ਉੱਚ ਸਿੱਖਿਆ ਦਿਵਾਉਣ ਦੀ ਰੀਝ ਤੇ ਤੜਪ ਵੀ ਹੁੰਦੀ ਹੈ, ਪਰ ਅਜੋਕੇ ਮਾਹੌਲ ਕਾਰਨ ਬਹੁਤ ਥਾਂਈਂ ਇਹ ਰੀਝ ਇੱਕ ਅਣਕਿਆਸੇ ਡਰ ਦੇ ਹੇਠ ਦੱਬ ਕੇ ਦਮ ਤੋੜ ਜਾਂਦੀ ਹੈ। ਪਰ ਜੇਕਰ ਅਸੀਂ ਇਸ ਡਰ ਦੇ ਸਾਮ੍ਹਣੇ ਇਸੇ ਹੀ ਤਰ੍ਹਾਂ ਹਥਿਆਰ ਸੁੱਟਦੇ ਰਹੇ, ਤਾਂ ਸਾਡੀ ਕੌਮ ਮੁਕਾਬਲੇਬਾਜ਼ੀ ਦੇ ਇਸ ਯੁੱਗ ਵਿੱਚ ਬਹੁਤ ਪਿੱਛੇ ਰਹਿ ਜਾਵੇਗੀ।

**ਆਓ ਕੁਝ ਕਰੀਏ !**

ਅਸੀਂ ਆਪਣੇ ਵੱਲੋਂ ਇਕ ਪਹਿਲ ਕਰ ਰਹੇ ਹਾਂ। ਅਸੀਂ ਘੱਟੋ ਘੱਟ ਗੁਰੂ ਨਗਰੀ ਸ੍ਰੀ ਅੰਮ੍ਰਿਤਸਰ ਦੇ ਉੱਚ ਵਿਦਿਅਕ ਅਦਾਰਿਆਂ ਵਿਚ ਪੜ੍ਹਨ ਵਾਲੀਆਂ ਜਾਂ ਪੜ੍ਹਨਾ ਚਾਹੁੰਦੀਆਂ ਲੜਕੀਆਂ ਲਈ ਇੱਕ ਸੁਰੱਖਿਅਤ ਰਿਹਾਇਸ਼, ਹੋਸਟਲ ਸੇਵਾਵਾਂ, ਲਾਗਤ ਮਾਤਰ ਖ਼ਰਚੇ (ਨੋ ਪਰੌਫਿਟ ਨੋ ਲਾਸ) ਦੇ ਆਧਾਰ ਤੇ ਅਰੰਭ ਕਰਨ ਦਾ ਫੈਸਲਾ ਕੀਤਾ ਹੈ।

ਇਸ ਦੇ ਅੰਦਰ

(ੳ) 1. ਗੁਰਦੁਆਰਾ ਸਾਹਿਬ 2. ਗੁਰਬਾਣੀ ਪੜ੍ਹਨ ਸੁਣਨ ਤੇ ਕੀਰਤਨ ਸਰਵਣ ਕਰਨ ਦਾ ਪ੍ਰਬੰਧ 3. ਆਤਮ-ਸੁਰੱਖਿਆ ਲਈ ਗਤਕਾ ਤੇ ਹੋਰ ਮਾਰਸ਼ਲ ਆਰਟ ਸਿਖਾਉਣ ਦਾ ਪ੍ਰਬੰਧ 4. ਸਿੱਖ ਵਿਰਸੇ ਨੂੰ ਜਾਣਨ ਲਈ ਯੋਗ ਸਮੱਗਰੀ ਦਾ ਪ੍ਰਬੰਧ ਹੋਵੇਗਾ।

(ਅ) 1. [illegible] ਨੂੰ ਉਹਨਾਂ ਦੇ ਵਿੱਦਿਅਕ ਅਦਾਰਿਆਂ ਤਕ ਛੱਡ ਕੇ ਆਉਣ ਤੇ ਲਿਆਉਣ ਦਾ ਪੁਖਤਾ ਪ੍ਰਬੰਧ ਹੋਵੇਗਾ।

2. ਆਮ ਹੋਸਟਲਾਂ ਨਾਲੋਂ ਖਾਣੇ ਦਾ ਵਧੀਆ ਪ੍ਰਬੰਧ ਹੋਵੇਗਾ।

3. [illegible] ਤੇ ਮੁਢਲੀਆਂ ਮੈਡੀਕਲ ਸਹੂਲਤਾਂ ਦਾ ਪ੍ਰਬੰਧ ਹੋਵੇਗਾ।

4. ਬਿਜਲੀ ਲਈ ਇਨਵਰਟਰ ਤੇ ਜਰਨੇਟਰ ਦਾ ਪ੍ਰਬੰਧ ਹੋਵੇਗਾ ਅਤੇ ਬੱਚੀਆਂ ਨੂੰ ਲੜੀਂਦੇ ਜ਼ਾਬਤੇ ਵਿੱਚ ਰੱਖਣ ਦੇ ਲਈ [illegible] ਦਿੱਤੀ ਜਾਵੇਗੀ।

ਜੇਕਰ ਤੁਸੀਂ ਇਹ ਸੇਵਾਵਾਂ ਪ੍ਰਾਪਤ ਕਰਨਾ ਚਾਹੁੰਦੇ ਹੋ ਤਾਂ ਸੰਪਰਕ ਕਰੋ।



**ਭਾਈ ਧਰਮ ਸਿੰਘ ਖ਼ਾਲਸਾ ਚੈਰੀਟੇਬਲ ਟਰੱਸਟ (ਰਜਿ:)**

ਪਿੰਡ ਤੇ ਡਾਕ-ਸੁਲਤਾਨਵਿੰਡ, ਸ੍ਰੀ ਅੰਮ੍ਰਿਤਸਰ। # 98558-03391, 98558-31284

e-mail: bds_khalsatrust@rediffmail.com

ਕੱਟ ਕੇ ਪੰਖ ਮੇਰੇ ਸਯਾਦ, ਖੁਸ਼ੀ ਦਾ ਇਜ਼ਹਾਰ ਨਾ ਕਰ ।
ਮੈਂ ਸ਼ਾਹੀਨ ਹਾਂ, ਹੌਸਲਾ ਰੱਖਦੀ ਹਾਂ, ਅਜੇ ਵੀ ਪਰਵਾਜ਼ ਦਾ ।

## ਸੰਘਰਸ਼ਸ਼ੀਲ ਲੇਖਕ

ਮਨਮੋਹਨ ਸਿੰਘ ਜੰਮੂ ਹੱਕ ਸੱਚ ਲਈ ਸੰਘਰਸ਼ ਕਰਨ ਵਾਲੇ ਅਤੇ ਸਦਾ ਹੀ ਸੰਘਰਸ਼ਸ਼ੀਲ ਰਹਿਣ ਵਾਲੇ ਸਿੱਖਾਂ ਦੇ ਕੌਮੀ ਕਾਫ਼ਲੇ ਵਿੱਚ ਇੱਕ ਜਾਣਿਆ ਪਛਾਣਿਆ ਨਾਂ ਹੈ। ਉਸ ਨੇ ਕੌਮੀ ਸੰਘਰਸ਼ ਲੜਦਿਆਂ ਜਿਸ ਮੋਰਚੇ ਤੇ ਲੋੜ ਮਹਿਸੂਸ ਕੀਤੀ, ਉਸੇ ਹੀ ਮੋਰਚੇ ਤੇ ਆਪਣਾ ਹਿੱਸਾ ਪਾਇਆ ਹੈ। ਉਸ ਨੇ ਸਿੱਖ ਲੜਕੀਆਂ ਨੂੰ ਨਿਸ਼ਾਨੇ ਤੇ ਲੈ ਕੇ, ਟੀਚਾ ਮਿਥ ਕੇ ਪ੍ਰੇਮ ਜਾਲ 'ਚ ਫਸਾਉਣ ਲਈ ਸਰਗਰਮ ਸਿੱਖ ਵਿਰੋਧੀ ਜਥੇਬੰਦੀਆਂ ਦੀ ਕਾਰਜਸ਼ੈਲੀ ਨੂੰ ਕਈ ਪੱਖਾਂ ਤੋਂ ਪੜਚੋਲ ਕੇ ਸਿੱਖ ਕੌਮ ਨੂੰ ਜਗਾਉਣ ਲਈ ਇਹ ਹਥਲੀ ਕਿਤਾਬ 'ਸਵਾਲ ਕੌਮੀ ਗ਼ੈਰਤ ਦਾ' ਲਿਖੀ ਹੈ; ਇਸ ਦੀ ਤੀਜੀ ਐਡੀਸ਼ਨ ਅਸੀਂ 'ਅਜ਼ਾਦ ਖ਼ਾਲਸਾ ਪ੍ਰਕਾਸ਼ਨ' ਵੱਲੋਂ ਛਾਪ ਰਹੇ ਹਾਂ। ਪੰਜਾਬ ਤੋਂ ਬਾਹਰ ਹੀ ਨਹੀਂ, ਬਲਕਿ ਸਿੱਖਾਂ ਦੀ ਬਹੁਗਿਣਤੀ ਵਾਲੇ ਪੰਜਾਬੀ ਸੂਬੇ ਵਿੱਚ ਵੀ ਸਿੱਖ ਲੜਕੀਆਂ ਸਾਡੇ ਦੁਸ਼ਮਣ ਦੇ ਨਿਸ਼ਾਨੇ ਤੇ ਹਨ। +2 ਕਲਾਸ ਦੇ ਸਿਲੇਬਸ 'ਚ (16-17 ਸਾਲ ਦੀ ਅੱਲੜ੍ਹ ਉਮਰ ਦੇ ਵਿੱਚ) ਜੇਕਰ ਪੰਜਾਬ ਸਕੂਲ-ਸਿੱਖਿਆ ਬੋਰਡ ਵੀ ਲੜਕੀਆਂ ਨੂੰ ਮਾਈ ਭਾਗੋ ਜਾਂ ਸ਼ਰਨ ਕੌਰ ਦੀਆਂ ਵੀਰ ਗਾਥਾਵਾਂ ਪੜ੍ਹਾਉਣ ਦੀ ਥਾਂ 'ਹੀਰ' ਪੜ੍ਹਾ ਰਿਹਾ ਹੈ, ਤਾਂ ਅਸੀਂ ਸਮਝ ਸਕਦੇ ਹਾਂ ਕਿ ਦੁਸ਼[illegible] ਸ਼ਿਕੰਜਾ ਕਿੱਥੋਂ ਤਕ ਕੱਸਿਆ ਜਾ ਚੁੱਕਾ ਹੈ। [illegible] ਜਾਗੇ, ਨਾ ਉੱਠੇ, ਨਾ ਲੜੇ ਤਾਂ ਮਿਟ ਜਾਵਾਂਗੇ। [illegible] ਹੋ ਰਹੀ ਸੂਖਮ ਘੇਰਾਬੰਦੀ ਦੇ ਹਰ ਪੈਂਤੜੇ ਦੀ ਪ[illegible]ਰਨ ਲਈ ਇਹ ਕਿਤਾਬ ਹਰ ਸਿੱਖ ਲੜਕੀ ਨੂੰ ਹੀ ਨਹੀਂ, ਬਲਕਿ ਮਾਪਿਆਂ ਲਈ ਵੀ ਪੜ੍ਹਨੀ ਜ਼ਰੂਰੀ ਹੈ।


ਬਲਜੀਤ ਸਿੰਘ ਖ਼ਾਲਸਾ
ਮੁੱਖ ਸੰਪਾਦਕ 'ਵੰਗਾਰ'
# 98558-31384


ਇਨਕਲਾਬਾਂ, ਲਹਿਰਾਂ, ਯੋਧਿਆਂ ਦੀ ਮਾਂ ਔਰਤ।
ਬਾਗੀਆਂ, ਬਗਾਵਤਾਂ, ਸ਼ਹੀਦਾਂ ਦੀ ਮਾਂ ਔਰਤ।
ਕੌਮਾਂ, ਮਜ਼ਹਬਾਂ, ਫ਼ਲਸਫ਼ਿਆਂ ਦੀ, ਮਾਂ ਔਰਤ।
ਗੁਰੂਆਂ, ਨਬੀਆਂ, ਅਵਤਾਰਾਂ ਦੀ ਮਾਂ ਔਰਤ।

ਮਨਮੋਹਨ ਸਿੰਘ ਜੰਮੂ